

ੴ ਸਤਿਗੁਰ ਪ੍ਰਸਾਦਿ॥



# ਸਿੱਖ ਮੱਤ ਦਰਸ਼ਨ




ਲੇਖਕ:

**ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ**

ਸਾਬਕਾ ਹੈੱਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ ਜੀ

ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਜੀ

**ਸੰਪਾਦਕ– ਇੰਦਰਜੀਤ ਸਿੰਘ ਗੋਗੋਆਣੀ**

# SIKH MATT DARSHAN

by Singh Sahib Gyani Kirpal Singh Ji

*Edited and Compiled by : Inderjit Singh Gogoani*

ISBN : 81-7601-100-2

ਪਹਿਲੀ ਵਾਰ 1998

ਦੂਜੀ ਵਾਰ ਮਾਰਚ 2003

ਭੇਟਾ : 80-00



ਪ੍ਰਕਾਸ਼ਕ-

**ਭਾ. ਚਤਰ ਸਿੰਘ ਜੀਵਨ ਸਿੰਘ**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।

ਫੋਨ : (0183) 2542346, 2547974

ਫੈਕਸ : (0183) 2557973

E-Mail : csjs@jla.vsnl.net.in

Visit our Website : www.csjs.com

(Printed In India) (500)

*ਪ੍ਰਿੰਟਰ : ਜੀਵਨ ਪ੍ਰਿੰਟਰਜ਼, 312, ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 5095774*

# ਸਮਰਪਣ

ਖ਼ਾਲਸਾ ਪੰਥ ਦੇ

੩੦੦ ਸਾਲਾ ਸਾਜਨਾ

ਦਿਵਸ ਨੂੰ !

# ਤਤਕਰਾ

ਪੰਨਾ

# 'ਸੰਦੇਸ਼'

ਸਿੱਖ ਪੰਥ ਦੇ ਮਹਾਨ ਵਿਦਵਾਨ ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ ਦੀ ਰਚਿਤ ਪੁਸਤਕ 'ਸਿੱਖ ਮੱਤ ਦਰਸ਼ਨ' ਜਗਿਆਸੂ ਜਨਾਂ ਲਈ ਪ੍ਰੇਰਨਾਂਦਾਇਕ ਸਾਬਤ ਹੋਵੇਗੀ। ਇਹ ਬਹੁਤ ਹੀ ਵਿਦਵਤਾ ਭਰਪੂਰ ਵਿਸ਼ਿਆਂ ਤੇ ਕੁਲ ਵੀਹ ਲੇਖਾਂ ਦਾ ਸੰਗ੍ਰਹਿ ਹੈ। ਗੁਰੂ ਬਾਣੀ ਕਿਵੇਂ ਪ੍ਰਗਟ ਹੋਈ, ਗੁਰਬਾਣੀ ਦੇ ਸ਼ੁੱਧ ਉਚਾਰਨ ਸੰਬੰਧੀ ਵਿਚਾਰ, ਗੁਰਬਾਣੀ ਦੀ ਅਰਥ ਪਰੰਪਰਾ, ਗੁਰਬਾਣੀ ਅਤੇ ਕਰਾਮਾਤਾਂ, ਸ੍ਰੀ ਅਕਾਲ ਤਖ਼ਤ ਸਾਹਿਬ ਅਤੇ ਇਤਿਹਾਸਕ ਸ਼ਸ਼ਤਰਾਂ ਸੰਬੰਧੀ ਭਰਪੂਰ ਜਾਣਕਾਰੀ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਦਸ਼ਮੇਸ਼ ਪਿਤਾ ਜੀ ਦੇ ਜੀਵਨ ਉਪਦੇਸ਼, ਪੰਚ ਪ੍ਰਧਾਨੀ ਵਿਚਾਰਧਾਰਾ, ਅਨੰਦ ਸੰਸਕਾਰ ਸੰਬੰਧੀ, ਜ਼ਿੰਦਗੀ - ਮੌਤ ਦੀ ਸੱਚਾਈ ਤੇ ਹੋਰ ਵੀ ਸਿੱਖੀ ਸਿਧਾਂਤਾਂ ਨੂੰ ਵੱਖ-ਵੱਖ ਲੇਖਾਂ ਰਾਹੀਂ ਚਿਤਰਿਆ ਹੈ।

ਇਹ ਪਰਵਾਰ ਨੇ ਬਹੁਤ ਵਧੀਆ ਉੱਦਮ ਕਰਕੇ ਗਿਆਨਮਈ ਖ਼ਜ਼ਾਨਾ ਖ਼ਾਲਸਾ ਪੰਥ ਦੇ ਤਿੰਨ ਸੌ ਸਾਲਾ ਸਾਜਨਾਂ ਦਿਵਸ ਨੂੰ ਸਮਰਪਣ ਕੀਤਾ ਹੈ। ਮੈਂ ਇਸ ਪੁਸਤਕ ਦੇ ਸੰਪਾਦਕ ਇੰਦਰਜੀਤ ਸਿੰਘ ਗੋਗੋਆਣੀ ਅਤੇ ਪ੍ਰਕਾਸ਼ਕ-ਭਾਈ ਚਤਰ ਸਿਘ ਜੀਵਨ ਸਿੰਘ ਹੋਣਾਂ ਨੂੰ ਵੀ ਵਧਾਈ ਦਿੰਦਾ ਹਾਂ, ਜਿਨ੍ਹਾਂ ਨੇ ਮਿਹਨਤ ਨਾਲ ਪੁਸਤਕ ਨੂੰ ਸੰਵਾਰਿਆ ਤੇ ਪਾਠਕਾਂ ਤੱਕ ਪੁਜਦਿਆਂ ਕੀਤਾ ਹੈ। ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਇਹ ਪੁਸਤਕ ਵੀ ਗਿਆਨੀ ਜੀ ਦੀਆਂ ਬਾਕੀ ਲਿਖਤਾਂ ਵਾਂਗ ਹੀ ਧਾਰਮਿਕ ਸਾਹਿਤਕ ਖੇਤਰ ਵਿਚ ਵਿਸ਼ੇਸ਼ ਪਹਿਚਾਣ ਬਣਾਏਗੀ।

**ਰਣਜੀਤ ਸਿੰਘ**
ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ।

# ਆਮੁਖ

ਹੱਥਲੀ ਪੁਸਤਕ "ਸਿੱਖ ਮੱਤ ਦਰਸ਼ਨ", ਗੁਰਮਤਿ ਨਾਲ ਸੰਬੰਧਿਤ ਵਿਭਿੰਨ ੨੦ ਲੇਖਾਂ ਦਾ ਸੰਗ੍ਰਹਿ ਹੈ। ਇਹ ਇਕ ਅਜਿਹਾ ਸੁੰਦਰ ਗੁਲਦਸਤਾ ਹੈ ਜਿਸ ਨੂੰ ਗੁਰਮਤਿ ਸਾਹਿਤ ਦੇ ਪ੍ਰਬੀਨ ਪੰਡਿਤ ਅਤੇ ਗੰਭੀਰ ਚਿੰਤਕ, ਸਵਰਗੀ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਨੇ ਗੁਰਮਤਿ ਮਾਰਗ ਦੇ ਬਾਗ਼ ਵਿਚੋਂ ਚੁਣ ਚੁਣ ਕੇ ਸੁਗੰਧਤ ਫੁੱਲਾਂ ਨਾਲ ਸਜਾਇਆ ਹੈ।

ਸਿੱਖ ਮੱਤ ਦੀ ਆਧਾਰ-ਸ਼ਿਲਾ ਹੈ - ਗੁਰਬਾਣੀ। ਗੁਰਬਾਣੀ, ਸਮਰੱਥ ਤੇ ਸਾਰਥਿਕ ਹੈ। ਅਜੋਕੇ ਮਾਨਵ ਦੀਆਂ ਹਰ ਪ੍ਰਕਾਰ ਦੀਆਂ ਸਮਸਿਆਵਾਂ ਦਾ ਸਮਾਧਾਨ ਕਰਨ ਲਈ ਜੇਕਰ ਇਸ ਨੂੰ ਠੀਕ ਪ੍ਰਸੰਗ ਵਿਚ ਪੜ੍ਹਿਆ, ਵਿਚਾਰਿਆ ਅਤੇ ਜੀਵਨ ਵਿਚ ਧਾਰਨ ਕੀਤਾ ਜਾਵੇ। ਮੈਂ ਸਮਝਦਾ ਹਾਂ ਕਿ ਸਮੁੱਚੇ ਮਾਨਵ-ਸੰਸਾਰ ਦੀ ਇਹ ਬਦਕਿਸਮਤੀ ਹੈ ਕਿ ਗੁਰਬਾਣੀ ਨੂੰ ਠੀਕ ਪ੍ਰਸੰਗ ਵਿਚ ਨਾ ਸਮਝਿਆ ਜਾ ਰਿਹਾ ਹੈ ਅਤੇ ਨਾ ਹੀ ਸਮਝਾਇਆ ਜਾ ਰਿਹਾ ਹੈ। ਇਸ ਦਾ ਮੂਲ ਕਾਰਨ ਹੈ ਇਸ ਵਿਸ਼ੇ ਨਾਲ ਜੁੜੇ ਵਿਦਿਅਕ ਖੇਤਰ ਅਤੇ ਸੰਸਥਾਈ ਖੇਤਰ ਦੇ ਵਿਦਵਾਨਾਂ ਦੀ ਪਹੁੰਚ-ਵਿਧੀ ਵਿਚ ਵਖਰੇਵਾਂ ਅਤੇ ਤਾਲਮੇਲ ਦੀ ਘਾਟ। ਵਿਦਿਅਕ-ਖੇਤਰ ਨਾਲ ਸੰਬੰਧਿਤ ਵਧੇਰੇ ਵਿਦਵਾਨ, ਗੁਰਮਤਿ ਨੂੰ ਸਤਹੀ ਪੱਧਰ ਤੇ ਆਪੋ ਆਪਣੇ ਵਾਦਾਂ ਨਾਲ ਜੁੜੀ ਐਨਕ ਨਾਲ ਪੜ੍ਹਦੇ ਤੇ ਪੜ੍ਹਾਉਂਦੇ ਹਨ। ਜਿਸ ਦੇ ਫਲ-ਸਰੂਪ, ਗੁਰਮਤਿ ਦਾ ਸਹੀ ਪਰਿਖੇਪ ਅਲੋਪ ਹੋ ਜਾਂਦਾ ਹੈ। ਸੰਸਥਾਈ ਖੇਤਰ ਦੇ ਵਿਦਵਾਨ ਆਮ ਤੌਰ ਤੇ ਲੋੜੀਂਦੀ ਵਿਦਿਅਕ ਸੂਝ ਬੂਝ ਘੱਟ ਹੋਣ ਕਾਰਨ ਗੁਰਮਤਿ ਨੂੰ, ਆਧੁਨਿਕ ਯੁਗ ਦੇ ਮਾਨਵ ਦੀ ਲੋੜ ਅਨੁਸਾਰ ਸਮਝਣ ਤੇ ਸਮਝਾਉਣ ਦੇ ਸਮਰਥ ਹੀ ਨਹੀਂ ਹੁੰਦੇ। ਜਿਸ ਕਾਰਨ ਉਹ ਗੁਰਮਤਿ ਦਾ ਸਹੀ ਪਰਿਪੇਖ ਸਫ਼ਲਤਾ ਪੂਰਵਕ ਉਜਾਗਰ ਨਹੀਂ ਕਰ ਸਕਦੇ।

ਸਿੱਖ ਮੱਤ, ਜਿਸ ਦੇ ਸੰਸਥਾਪਕ ਪ੍ਰਥਮ ਗੁਰੂ ਨਾਨਕ ਦੇਵ ਜੀ ਸਨ, ਇਤਿਹਾਸਕ, ਆਧੁਨਿਕ ਅਤੇ ਵਿਗਿਆਨਕ ਮੱਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸਮੂੰਹ ੩੬ ਬਾਣੀਕਾਰਾਂ ਦੀ ਬਾਣੀ, ਸਿੱਖ ਮੱਤ ਦੇ ਸਮੂੰਹ ਤਤਾਂ ਨੂੰ ਪ੍ਰਗਟਾਉਣ ਵਾਲੀ ਹੈ। ਇਸ ਦੇ ਨਾਲ ਭਾਈ ਗੁਰਦਾਸ ਜੀ ਦੀਆਂ ਵਾਰਾਂ, ਦਸਮ ਗ੍ਰੰਥ ਸਿੱਖ ਮੱਤ ਨੂੰ ਪ੍ਰਗਟਾਉਣ ਤੇ ਦਰਸਾਉਣ ਦੇ ਮੁੱਖ ਸ੍ਰੋਤ ਹਨ। ਸਿੱਖ ਮੱਤ ਦੀ ਵਿਲਖਣਤਾ ਹੀ ਇਹ ਹੈ ਕਿ ਇਸ ਦੇ ਸੰਸਥਾਪਕਾਂ ਨੇ ਮਾਨਵ-ਜੀਵਨ ਦੇ ਵਿਕਾਸ ਲਈ ਜੋ ਸਿਧਾਂਤ ਸਿਰਜੇ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਆਪਣੇ ਜੀਵਨ ਵਿਚ ਢਾਲਦਿਆਂ ਅਮਲ ਵਿਚ ਲਿਆਂਦਾ, ਕਿਉਂਕਿ ਜਿਹੜਾ ਸਿਧਾਂਤ ਅਮਲ ਵਿਚ ਆ ਹੀ ਨਹੀਂ ਸਕਦਾ ਉਹ ਸਿਧਾਂਤ ਨਹੀਂ ਹੁੰਦਾ ਸਗੋਂ ਭਰਮ, ਵਿਖਾਵਾ ਤੇ ਦੰਭ ਹੋਇਆ ਕਰਦਾ ਹੈ। ਇਸ ਪ੍ਰਸੰਗ ਵਿਚ ਇਹ ਗੱਲ ਵਿਸ਼ੇਸ਼ ਤੌਰ ਤੇ ਸਮਝ ਲੈਣੀ ਚਾਹੀਦੀ ਹੈ ਕਿ 'ਸਿੱਖ ਮੱਤ' ਕੋਈ ਸੁਤੇ ਸਿਧ ਹੋਂਦ ਵਿਚ ਨਹੀਂ ਆਇਆ। ਗੁਰੂ ਅਰਜਨ ਦੇਵ ਜੀ ਤਾਂ ਖੁਦ ਫ਼ੁਰਮਾਉਂਦੇ ਹਨ ਕਿ *'ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ॥ ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ' ॥ ੧ ॥* ਗੁਰੂ ਨਾਨਕ ਨੇ ਸਿੱਖ ਮੱਤ ਦੀ ਆਧਾਰ-ਸ਼ਿਲਾ ਰੱਖਣ ਤੋਂ ਪਹਿਲਾਂ, ਪ੍ਰਚੱਲਤ ਮੱਤ-ਮਤਾਂਤਰਾਂ ਨੂੰ ਪਹਿਲਾਂ ਵੇਖਿਆ, ਫੇਰ ਘੋਖਿਆ ਉਪਰੰਤ ਆਪਣਾ ਪ੍ਰਤੀਕਰਮ ਪ੍ਰਗਟ ਕਰਦਿਆਂ, ਸਮਾਜ ਵਿਚ ਪ੍ਰਚਲਤ ਉਨ੍ਹਾਂ ਕਦਰਾਂ ਕੀਮਤਾਂ ਨੂੰ ਅਪ੍ਰਵਾਨ ਕਰ ਦਿੱਤਾ ਜੋ ਕੁਰੀਤੀਆਂ ਕਾਰਨ ਆਪਣੀ ਪ੍ਰਸੰਗਿਕਤਾ ਗੁਆ ਚੁੱਕੀਆਂ ਸਨ। ਕਿਉਂਕਿ ਕੋਈ ਵੀ ਮੱਤ, ਪੂਰਨ ਤੌਰ ਤੇ ਨਵਾਂ ਨਹੀਂ ਹੁੰਦਾ ਸਗੋਂ ਉਸਦਾ ਜਨਮ ਪ੍ਰਚਲਤ ਕੁਰੀਤੀਆਂ ਦੇ ਪ੍ਰਤੀਕਰਮ ਵਜੋਂ ਹੋਇਆ ਕਰਦਾ ਹੈ। ਆਰੰਭ ਵਿਚ ਹਿੰਦੂ-ਮੱਤ ਦੀਆਂ ਕਰਮਕਾਂਡੀ ਰਹੁ-ਰੀਤਾਂ, ਉਚ ਨੀਚ, ਛੂਆ ਛਾਤ ਤੇ ਜ਼ਾਤ ਪਾਤ ਦੀਆਂ ਕੁਰੀਤੀਆਂ ਦੇ ਪ੍ਰਤੀਕਰਮ ਵਜੋਂ ਜੈਨ ਮੱਤ ਤੇ ਬੁੱਧ ਮੱਤ ਹੋਂਦ ਵਿਚ ਆਏ। ਇਸਲਾਮ ਵਿਚ ਵੱਧ ਰਹੀ ਕੱਟੜਤਾ ਨੇ ਸੂਫ਼ੀਵਾਦ ਨੂੰ ਜਨਮ ਦਿੱਤਾ। ਇਨ੍ਹਾਂ ਦੋਹਾਂ ਧਰਮਾਂ ਦੇ ਆਗੂਆਂ ਵਲੋਂ ਜਨ-ਸਾਧਾਰਨ ਨਾਲ ਕੀਤੇ ਜਾਂਦੇ ਦੁਰਵਿਵਹਾਰ ਦੇ ਪ੍ਰਤੀਕਰਮ ਵਜੋਂ ਭਗਤੀ ਲਹਿਰ ਆਰੰਭ ਹੋਈ ਜਿਸ ਨੇ ਹਾਕਮ ਵਰਗ ਤੇ ਪੁਰੋਹਿਤ ਵਰਗ ਦੀ ਅਜ਼ਾਰੇਦਾਰੀ ਨੂੰ ਕਰੜੀ ਚੁਣੌਤੀ ਦਿੱਤੀ। ਸਿੱਖ ਮੱਤ ਦੇ ਬਾਨੀ ਗੁਰੂ ਨਾਨਕ ਦੇਵ ਜੀ ਨੇ "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥" ਆਖਦਿਆਂ, ਆਪਣੀ ਪ੍ਰਤੀਬੱਧਤਾ ਉਸ ਨਿਮਨ ਵਰਗ ਨਾਲ ਪ੍ਰਗਟਾਈ ਤੇ ਦਰਸਾਈ ਜੋ

ਸਮਕਾਲੀ ਹਾਕਮ ਤੇ ਪੁਰੋਹਿਤ ਵਰਗ ਵਲੋਂ ਤ੍ਰਿਸਕਾਰਿਆ, ਫਿਟਕਾਰਿਆ ਤੇ ਦੁਰਕਾਰਿਆ ਜਾਂਦਾ ਸੀ। ਗੁਰੂ ਅਰਜਨ ਦੇਵ ਜੀ ਨੇ ਤਾਂ, ਹਰ ਵਰਗ ਦੇ ਭਗਤ ਦੀ ਰਚਨਾ ਨੂੰ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕਰਕੇ, ਉਨ੍ਹਾਂ ਨੂੰ ਛਾਤੀ ਨਾਲ ਲਾਉਂਦਿਆਂ "ਇਕੋ ਰੱਬ ਇਕ ਮਨੁੱਖ" ਦੇ ਸਿਧਾਂਤ ਨੂੰ ਅਮਲੀ ਰੂਪ ਦਿੱਤਾ। ਸਿੱਟਾ ਇਹ ਨਿਕਲਿਆ ਕਿ ਸਿੱਖ ਮੱਤ, ਤੇਜ਼ੀ ਨਾਲ ਵਿਕਾਸ ਕਰਦਿਆਂ ਜਨ-ਜਨ ਵਲੋਂ ਅਪਨਾਇਆ ਜਾਣ ਲੱਗਾ।

ਇਸ ਤੱਥ ਵਿਚ ਸ਼ੱਕ ਦੀ ਕੋਈ ਗੁੰਜਾਇਸ਼ ਨਹੀਂ ਕਿ ਸਿੱਖ ਮੱਤ ਦੇ ਸਿਧਾਂਤ, ਸੰਸਾਰ ਦੇ ਹਰ ਮਾਨਵ ਲਈ ਸਾਰਥਿਕਤਾ ਰੱਖਦੇ ਹਨ ਭਾਵੇਂ ਉਹ ਕਿਸੇ ਵੀ ਦੇਸ਼, ਕੌਮ ਤੇ ਨਸਲ ਦਾ ਕਿਉਂ ਨਾ ਹੋਵੇ। ਸੰਸਾਰ ਦਾ ਹਰ ਮਾਨਵ, ਸਿੱਖ ਮੱਤ ਨੂੰ ਅਪਨਾਉਣ ਵਿਚ ਖੁਸ਼ੀ ਮਹਿਸੂਸ ਕਰ ਸਕਦਾ ਹੈ ਜੇਕਰ ਉਸ ਨੂੰ ਸਿੱਖ ਮੱਤ ਦੇ ਸਿਧਾਂਤਾਂ ਦੀ ਸਹੀ ਜਾਣਕਾਰੀ ਹੋਵੇ। ਇਹ ਵੱਡੀ ਕਮੀ ਸਿੱਖ ਮੱਤ ਨੂੰ ਸਮਝਣ ਤੇ ਸਮਝਾਉਣ ਸੰਬੰਧੀ ਲੋੜੀਂਦੀ ਭਰੋਸੇ ਯੋਗ ਲਿਖਤ ਸਮੱਗਰੀ ਦੀ ਘਾਟ ਕਾਰਨ ਹੈ। ਇਸ ਤਰਾਸਦੀ ਦੇ ਬਾਵਜੂਦ "ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ।।" ਗੁਰਬਾਣੀ ਦੇ ਮਹਾਂ ਵਾਕ ਅਨੁਸਾਰ ਅਕਾਲ ਪੁਰਖ ਨੇ ਆਪਣੀ ਅਪਾਰ ਬਖਸ਼ਿਸ਼ ਦੁਆਰਾ 'ਗੁਰਮਤਿ ਸਾਹਿਤ ਖੇਤਰ ਵਿਚ ਕੁੱਝ ਅਜਿਹੀਆਂ ਵਰਿਆਮ ਸ਼ੋਭਾ ਵਾਲੀਆਂ ਸ਼ਖ਼ਸੀਅਤਾਂ ਵੀ ਪੈਦਾ ਕੀਤੀਆਂ ਹਨ ਜੋ 'ਗੁਰਮਤਿ ਸਾਹਿਤ' ਨੂੰ ਸਹੀ ਪਰਿਪੇਖ ਵਿਚ ਸਮਝਣ ਤੇ ਸਮਝਾਉਣ ਦੇ ਸਮਰੱਥ ਹਨ। ਸਵਰਗੀ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਵਰਿਆਮ ਸੋਭਾ ਵਾਲੀਆਂ ਇਨ੍ਹਾਂ ਸ਼ਖ਼ਸੀਅਤਾਂ ਵਿਚੋਂ ਇਕ ਸਨ ਜਿਨ੍ਹਾਂ ਦੇ 'ਗੁਰਮਤਿ-ਗਿਆਨ' ਨੂੰ ਵਿਦਿਅਕ ਖੇਤਰ ਤੇ ਟਕਸਾਲੀ ਅਦਾਰਿਆਂ ਵਿਚ ਫ਼ਖਰਜੋਗ ਤੇ ਜ਼ਿਕਰਜੋਗ ਸਤਿਕਾਰ ਪੂਰਨ ਸਥਾਨ ਦਿੱਤਾ ਜਾਂਦਾ ਹੈ।

ਸਵਰਗੀ ਗਿਆਨੀ ਕਿਰਪਾਲ ਸਿਘ ਜੀ ਨਾਲ ਮੇਰੀ ਸਾਂਝ ੧੯੬੨ ਈ: ਵਿਚ ਸਥਾਪਤ ਹੋ ਗਈ ਸੀ। ਇਸ ਸਮੇਂ ਆਪ ਜੀ ਸੱਚ-ਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਗ੍ਰੰਥੀ ਦੀ ਸੇਵਾ ਨਿਭਾ ਰਹੇ ਸਨ। ਬੇਸ਼ਕ ਆਪ ਜੀ ਦੀ ਸਕੂਲੀ ਵਿਦਿਆ, ਮਿਡਲ ਤੇ ਗਿਆਨੀ ਪਾਸ ਹੋਣ ਤਕ ਸੀਮਤ ਸੀ ਪਰ ਆਪ ਜੀ ਦਾ ਸਿੱਖ ਮੱਤ ਦੇ ਹਰ ਪਹਿਲੂ ਦਾ ਵਸੀਹ-ਗਿਆਨ, ਵਿਸਮਾਦ-ਜਨਕ ਸੀ। ਸਾਧਾਰਨ ਅਤੇ ਗੰਭੀਰ ਰੂਪ ਵਾਲੀਆਂ ਮਾਨਵ-ਸਮੱਸਿਆਵਾਂ ਦਾ ਸਿੱਖ ਮੱਤ ਦੀ ਰੌਸ਼ਨੀ ਵਿਚ ਆਪ ਜੀ ਬਾਖੂਬੀ ਸਮਾਧਾਨ ਕਰਨ ਦੇ ਸਮਰੱਥ ਸਨ। ਮੈਨੂੰ ਇਹ ਜਾਣਕੇ ਹੋਰ ਵੀ ਹੈਰਾਨੀ ਹੋਈ ਕਿ ਆਪ ਜੀ ਨੇ ੧੯੧੮ ਈ: ਵਿਚ ਮੋਗਾ ਜ਼ਿਲੇ ਦੇ, ਇਕ ਸਾਧਾਰਨ ਪਿੰਡ ਵੈਰੋਕੇ ਵਿਚ, ਇਕ ਸਾਧਾਰਨ ਜ਼ਿਮੀਂਦਾਰ ਸ੍ਰ: ਮੱਲ ਸਿੰਘ ਤੇ ਮਾਤਾ ਰਾਮ ਕੌਰ ਜੀ ਦੇ ਘਰ ਜਨਮ ਲਿਆ। ਪਰ ਆਪ ਜੀ ਨੇ ਸੱਚੀ ਲਗਨ ਤੇ ਕਰੜੀ ਘਾਲਨਾ ਨਾਲ, ਸਿੱਖ ਮੱਤ ਨਾਲ ਸੰਬੰਧਿਤ ਸਾਹਿਤ ਦਾ ਗੰਭੀਰ ਚਿੰਤਨ ਕਥਦਿਆਂ ਵਸੀਹ ਗਿਆਨ ਹਾਸਲ ਕਰ ਲਿਆ। ਜਿਥੇ ਆਪ ਜੀ ਦੀ ਸੂਰਤ ਦਿਲਕਸ਼ ਸੀ ਉਥੇ ਸੀਰਤ ਵੀ ਕਮਾਲ ਦੀ ਸੀ। ਸਾਧੂ-ਮੰਡਲੀ ਵਿਚ ਵਿਚਰਦਿਆਂ, ਵੇਦਾਂਤ, ਨੀਤੀ ਸ਼ਾਸ਼ਤਰ, ਚਾਣਕਯ ਨੀਤੀ, ਵਿਚਾਰ ਮਾਲਾ, ਵੈਰਾਗ ਸ਼ੱਤਕ ਆਦਿ ਦੇ ਅਨੇਕਾਂ ਗ੍ਰੰਥਾਂ ਦਾ ਆਪ ਜੀ ਨੇ ਗੰਭੀਰ ਅਧਿਐਨ ਕੀਤਾ। ਉਪਰੰਤ ਆਪ ਜੀ ਦਾ ਮਨ ਗੁਰਬਾਣੀ ਦੇ ਅਥਾਹ ਸਮੁੰਦਰ ਵਿਚ ਗੋਤੇ ਖਾਣ ਲਈ ਵਿਆਕੁਲ ਹੋ ਉਠਿਆ। ਇਸ ਸਮੁੰਦਰ ਦੀ ਗਹਿਰਾਈ ਤੱਕ, ਗੋਤਾ ਲਾਉਣ ਦੀ ਜਾਚ ਸਿਖੀ। ਆਪ ਜੀ ਨੇ, ਗੁਰਬਾਣੀ ਦੇ ਮਹਾਂ ਪੰਡਿਤ ਗਿ: ਗੁਰਬਚਨ ਸਿੰਘ ਖ਼ਾਲਸਾ ਦੀ ਚਲਾਈ ਭਿੰਡਰਾਂ ਵਾਲੀ ਟਕਸਾਲ ਤੋਂ ਆਪ ਜੀ ਮਨੋਹਰ ਕੀਰਤਨ ਤੇ ਕਥਾ ਰਾਹੀਂ ਸੰਗਤਾਂ ਨੂੰ ਮੰਤਰ ਮੁਗਧ ਕਰਦੇ ਸਨ। ਕਈ ਵਾਰ ਕਥਾ ਕਰਦਿਆਂ ਆਪ ਜੀ ਦੇ ਆਪਣੇ ਨੇਤਰ ਸਜਲ ਹੋ ਜਾਂਦੇ ਅਤੇ ਸੰਗਤ ਵੀ ਤ੍ਰਿਪ ਤ੍ਰਿਪ ਹੰਝੂ ਕੇਰਨ ਲੱਗ ਜਾਂਦੀ।

ਬੇਸ਼ਕ ਆਪ ਜੀ ਅਜ਼ਾਦ ਪੰਛੀ ਵਾਂਗ ਰਹਿਣਾ ਵਧੇਰੇ ਪਸੰਦ ਕਰਦੇ ਸਨ। ਪਰ ਗਿ: ਗੁਰਬਚਨ ਸਿੰਘ ਖ਼ਾਲਸਾ ਦੀ ਪ੍ਰੇਰਨਾ ਨਾਲ ਆਪ ਜੀ ਨੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਚ ਗ੍ਰੰਥੀ ਦੀ ਪਦਵੀ ਸੰਭਾਲਿਆਂ ੨ ਅਪ੍ਰੈਲ ੧੯੫੮ ਨੂੰ ਪਹਿਲੀ ਵਾਰ ਗੁਰਵਾਕ ਸੰਗਤਾਂ ਨੂੰ ਸੁਣਾਇਆ।

ਸ੍ਰੀ ਹਰਿਮੰਦਰ ਸਾਹਿਬ ਦੇ ਆਪ ਜੀ ਨਾ ਕੇਵਲ ਗ੍ਰੰਥੀ ਹੀ ਬਣੇ ਸਗੋਂ ਹੈੱਡ ਗ੍ਰੰਥੀ ਵੀ ਨਿਯੁਕਤ ਹੋ ਗਏ ਅਤੇ ਨਾਲ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਵਜੋਂ ਵੀ ਸੇਵਾ ਨਿਭਾਉਂਦੇ ਰਹੇ। ੧੯੮੨-੮੬ ਤੱਕ ਆਪ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜੱਥੇਦਾਰ ਨਿਯੁਕਤ ਕੀਤੇ ਗਏ। ਮਾਨਸਿਕ ਤੌਰ ਤੇ ਆਪ ਜੀ ਸ੍ਰੀ

ਹਰਿਮੰਦਰ ਸਾਹਿਬ ਵਿਚ ਸੇਵਾ ਕਰਕੇ ਖੁਸ਼ ਸਨ ਪਰ ਸਿੱਖ ਪੰਥ ਉੱਤੇ ਛਾਏ ਸੰਕਟ ਦੇ ਬਾਦਲਾਂ ਕਾਰਨ ਆਪ ਜੀ ਨੇ ਇਹ ਜ਼ਿਮੇਵਾਰੀ ਨਿਭਾਉਣੀ ਪ੍ਰਵਾਨ ਕਰ ਲਈ।

ਸਿੰਘ ਸਾਹਿਬ ਨੇ ਬਤੌਰ ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਇਸ ਬਾਖੂਬੀ ਨਾਲ ਨਿਭਾਈ ਕਿ ਆਪ ਜੀ ਨੇ ਸਿਧਾਂਤਕ ਪੱਧਰ ਤੇ ਸ਼੍ਰੋਮਣੀ ਕਮੇਟੀ ਦੇ ਹੁਕਮਰਾਨ ਪ੍ਰਬੰਧਕਾਂ ਨਾਲ ਸਮਝੌਤਾ ਕਰਨ ਤੋਂ ਵੀ ਇਨਕਾਰ ਕਰ ਦਿੱਤਾ। ਪਰ ਆਪ ਜੀ ਦੇ ਇਨਕਾਰ ਵਿਚ ਵੀ ਤਕਰਾਰ ਨਹੀਂ ਸੀ ਹੁੰਦਾ। ਕੇਵਲ ਤਰਕ ਹੀ ਹੁੰਦਾ ਸੀ। ਮੈਨੂੰ ਯਾਦ ਹੈ ਕਿ "ਧਰਮ-ਯੁੱਧ" ਮੋਰਚਾ ਆਰੰਭ ਕਰਨ ਸਮੇਂ, ਸੰਤ ਲੌਂਗੋਵਾਲ ਜੀ ਨੇ ਗ੍ਰਿਫ਼ਤਾਰੀ ਦੇਣ ਹਿੱਤ, ਜਾਣ ਵਾਲੇ ਜਥਿਆਂ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਪ੍ਰਣ ਕਰਾਕੇ ਭੇਜਣ ਦੀ ਤਜਵੀਜ਼ ਸਿੰਘ ਸਾਹਿਬ ਦੇ ਸਨਮੁਖ ਰੱਖੀ। ਪਰ ਸਿੰਘ ਸਾਹਿਬ ਨੇ ਇਹ ਤਜਵੀਜ਼ ਇਹ ਕਹਿ ਕੇ ਅਪ੍ਰਵਾਨ ਕਰ ਦਿੱਤੀ ਕਿ ਅਜੋਕੇ ਸਮੇਂ ਦੇ ਆਗੂ ਕਈ ਵਾਰ ਪ੍ਰਣ ਪੂਰਾ ਨਹੀਂ ਕਰਦੇ ਜਿਸ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਮਾਣ-ਮਰਯਾਦਾ ਨੂੰ ਵੀ ਠੇਸ ਪੁਜਦੀ ਹੈ। ਇਸ ਲਈ ਚੰਗਾ ਹੋਵੇ ਜੇਕਰ ਗ੍ਰਿਫ਼ਤਾਰ ਹੋਣ ਵਾਲੇ ਜੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਥਾਂ ਮੰਜੀ ਸਾਹਿਬ ਤੋਂ ਪ੍ਰਣ ਕਰ ਕੇ ਤੋਰੇ ਜਾਇਆ ਕਰਨ। ਸੰਤ ਲੌਂਗੋਵਾਲ ਅਤੇ ਜੱਥੇਦਾਰ ਗੁਰਚਰਨ ਸਿੰਘ ਜੀ 'ਟੌਹੜਾ' ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੰਘ ਸਾਹਿਬ ਦੀ ਇਹ ਤਜਵੀਜ਼ ਪ੍ਰਵਾਨ ਕਰ ਲਈ। ਇਸ ਤਰ੍ਹਾਂ ਆਪ ਜੀ ਇਕ ਸਾਦਕ ਸਿੱਖ ਤੇ ਨਿਰਭੈ ਧਾਰਮਿਕ ਆਗੂ ਸਨ।

ਸਿੰਘ ਸਾਹਿਬ ਦਾ ਸਾਹਿਤਕ ਕੱਦ ਏਨਾ ਉੱਚਾ ਸੀ ਕਿ ਆਪ ਜੀ ਦੇ ਲਿਖੇ ਗ੍ਰੰਥਾਂ ਉਤੇ ਯੂਨੀਵਰਸਿਟੀਆਂ ਵਿਚ ਵਿਦਿਆਰਥੀਆਂ ਨੂੰ ਡਾਕਟਰੇਟ-ਪੱਧਰ ਦੀ ਉੱਚ-ਡਿਗਰੀ ਦਾ ਕੰਮ ਕਰਵਾਇਆ ਜਾਂਦਾ ਹੈ। ਆਪ ਜੀ ਵਲੋਂ ਸੰਪਾਦਿਤ ਕੀਤਾ ਗਿ: ਗਿਆਨ ਸਿੰਘ ਦਾ ਪੰਥ ਪ੍ਰਕਾਸ਼, ਗੁਰਬਾਣੀ ਦਾ ਸਮ-ਅਰਥ ਕੋਸ਼, ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ, ਸਾਕਾ ਨੀਲਾ ਤਾਰਾ ਆਦਿਕ ਹਵਾਲਾ ਗ੍ਰੰਥ ਬਣ ਚੁੱਕੇ ਹਨ। ਇਨ੍ਹਾਂ ਹਵਾਲਾ ਗ੍ਰੰਥਾਂ ਤੋਂ ਇਲਾਵਾ ਜੇਕਰ ਆਪ ਜੀ ਦੇ ਲਿਖੇ ਖੋਜ ਭਰਪੂਰ ਲੇਖਾਂ ਦੀ ਗਿਣਤੀ ਕੀਤੀ ਜਾਵੇ ਤਾਂ ਉਹ ਆਪ ਜੀ ਦੀ ਉਮਰ ਨਾਲੋਂ ਕਿਤੇ ਵੱਧ ਗਿਣਤੀ ਵਿਚ ਹਨ।

"ਸਿੱਖ ਮੱਤ ਦਰਸ਼ਨ" ਵੀ ਆਪ ਜੀ ਦੇ ਲਿਖੇ ਖੋਜ ਭਰਪੂਰ ੨੦ ਲੇਖਾਂ ਦਾ ਸੰਗ੍ਰਹਿ ਹੈ। ਜਿਸ ਨੂੰ ਆਪ ਜੀ ਦੇ ਪਰਵਾਰ ਵਲੋਂ ਸ਼ਰਧਾਂਜਲੀ ਵਜੋਂ ਛਾਪ ਕੇ ਸੰਗਤਾਂ ਦੀ ਭੇਟਾ ਕੀਤਾ ਜਾ ਰਿਹਾ ਹੈ। ਪ੍ਰਥਮ ਲੇਖ "ਗੁਰੂ ਬਾਣੀ ਕਿਵੇਂ ਪ੍ਰਗਟ ਹੋਈ" ਵਿਚ ਗੁਰਬਾਣੀ ਦੇ ਸੰਕਲਨ ਦਾ ਇਤਿਹਾਸਕ ਵੇਰਵਾ ਦਸਿਆ ਗਿਆ ਹੈ। ਦੂਜੇ ਲੇਖ "ਗੁਰਬਾਣੀ ਦੇ ਸ਼ੁੱਧ ਉਚਾਰਨ" ਵਿਚ ਗੁਰਬਾਣੀ ਵਿਚ ਲੱਗੀਆਂ ਲਗਾਂ-ਮਾਤਰਾਂ ਅਤੇ ਬਿਸ੍ਰਾਮ ਚਿੰਨਾਂ ਦਾ ਠੀਕ ਉਚਾਰਨ ਨਾ ਕਰਨ ਦੀ ਸੂਰਤ ਵਿਚ ਅਰਥਾਂ ਦਾ ਅਨਰਥ ਹੋ ਜਾਣ ਵੱਲ ਧਿਆਨ ਦੁਆਇਆ ਗਿਆ ਹੈ। ਏਸੇ ਤਰ੍ਹਾਂ ਤੀਜਾ ਲੇਖ ਗੁਰਬਾਣੀ ਦੀ ਅਰਥ ਪਰੰਪਰਾ ਨਾਲ ਸੰਬੰਧਿਤ ਹੈ। ਇਸ ਲੇਖ ਵਿਚ ਵਿਦਵਾਨ ਲੇਖਕ ਨੇ ਗੁਰਬਾਣੀ ਅਰਥਾਂ ਲਈ ਟੀਕਾ ਪ੍ਰਣਾਲੀ, ਪ੍ਰਯਾਯ, ਸ੍ਰੀ ਗੁਰੂ ਗ੍ਰੰਥ ਕੋਸ਼, ਪ੍ਰਮਾਰਥ, ਸਟੀਕ ਆਦਿ ਵਿਚ ਫ਼ਰਕ ਅਤੇ ਗੁਰਬਾਣੀ ਅਰਥਾਂ ਦਾ ਆਰੰਭ ਤੇ ਵਿਕਾਸ ਦਰਸਾਇਆ ਹੈ। ਚੌਥੇ ਲੇਖ "ਗੁਰਬਾਣੀ ਅਤੇ ਕਰਾਮਾਤ" ਵਿਚ ਪ੍ਰਭੂ-ਸਿਮਰਨ ਨੂੰ ਹੀ ਸਭ ਤੋਂ ਵੱਡੀ ਫਲ਼-ਦਾਤੀ ਕਰਾਮਾਤ ਦਸਿਆ ਗਿਆ ਹੈ। ਪੰਜਵੇਂ ਲੇਖ 'ਆਦਰਸ਼ਕ ਗ੍ਰੰਥੀ ਦੇ ਗੁਣ ਲੱਛਣ' ਵਿਚ ਗੁਰੂ ਘਰ ਦੇ ਗ੍ਰੰਥੀ ਨੂੰ ਉੱਚ ਆਚਰਣ, ਉੱਚ ਆਦਰਸ਼, ਚੰਗੀ ਸੂਝ ਬੂਝ ਵਾਲਾ ਅਤੇ ਕਥਨੀ ਤੇ ਕਰਨੀ ਦਾ ਸੂਰਾ ਹੋਣ ਵਾਲਾ ਦਰਸਾਇਆ ਗਿਆ। ਕਿਉਂਕਿ ਇਨ੍ਹਾਂ ਗੁਣਾਂ ਦਾ ਧਾਰਨੀ ਗ੍ਰੰਥੀ ਸਿੰਘ ਹੀ ਸਿੱਖ ਸੰਗਤ ਦੀ ਜਗਿਆਸਾ ਤ੍ਰਿਪਤ ਕਰ ਸਕਦਾ ਹੈ। ਛੇਵੇਂ ਲੇਖ 'ਜਗਤ ਗੁਰੂ ਬਾਬਾ' ਵਿਚ ਪ੍ਰਥਮ ਗੁਰੂ ਨਾਨਕ ਦੇਵ ਜੀ ਨੂੰ ਗੁਣਾਂ ਦੇ ਆਧਾਰ ਤੇ ਸਮਸਤ ਜਗਤ ਦਾ ਗੁਰੂ ਪ੍ਰਗਟ ਕੀਤਾ ਗਿਆ ਹੈ। ਸਤਵੇਂ ਲੇਖ "ਯਹੈ ਹਮਾਰੈ ਪੀਰ" ਵਿਚ ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਸਾਹਿਬ ਵਲੋਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਆਪਣੇ ਸੇਵਕਾਂ ਨੂੰ ਵਧੀਆ ਕਿਸਮ ਦੇ ਸ਼ਸ਼ਤਰ ਤੇ ਚੰਗੀ ਨਸਲ ਦੇ ਘੋੜੇ ਭੇਟ ਕਰਨ ਦਾ ਮੰਤਵ ਦਸਿਆ ਗਿਆ ਹੈ। ਅੱਠਵੇਂ ਲੇਖ "ਅਬਚਲ ਤਖ਼ਤ ਸੁਹਾਇਓ" ਵਿਚ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਉਸਾਰੀ, ਇਸ ਦੀ ਲੋੜ ਤੇ ਮਹੱਤਵ ਨੂੰ ਵਿਸਤਾਰ ਪੂਰਬਕ ਦਸਿਆ ਗਿਆ ਹੈ। ਨੌਵੇਂ ਲੇਖ "ਵਾਹੁ ਵਾਹੁ ਗੋਬਿੰਦ ਸਿੰਘ" ਦਾ ਸੰਬੰਧ ਦਸਮ ਪਿਤਾ ਦੇ ਆਗਮਨ ਦਾ ਉਦੇਸ਼, ਵਿਦਵਾਨਾਂ ਦੀ ਕਦਰਦਾਨੀ, ਚੰਗਾ ਕੰਮ ਕਰਨ ਬਦਲੇ ਇਨਾਮ ਜਿਵੇਂ ਕਵੀ

ਹੰਸ ਰਾਮ ਨੂੰ ਮਹਾਂ ਭਾਰਤ ਦੇ ਕਰਨ ਪਰਬ ਦਾ ਸੰਸਕ੍ਰਿਤ ਵਿਚੋਂ ਬ੍ਰਿਜਭਾਸ਼ਾ ਵਿਚ ਅਨੁਵਾਦ ਕਰਨ ਬਦਲੇ ੬੦,੦੦੦ ਟਕੇ ਇਨਾਮ ਦੇਣਾ ਆਦਿ ਦਾ ਜ਼ਿਕਰ ਹੈ। ਦਸਵੇਂ ਲੇਖ "ਪਰਮੇਸਰ ਹੈ ਪੰਜ ਮਿਲਿ" ਵਿਚ ਅਜੋਕੇ ਪੰਚਾਇਤੀ ਰਾਜ ਸਿਸਟਮ ਦਾ ਇਤਿਹਾਸ ਵਰਨਣ ਕੀਤਾ ਗਿਆ ਹੈ। ਗਿਆਰਵੇਂ ਲੇਖ "ਰਹਿਤਵਾਨ ਸਿੰਘ ਹੈ ਸੋਈ" ਵਿਚ ਰਹਿਤ ਰੱਖਣ ਦੇ ਮਹੱਤਵ, ਇਸ ਦੀ ਲੋੜ ਅਤੇ ਇਸ ਦੀ ਸਾਰਥਿਕਤਾ ਨੂੰ ਵਿਸਤਾਰ ਪੂਰਬਕ ਦਸਿਆ ਗਿਆ ਹੈ। ਬਾਰ੍ਹਵੇਂ ਲੇਖ "ਸਕਲ ਧਰਮ ਮੈਂ ਗ੍ਰਿਹਿਸਤ ਪ੍ਰਧਾਨ ਹੈ" ਦਾ ਸੰਬੰਧ ਮਨੁੱਖ ਦੇ ਗ੍ਰਿਹਿਸਤੀ ਜੀਵਨ ਨਾਲ ਹੈ ਜਿਸ ਨੂੰ ਸੰਸਾਰਕ ਜ਼ਿੰਮੇਵਾਰੀਆਂ ਨਿਭਾਉਂਦਿਆਂ ਪ੍ਰਭੂ-ਸਿਮਰਨ ਕਰਨ ਦੀ ਲੋੜ ਦਸੀ ਗਈ ਹੈ। ਤੇਰ੍ਹਵਾਂ ਲੇਖ "ਏਕ ਜੋਤਿ ਦੁਇ ਮੂਰਤੀ" ਵੀ ਏਸੇ ਮੰਤਵ-ਕਾਰਜ ਵਲ ਸੰਕੇਤ ਕਰਦਾ ਹੈ। ਚੌਧਵਾਂ ਲੇਖ ਵੀ ਏਸੇ ਲੜੀ ਦੀ ਮਾਲਾ ਦਾ ਮਣਕਾ ਹੈ ਜਿਸ ਵਿਚ ਲਾਵਾਂ ਦਾ ਮਹੱਤਵ ਦਰਸਾਇਆ ਗਿਆ ਹੈ। ਪੰਦਰਵਾਂ ਲੇਖ "ਕੋਮਲ ਬਾਣੀ ਸਭ ਕਉ ਸੰਤੋਖੈ, "ਮਿਠਾ ਬੋਲਣ ਤੇ ਜ਼ੋਰ ਦਿੰਦਾ ਹੈ। ਏਸੇ ਤਰ੍ਹਾਂ ਸੋਲ੍ਹਵੇਂ ਲੇਖ" ਮਾਣਸ ਜਨਮੁ ਦੁਲੰਭੁ ਹੈ" ਵਿਚ ਮਨੁੱਖਾ ਜਨਮ ਦੀ ਸਰਬੋਤਮਤਾ ਦ੍ਰਿੜ ਕਰਾਈ ਗਈ ਹੈ। ਸਤਾਰ੍ਹਵਾਂ ਲੇਖ "ਇਕਿ ਦਾਤੇ ਇਕਿ ਭੇਖਾਰੀ ਜੀ" ਦਾਨ ਦੇਣ ਤੇ ਲੈਣ ਨਾਲ ਸੰਬੰਧਿਤ ਹੈ। ਅਠਾਰਵੇਂ ਲੇਖ "ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ" ਵਿਚ ਪ੍ਰਭੂ ਦੇ ਮਿਹਰ ਦਾ ਮਹੱਤਵ ਦ੍ਰਿੜ ਕਰਾਉਂਦਿਆਂ ਦਸਿਆ ਗਿਆ ਹੈ ਕਿ ਪ੍ਰਭੂ ਦੀ ਮਿਹਰ ਤੋਂ ਬਿਨਾਂ ਕੋਈ ਵੀ ਪ੍ਰਾਪਤੀ ਸਾਰਥਿਕ ਨਹੀਂ ਹੁੰਦੀ। ਏਸੇ ਤਰ੍ਹਾਂ ਉਨੀਵੇਂ ਲੇਖ "ਸਭ ਮੁਕਦੀ ਚਲੀ ਰੈਣਿ" ਦਾ ਸੰਬੰਧ ਮਾਨਵ ਜੀਵਨ ਨਾਲ ਹੈ ਜਿਸ ਨੂੰ ਇਹ ਮਨੁੱਖਾ ਜਨਮ ਸਫ਼ਲ ਕਰਨ ਲਈ ਪ੍ਰਭੂ-ਸਿਮਰਨ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਅੰਤਲਾ ਵੀਹਵਾਂ ਲੇਖ "ਕਾਚੀ ਦੇਹਾ ਵਿਣਸਣੀ" ਵੀ ਮਾਨਵ-ਜੀਵਨ ਨਾਲ ਸੰਬੰਧਿਤ ਜਿਸ ਵਿਚ ਮਨੁੱਖ ਨੂੰ ਚੰਗੇ ਕਰਮ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਕਿਉਂਕਿ ਮਨੁੱਖ ਦੀ ਇਹ ਦੇਹ ਇਕ ਦਿਨ ਬਿਨਸ ਜਾਣੀ ਹੁੰਦੀ ਹੈ ਭਾਵ ਖ਼ਤਮ ਹੋ ਜਾਂਦੀ ਹੈ। ਇਸ ਲਈ ਇਸ ਦਾ ਸਦ-ਉਪਯੋਗ ਕਰਨਾ ਅਤੀ ਜ਼ਰੂਰੀ ਬਣ ਜਾਂਦਾ ਹੈ।

ਇਸ ਤਰ੍ਹਾਂ ਸਿੰਘ ਸਾਹਿਬ ਜੀ ਦਾ ਉਪਰੋਕਤ ਲੇਖਾਂ ਦਾ ਗੁਲਦਸਤਾ ਇਸ ਪੁਸਤਕ "**ਸਿੱਖ ਮੱਤ ਦਰਸ਼ਨ**" ਵਿਚ ਸਜਾਇਆ ਗਿਆ ਹੈ। ਗਿਆਨੀ ਜੀ ਜਿਥੇ ਮਹਾਨ ਲੇਖਕ, ਕਵੀ, ਕਥਾਕਾਰ, ਕੀਰਤਨੀਏ ਅਤੇ ਆਲੋਚਕ ਸਨ ਉਥੇ ਪੁਸਤਕਾਂ ਪੜ੍ਹਨ ਦੇ ਬਹੁਤ ਸ਼ੌਕੀਨ ਸਨ। ਉਹ ਅਕਸਰ ਹੀ ਮੇਰੇ ਰਾਹੀਂ ਯੂਨੀਵਰਸਿਟੀ ਲਾਇਬ੍ਰੇਰੀ ਵਿਚੋਂ ਪੁਸਤਕਾਂ ਕਢਾ ਕੇ ਪੜ੍ਹਿਆ ਕਰਦੇ ਸਨ। ਧਰਮ ਜਗਤ ਨਾਲ ਸੰਬੰਧਿਤ ਪੁਸਤਕਾਂ ਦਾ ਅਧਿਐਨ ਉਨ੍ਹਾਂ ਦਾ ਵਿਸ਼ੇਸ਼ ਸ਼ੌਕ ਸੀ।

ਇਹ ਠੀਕ ਹੈ ਕਿ ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ ਸਰੀਰਕ ਰੂਪ ਵਿਚ ਸਾਡੇ ਵਿਚ ਨਹੀਂ ਰਹੇ। ਉਨ੍ਹਾਂ ਦੀ ਹਸਮੁਖ ਪ੍ਰਭਾਵਸ਼ਾਲੀ ਸ਼ਖ਼ਸੀਅਤ ਸਾਡੇ ਸਨਮੁਖ ਨਹੀਂ ਰਹੀ। ਇਸ ਦੇ ਬਾਵਜੂਦ ਉਨ੍ਹਾਂ ਦੇ ਪਰਵਾਰ ਨੇ ਉਨ੍ਹਾਂ ਦੀਆਂ ਲਿਖਤਾਂ ਨੂੰ ਛਾਪਣ ਦਾ ਉੱਦਮ ਕਰਦਿਆਂ ਨਾ ਕੇਵਲ ਉਨ੍ਹਾਂ ਨੂੰ ਸਚੀ ਸ਼ਰਧਾਂਜਲੀ ਹੀ ਅਰਪਨ ਕੀਤੀ ਹੈ ਸਗੋਂ ਉਨ੍ਹਾਂ ਦੀ ਯਾਦ ਨੂੰ ਸਦੀਵ ਕਾਲ ਅਮਰ ਕਰ ਦ੍ਰਿੱਤਾ ਹੈ।

ਇਸ ਕਾਰਜ ਲਈ ਸਤਿਕਾਰ ਯੋਗ ਭੈਣ ਗਿਆਨਜੀਤ ਕੌਰ ਜੀ (ਸੁਪੱਤਨੀ ਸਵਰਗੀ) ਸਿੰਘ ਸਾਹਿਬ ਗਿ: ਕਿਰਪਾਲ ਸਿੰਘ, ਸ: ਮਨਮੋਹਨ ਸਿੰਘ (ਬੇਟਾ) ਅਤੇ ਸ: ਇੰਦਰਜੀਤ ਸਿੰਘ ਗੋਗੋਆਣੀ (ਦਾਮਾਦ) ਸਾਡੇ ਧੰਨਵਾਦ ਦੇ ਵਿਸ਼ੇਸ਼ ਪਾਤਰ ਹਨ।

ਮੈਨੂੰ ਪੂਰਨ ਆਸ ਹੈ ਕਿ "ਸਿੱਖ ਮੱਤ ਦਰਸ਼ਨ" ਪੁਸਤਕ ਦਾ ਧਰਮ-ਖੇਤਰ ਨਾਲ ਜੁੜੇ ਵਿਦਵਾਨਾਂ, ਖੋਜਕਾਰਾਂ ਤੇ ਪਾਠਕਾਂ ਵਲੋਂ ਭਰਪੂਰ ਸੁਆਗਤ ਹੋਵੇਗਾ ਅਤੇ ਗਿਆਨੀ ਜੀ ਦਾ ਪਰਵਾਰ ਉਨ੍ਹਾਂ ਦੀ ਯਾਦ ਨੂੰ ਸਦੀਵ ਤਾਜ਼ਾ ਰੱਖਣ ਲਈ ਉਨ੍ਹਾਂ ਦੇ ਛਪੇ ਅਣਛਪੇ ਲੇਖਾਂ ਨੂੰ ਏਸੇ ਤਰ੍ਹਾਂ ਨਿਰੰਤਰ ਪ੍ਰਕਾਸ਼ਤ ਕਰਦਿਆਂ, ਜਗਿਆਸੂਆਂ ਦੀ ਜਗਿਆਸਾ ਪੂਰੀ ਕਰਦਾ ਰਹੇਗਾ। ਇਸ ਪਾਵਨ-ਕਾਰਜ ਲਈ ਮੈਂ ਪਰਵਾਰ ਦੇ ਸਮੁੱਚੇ ਮੈਂਬਰਾਂ ਦਾ ਰਿਣੀ ਹਾਂ।

**ਜਸਬੀਰ ਸਿੰਘ ਸਾਬਰ (ਡਾ:)**
ਪ੍ਰੋਫੈਸਰ ਸੰਤ ਰਵਿਦਾਸ ਚੇਅਰ,
ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ।

# ਸੰਪਾਦਕੀ

ਸਿੰਘ ਸਾਹਿਬ ਗਿ: ਕਿਰਪਾਲ ਸਿੰਘ ਜੀ ਦਾ ਧਾਰਮਿਕ ਸਾਹਿਤਕ ਖੇਤਰ ਵਿਚ ਇੱਕ ਵਿਸ਼ੇਸ਼ ਸਥਾਨ ਹੈ। ਉਹਨਾਂ ਦੀ ਸਾਲਾਂ ਬੱਧੀ ਕਲਮੀ ਮੁਸ਼ੱਕਤ ਤੋਂ ਆਉਣ ਵਾਲੀਆਂ ਪੀੜ੍ਹੀਆਂ ਲਾਹਾ ਲੈਂਦੀਆਂ ਰਹਿਣਗੀਆਂ। ਆਪਣੇ ਜੀਵਨ ਸਫ਼ਰ ਦੇ ਅੰਤ ਤੋਂ ਪੰਜ ਕੁ ਦਿਨ ਪਹਿਲਾਂ ਸਮੁੱਚੇ ਪਰਵਾਰ ਨੂੰ ਕੋਲ ਬਿਠਾ ਕੇ ਇਕ ਬਚਨ ਕਿਹਾ ਸੀ, ਕਿ ਮੇਰੀਆਂ ਛਪੀਆਂ ਤੇ ਅਣਛਪੀਆਂ ਪੁਸਤਕਾਂ ਸੰਬੰਧੀ ਟਰੱਸਟ ਬਣਾ ਲੈਣਾ। ਇਸ ਤਰ੍ਹਾਂ ਇਹ ਖ਼ਜ਼ਾਨਾ ਪਾਠਕਾਂ ਤੱਕ ਪਹੁੰਚਦਾ ਰਹੇਗਾ। ਅਸੀਂ ਇਸ ਗੱਲ ਨੂੰ ਗੰਭੀਰਤਾ ਨਾਲ ਨਹੀਂ ਸੀ ਵਿਚਾਰਿਆ, ਪਰ ਜਦੋਂ ੨੭ ਜੁਲਾਈ ੧੯੯੩ ਨੂੰ ਉਹ ਇਸ ਫ਼ਾਨੀ ਦੁਨੀਆਂ ਤੋਂ ਸਦਾ ਲਈ ਅਲਵਿਦਾ ਕਹਿ ਗਏ ਤਾਂ ਅਸੀਂ ਮਹਿਸੂਸ ਕੀਤਾ ਕਿ ਉਹਨਾਂ ਤੋਂ ਜਿਊਂਦੇ ਜੀਅ ਸਭ ਕੁਝ ਸਮਝ ਲੈਣਾ ਚਾਹੀਦਾ ਸੀ।

'ਅੱਖੀਂ ਡਿੱਠਾ ਸਾਕਾ ਨੀਲਾ ਤਾਰਾ' ਨੂੰ ਵੀ ਪੁਸਤਕੀ ਰੂਪ ਉਹਨਾਂ ਦੀ ਮੌਤ ਤੋਂ ਬਾਅਦ ਦਿੱਤਾ ਗਿਆ। ਕੁਝ ਉਹਨਾਂ ਦੇ ਬਹੁਤ ਹੀ ਖੋਜ ਭਰਪੂਰ ਲੇਖ ਸਾਨੂੰ ਉਹਨਾਂ ਦੀਆਂ ਫ਼ਾਈਲਾਂ ਵਿਚੋਂ ਪ੍ਰਾਪਤ ਹੋਏ ਜੋ ਅਸੀਂ ਪਾਠਕਾਂ ਦੀ ਉਮੰਗ ਨੂੰ ਮੁੱਖ ਰੱਖ ਕੇ ਪੁਸਤਕ ਰੂਪ ਵਿਚ ਛਾਪਣ ਦਾ ਉਪਰਾਲਾ ਕੀਤਾ ਹੈ।

ਇਸਦੇ ਲਈ ਮੈਂ ਸਿੰਘ ਸਾਹਿਬ ਭਾਈ ਰਣਜੀਤ ਸਿੰਘ ਜੀ (ਜੱਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ) ਦਾ ਧੰਨਵਾਦੀ ਹਾਂ ਜਿਨ੍ਹਾਂ ਇਸ ਪੁਸਤਕ ਸੰਬੰਧੀ ਸੰਦੇਸ਼ ਲਿਖਿਆ ਹੈ।

ਜਸਬੀਰ ਸਿੰਘ ਸਾਬਰ (ਡਾ: ਪ੍ਰੋ: ਸੰਤ ਰਵਿਦਾਸ ਚੇਅਰ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ) ਜੀ ਦਾ ਰਿਣੀ ਹਾਂ ਜਿਨ੍ਹਾਂ ਮੁੱਖ-ਬੰਧ ਲਿਖ ਕੇ ਨਿਵਾਜਿਆ ਹੈ।

ਸਿੰਘ ਸਾਹਿਬ ਗਿ: ਜੋਗਿੰਦਰ ਸਿੰਘ 'ਵੇਦਾਂਤੀ' (ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ) ਜੀ ਨੇ ਜ਼ਰੂਰੀ ਸੋਧਾਂ ਕਰਕੇ ਆਪਣੇ ਵਿਚਾਰ ਵੀ ਸਾਂਝੇ ਕੀਤੇ ਹਨ।

ਮੇਰੇ ਧੰਨਵਾਦ ਦੇ ਪਾਤਰ ਸ੍ਰ: ਰੂਪ ਸਿੰਘ (ਸੰਪਾਦਕ - ਗੁਰਮਤਿ ਪ੍ਰਕਾਸ਼) ਜੀ ਵੀ ਹਨ। ਜਿਨ੍ਹਾਂ ਇਸ ਸੰਬੰਧੀ ਜ਼ਰੂਰੀ ਸੁਝਾਓ ਦਿੱਤੇ।

ਇਸ ਪੁਸਤਕ ਲਈ ਬੀਬੀ ਗਿਆਨਜੀਤ ਕੌਰ ਜੀ (ਸੁਪੱਤਨੀ ਸਿੰਘ ਸਾਹਿਬ ਗਿ: ਕਿਰਪਾਲ ਸਿੰਘ) ਜੀ ਦਾ ਵਿਸ਼ੇਸ਼ ਯੋਗਦਾਨ ਹੈ।

ਅੰਤ ਵਿਚ ਮੈਂ ਪ੍ਰਕਾਸ਼ਕ (ਭਾਈ ਚਤਰ ਸਿੰਘ ਜੀਵਨ ਸਿੰਘ) ਜੀ ਦਾ ਧੰਨਵਾਦੀ ਹਾਂ ਜਿਨ੍ਹਾਂ ਦੇ ਸਹਿਯੋਗ ਸਦਕਾ ਇਹ ਪੁਸਤਕ ਇਸ ਰੂਪ ਵਿਚ ਤਿਆਰ ਹੋ ਕੇ ਪਾਠਕਾਂ ਦੇ ਹੱਥਾਂ ਵਿਚ ਹੈ।

**ਇੰਦਰਜੀਤ ਸਿੰਘ ਰੋਗੋਆਣੀ**

# ਗੁਰੂ ਬਾਣੀ ਕਿਵੇਂ ਪ੍ਰਗਟ ਹੋਈ

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਦਰ ਆਏ ਸ਼ਬਦ ਬਾਣੀ, ਸੱਚੀ ਬਾਣੀ, ਸਾਚੀ ਬਾਣੀ, ਸੱਚ ਕੀ ਬਾਣੀ, ਖਸਮ ਕੀ ਬਾਣੀ, ਅੰਮ੍ਰਿਤ ਬਾਣੀ, ਬਾਣੀਆਂ ਸਿਰ ਬਾਣੀ ਅਤੇ ਧੁਰ ਕੀ ਬਾਣੀ ਆਦਿ ਕੇਵਲ ਤੇ ਕੇਵਲ ਗੁਰੂ ਬਾਣੀ ਦੇ ਵਿਸ਼ੇਸ਼ਣਾਂ ਵਜੋਂ ਹੀ ਵਰਤੇ ਗਏ ਹਨ। ਇਹ ਪਵਿੱਤ੍ਰ ਅੰਮ੍ਰਿਤ ਗੁਰੂ ਬਾਣੀ ਵਿਸ਼ੇਸ਼ ਕਰਕੇ ਤਿੰਨ ਸਮਿਆਂ ਰਾਹੀਂ ਵਰਤਮਾਨ ਰੂਪ ਵਿਚ ਸਾਡੇ ਤੱਕ ਅੱਪੜੀ ਹੈ।

੧. ਜਗਤ ਉਧਾਰਕ ਸਤਿਗੁਰੂ ਜੀ ਜਦ ਕਦੀ ਆਪਣੇ ਪਰਮ ਆਪੇ ਵਿਚ ਲੀਨ ਹੋ ਅਕਹਿ ਰਸ ਮਾਣਦੇ ਤਾਂ ਕਈ ਵਾਰ ਸਰੂਰ ਵਿਚ ਆ ਕੇ ਆਪਣੇ ਉਸ ਅਸਲ ਆਪੇ ਨੂੰ ਪ੍ਰਗਟਾਉਣ ਲਈ ਕਿਸੇ ਅਗੰਮੀ ਸੰਗੀਤਕ ਲਹਿਰਾਉ ਵਿਚ ਗਾ ਉਠਦੇ। ਜਿਸ ਆਤਮ ਸੰਗੀਤ ਦੇ ਦੈਵੀ ਨਾਦ ਨੂੰ ਸੁਣਕੇ ਚੇਤਨ ਜੜ੍ਹ ਤੇ ਜੜ੍ਹ ਚੇਤਨ ਹੋ ਖਲੋਂਦੇ।

੨. ਕਈ ਵਾਰ ਅਤਿ ਸ਼ਰਧਾਵਾਨ ਤੇ ਸਿਦਕੀ ਸਿੱਖ ਆਪਣੇ ਚਿੱਤ ਵਿਚ ਉਗਮੇ ਸ਼ੰਕੇ ਨਵਿਰਤ ਕਰਨ ਹਿੱਤ ਹਜ਼ੂਰੀ ਵਿਚ ਪਹੁੰਚ ਕੇ ਬੜੀ ਨਿੰਮ੍ਰਤਾ ਸਹਿਤ ਬੇਨਤੀ ਕਰਦੇ ਤਾਂ ਪਰਮ ਕ੍ਰਿਪਾਲੂ ਸਤਿਗੁਰੂ ਜੀ ਬਖਸ਼ਿਸ਼ ਦੇ ਘਰ ਵਿਚ ਪਹੁੰਚ, ਦ੍ਰਵ ਕੇ ਰੱਬੀ ਰੰਗ ਵਿਚ ਰੰਗੀਜ਼ ਜਾਂਦੇ ਤਾਂ ਉੱਤਰ ਵਿਚ ਉਨ੍ਹਾਂ ਦੇ ਰਸੀਲੇ ਗਲੇ ਤੋਂ ਅਜਿਹਾ ਇਲਾਹੀ ਨਾਦ ਛਿੜਦਾ ਜੋ ਸਿੱਖਾਂ ਦੇ ਸ਼ੰਕਿਆਂ ਦੇ ਕਿਣਕਿਆਂ ਨੂੰ ਹੜ੍ਹ ਦੇ ਪਾਣੀ ਵਾਂਗ ਰੋੜ੍ਹ ਕੇ ਲੈ ਜਾਂਦਾ।

੩. ਕਈ ਪੜਾਵਾਂ ਤੇ ਯੋਗੀਆਂ, ਸਿੱਧਾਂ, ਨਾਥਾਂ, ਪੰਡਿਤਾਂ, ਬ੍ਰਾਹਮਣਾਂ, ਕਾਜ਼ੀਆਂ, ਮੁਲਾਣਿਆਂ ਤੇ ਪੀਰਾਂ ਫ਼ਕੀਰਾਂ ਆਦਿ ਨਾਲ ਗੋਸ਼ਟਾਂ ਤੇ ਬਹਿਸਾਂ ਹੋਈਆਂ, ਜਿਨ੍ਹਾਂ ਵਿਚ ਉਹਨਾਂ ਵੱਲੋਂ ਬੜੇ ਗੁੰਝਲਦਾਰ ਪ੍ਰਸ਼ਨ ਕੀਤੇ ਗਏ, ਅੜਾਉਣੀਆਂ ਪਾਈਆਂ ਗਈਆਂ ਪਰ ਜਦੋਂ ਨਿਰੰਕਾਰੀ ਬਾਬੇ ਦੇ ਕੋਮਲ ਗਲੇ ਤੋਂ ਮਿੱਠੀ ਸੁਰ ਵਿਚ ਵਿਗਿਆਨਕ ਤੇ ਦਲੀਲਾਂ ਭਰੀ ਰੱਬੀ ਰੰਗਣ ਚਾੜ੍ਹ ਦੇਣ ਵਾਲੀ, ਕਰਣੀ ਭਰਪੂਰ ਗੁਰੂ ਬਾਣੀ ਸੁਣਦੇ ਤਾਂ ਗੁਰਾਂ ਨੂੰ ਚੇਲੇ ਬਣਾਉਣ ਦੀ ਇੱਛਾ ਲੈ ਕੇ ਆਏ, ਮੁਰੀਦ ਬਣ ਕੇ ਜਾਂਦੇ ਡਿੱਠੇ।

# ਗੁਰੂ ਬਾਣੀ ਦਾ ਸੰਕਲਨ

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਮਿਹਰਵਾਨ ਆਦਿਕਾਂ ਵਲੋਂ ਲਿਖੀ ਜਾਣ ਵਾਲੀ ਕਾਵਿ ਰਚਨਾ ਵਿਚ 'ਨਾਨਕ' ਨਾਮ ਦੀ ਛਾਪ ਲਾ ਕੇ ਅਸਲ ਗੁਰੂ ਬਾਣੀ ਵਿਚ ਨਕਲੀ ਬਾਣੀ ਨੂੰ ਰਲਗੱਡ ਕਰਦਿਆਂ ਦੇਖਿਆ ਤਾਂ ਅਸਲ ਗੁਰੂ ਬਾਣੀ ਨੂੰ ਬਚਾਉਣ ਤੇ ਉਸ ਨੂੰ ਉਸ ਦੇ ਆਪਣੇ ਰੂਪ ਵਿਚ ਸਦਾ ਸੁਰੱਖਿਅਤ ਰੱਖਣ ਦੀ ਮਨਸ਼ਾ ਨਾਲ ਰਾਮਸਰ ਸਰੋਵਰ ਦੇ ਕਿਨਾਰੇ ਬੈਠ ਕੇ ਗੁਰੂ ਬਾਣੀ ਦਾ ਸੰਕਲਨ ਸ਼ੁਰੂ ਕੀਤਾ।

ਹਰ ਰਾਗ ਵਿਚ ਸਭ ਤੋਂ ਪਹਿਲਾਂ ਪਹਿਲੇ ਚੌਹਾਂ ਸਤਿਗੁਰਾਂ ਦੀ ਬਾਣੀ, ਫਿਰ ਆਪਣੀ ਬਾਣੀ ਤੇ ਅੰਤ ਵਿਚ ਭਗਤਾਂ ਤੇ ਭੱਟਾਂ ਆਦਿ ਦੀ ਬਾਣੀ ਨੂੰ ਕਰਮਵਾਰ ਕਰਕੇ ਭਾਈ ਗੁਰਦਾਸ ਜੀ ਦੀ ਕਲਮ ਨਾਲ ਲਿਖਵਾ ਕੇ ਬੀੜ ਸੰਪੂਰਨ ਕੀਤੀ, ਜਿਸ ਨੂੰ ਭਾਦਰੋਂ ਸੁਦੀ ਏਕਮ ੧੬੬੧ ਬਿਕ੍ਰਮੀ ਵਾਲੇ ਦਿਨ ਪਹਿਲੀ ਵਾਰ ਸ੍ਰੀ ਹਰਿਮੰਦਰ ਸਾਹਿਬ ਪ੍ਰਕਾਸ਼ ਕੀਤਾ ਤੇ ਪਰਮ ਸਿੱਖ ਬਾਬਾ ਬੁੱਢਾ ਜੀ ਨੂੰ ਪਹਿਲਾ ਗ੍ਰੰਥੀ ਨੀਅਤ ਕੀਤਾ।

# ਗੁਰੂ ਬਾਣੀ ਦਾ ਅਦਬ

ਸਿੱਖ ਗੁਰੂ ਸਾਹਿਬਾਨ ਦੇ ਜੀਵਨ ਇਤਿਹਾਸ ਨੂੰ ਪੜ੍ਹਨ ਤੋਂ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਨ ਨੇ ਗੁਰਬਾਣੀ ਅਥਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਨੂੰ ਖ਼ੁਦ ਆਪ ਰੱਖਿਆ ਅਤੇ ਸਿੱਖਾਂ ਨੂੰ ਵੱਧ ਤੋਂ ਵੱਧ ਅਦਬ ਰੱਖਣ ਲਈ ਹੁਕਮ ਕੀਤਾ।

੧. ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਸ੍ਰੀ ਗੋਇੰਦਵਾਲ ਸਾਹਿਬ ਤੋਂ ਪਹਿਲੇ ਚੌਹਾਂ ਸਤਿਗੁਰਾਂ ਦੀ ਬਾਣੀ ਦੀਆਂ ਪੋਥੀਆਂ ਨੂੰ ਸੁੰਦਰ ਰੁਮਾਲਿਆਂ ਵਿਚ ਬਹੁਤ ਸੁੰਦਰ ਸੱਜੀ ਪਾਲਕੀ ਵਿਚ ਸਜਾ ਕੇ ਆਪ ਚੌਰ ਕਰਦੇ ਨੰਗੀ ਚਰਨੀ ਪੈਦਲ ਚੱਲ ਕੇ ਸ੍ਰੀ ਅੰਮ੍ਰਿਤਸਰ ਪੁਜੇ ਤੇ ਦੁਖ-ਭੰਜਨੀ ਬੇਰੀ ਤੇ ਅਠਸਠ ਘਾਟ ਦੇ ਵਿਚਕਾਰ ਸਰੋਵਰ ਦੀ ਪ੍ਰਕਰਮਾਂ 'ਚ ਸੰਗਮਰਮਰ ਦੀ ਛਤਰੀਦਾਰ ਮੰਜੀ ਸਾਹਿਬ ਵਾਲੇ ਥੜ੍ਹੇ ਤੇ ਪੋਥੀਆਂ ਵਾਲੀ ਪਾਲਕੀ ਬਿਰਾਜਮਾਨ ਕਰਕੇ ਸੰਗਤਾਂ ਸਮੇਤ ਸਾਰੀ ਰਾਤ ਖ਼ੁਦ ਕੀਰਤਨ ਕਰਦੇ ਰਹੇ।

੨. ਸੰਮਤ ੧੬੬੧ ਬਿਕ੍ਰਮੀ ਭਾਦਰੋਂ ਸੁਦੀ ਏਕਮ ਵਾਲੇ ਦਿਨ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨੂੰ ਰਾਮਸਰ ਤੋਂ ਮਹਾਨ ਗੁਰਸਿੱਖ ਬਾਬਾ ਬੁੱਢਾ ਜੀ ਦੇ ਸੀਸ ਤੇ ਅਸਵਾਰਾ ਕਰਾ ਕੇ ਆਪ ਪੈਦਲ ਚੌਰ ਕਰਦੇ ਭਾਰੀ ਜਲੂਸ ਦੀ ਸ਼ਕਲ ਵਿਚ ਵਾਜਿਆਂ ਗਾਜਿਆਂ ਤੇ ਨਰਸਿੰਙਿਆਂ ਦੀ ਘਨਘੋਰ ਵਿਚ ਸ੍ਰੀ ਹਰਿਮੰਦਰ ਸਾਹਿਬ ਵਿਚ ਲਿਆ ਕੇ ਪਹਿਲਾ ਪ੍ਰਕਾਸ਼ ਕੀਤਾ। ਬਾਬਾ ਬੁੱਢਾ ਜੀ ਨੂੰ ਤਾਬਿਆ ਬਿਠਾ ਕੇ ਪਹਿਲਾ ਗ੍ਰੰਥੀ ਥਾਪਿਆ। ਆਪ ਸੰਗਤਾਂ ਵਿਚ ਬੈਠ ਕੇ ਬਾਬਾ ਜੀ ਤੋਂ 'ਹੁਕਮ' ਸੁਣਿਆ

ਹਰਿਮੰਦਰ ਸਾਹਿਬ ਦੇ ਅੰਦਰ ਅਗੋਂ ਤੋਂ ਆਪਣੀ ਪੂਜਾ ਕਰਾਉਣ ਦੀ ਥਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤ੍ਰ ਪੂਜਾ ਕਰਨ ਦਾ ਹੁਕਮ ਜਾਰੀ ਕੀਤਾ।

੩. ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨਾਲ ਲੱਗਦੇ ਕਮਰੇ ਕੋਠਾ ਸਾਹਿਬ ਵਿਚ (ਜਿਸ ਨੂੰ ਕਈ ਸਾਧੂ ਬ੍ਰਹਮ ਕੁਟੀਆ ਵੀ ਆਖਦੇ ਹਨ) ਜਿੱਥੇ ਰਾਤ ਨੂੰ ਆਪ ਬਿਰਾਜਿਆ ਕਰਦੇ ਸਨ, ਉਸ ਦਿਨ ਤੋਂ ਉਸ ਕਮਰੇ ਵਿਚ ਰਾਤ ਸਮੇਂ ਨਵੇਂ ਪਲੰਘ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕਰਾ ਕੇ ਆਪ ਪਲੰਘ ਦੇ ਹੇਠ ਫਰਸ਼ ਤੇ ਦਰੀ ਤੇ ਚਾਦਰ ਵਿਛਾ ਕੇ ਬਿਰਾਜਦੇ ਰਹੇ।

***ਗ੍ਰੰਥ ਸਾਹਿਬ ਆਦਰ ਕੇ ਹੇਤ॥ ਭੂਤਲ ਸੈਨੇ ਗੁਰੂ ਸਮੇਤ॥ ੧੫॥***
***ਤਹਾਂ ਨਿਵਾਸ ਗ੍ਰੰਥ ਕੋ ਕੀਨੋ॥ ਸ੍ਰੀ ਗੁਰੂ ਭੂਤਲ ਨਿਕਟ ਅਸੀਨੋ॥ ੫੧॥***

*(ਗੁ: ਪ੍ਰ: ਸੂ: ਰਾਸ ੩ ਅਸੂ ੫੦)*

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰੂ ਦਾ ਹਿਰਦਾ ਤੇ ਆਪਣੇ ਸਰੂਪ ਤੋਂ ਵੱਡਾ ਫ਼ੁਰਮਾਇਆ, ਅਦਬ ਰੱਖਣ, ਚੰਦਨ ਤੇ ਕੇਸਰ ਘਸਾ ਕੇ ਧੂਪ ਧੁਖਾ ਕੇ ਤੇ ਫੁੱਲ ਚੜ੍ਹਾ ਕੇ ਪੂਜਨ ਦਾ ਹੁਕਮ ਕੀਤਾ-

***ਸ੍ਰੀ ਗੁਰੂ ਕੇਰ ਸਰੀਰ ਜੋਊ, ਸਭਿ ਥਾਨ ਸਮੇ ਸਭਿ ਨ ਦਰਸੈ ਹੈ॥***
***ਗ੍ਰਿੰਥ ਰਿਦਾ ਗੁਰ ਕੋ ਇਹ ਜਾਨਹੁ, ਉਤਮ ਹੈ ਸਭਿ ਕਾਲ ਰਹੈ ਹੈ॥***
***ਮੇਰੇ ਸਰੂਪ ਤੇ ਯਾਂ ਤੇ ਹੈ ਦੀਰਘ, ਸਾਹਿਬ ਜਾਨਿ ਅਦਾਇਬ ਕੈ ਹੈ॥***
***ਪੂਜਹੁ ਚੰਦਨ ਕੇਸਰ ਕੋ ਘਸਿ, ਧੂਪ ਧੁਖਾਇ ਕੇ ਫੂਲ ਕਢੈ ਹੈ॥***

*(ਗੁ: ਪ੍ਰ: ਸੂ: ਰਾਸ ੩ ਅੰਸੂ ੫)*

੪. ਸਤਵੇਂ ਪਾਤਿਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਸ੍ਰੀ ਕੀਰਤਪੁਰ ਸਾਹਿਬ ਵਿਖੇ ਦੁਪਹਿਰ ਸਮੇਂ ਮਹਿਲਾਂ ਵਿਚ ਪਲੰਘ ਤੇ ਬਿਰਾਜੇ ਹੋਏ ਸਨ। ਦੋ ਸਿੱਖ ਕਿਸੇ ਦੂਰ ਦੇਸ਼ ਤੋਂ ਸਤਿਗੁਰਾਂ ਦੇ ਦਰਸ਼ਨਾਂ ਦੀ ਤਾਂਘ 'ਚ ਨਿਮਗਨ ਹੋਏ ਗੁਰਬਾਣੀ ਦਾ ਕੀਰਤਨ ਕਰਦੇ ਆ ਰਹੇ ਸਨ। ਗੁਰਬਾਣੀ ਦੇ ਕੀਰਤਨ ਦੀ ਅਵਾਜ਼ ਸੁਣਦਿਆਂ ਸਾਰ ਹੀ ਗੁਰਬਾਣੀ ਦੇ ਸਤਿਕਾਰ ਹਿੱਤ ਕਾਹਲੀ ਨਾਲ ਪਲੰਘ ਤੋਂ ਹੇਠ ਉਤਰਦਿਆਂ ਆਪ ਦੇ ਗੋਡੇ ਤੇ ਸੱਟ ਲੱਗੀ।

***ਸੁਨ ਬਾਣੀ ਪੁਨ ਸਤਿਗੁਰ ਜਾਗੈ॥ ਕਰੀ ਸ਼ੀਘ੍ਰਤਾ ਸਿਹਜਾ ਤਿਆਗੇ॥***
***ਹਰ-ਬਰਾਇ ਜਬ ਨਿੰਦ੍ਰਾ ਤਿਆਗੀ॥ ਪਾਈ ਚੋਟ ਗੋਡ ਪਰ ਲਾਗੀ॥ ੪॥***

*(ਗੁ: ਪ੍ਰ: ਸੂ: ਰਾਸ ੧੦ ਅੰਸੂ ੨੧)*

ਸਿੱਖਾਂ ਵੱਲੋਂ ਅਜਿਹਾ ਕਰਨ ਦਾ ਕਾਰਨ ਪੁੱਛੇ ਜਾਣ ਤੇ ਹਜ਼ੂਰ ਨੇ ਗੁਰਬਾਣੀ ਦੇ ਅਦਬ ਤੇ ਭੈ ਰੱਖਣ ਦਾ ਮਹੱਤਵ ਪ੍ਰਗਟ ਕਰਦੇ ਹੋਏ ਫ਼ੁਰਮਾਇਆ -

***ਜੋ ਸਿੱਖ ਗੁਰਬਾਣੀ ਭੈ ਕਰੈ। ਬਿਨ ਪ੍ਰਯਾਸ ਭਵ ਸਾਗਰ ਤਰੈ॥ ੧੫॥***
***ਜੋ ਗੁਰ ਭਗਤ ਸੋ ਸਿਖ ਹੈ ਮੇਰਾ॥ ਗੁਰਬਾਣੀ ਭੈ ਤਿਸੈ ਘਨੇਰਾ॥***
***ਜਿਨ ਭੈ ਅਦਬ ਨ ਬਾਣੀ ਧਾਰਾ॥ ਜਾਨਹੁ ਸੋ ਸਿਖ ਨਹੀਂ ਹਮਾਰਾ॥***

*(ਗੁ: ਪ੍ਰ: ਸੂ ਰਾਸ ੧੦ ਅੰਸੂ ੨੧)*

ਇਹਨਾਂ ਉਪਰੋਕਤ ਇਤਿਹਾਸਕ ਉਦਾਹਰਣਾਂ ਤੋਂ ਸਤਿਗੁਰਾਂ ਦੇ ਹਿਰਦੇ ਅੰਦਰ ਗੁਰਬਾਣੀ ਦੇ ਨਿਰਮਲ ਭੈ ਅਤੇ ਅਤਿ ਉੱਚੇ ਸਤਿਕਾਰ ਦਾ ਪਤਾ ਚੱਲਦਾ ਹੈ। ਇਹੋ ਹੀ ਕਾਰਨ ਹੈ ਕਿ ਵਰਤਮਾਨ ਯੁੱਗ ਵਿਚ ਜਗਤ ਦੇ ਹੋਰ ਧਰਮਾਂ ਦੇ ਮੁਕਾਬਲੇ ਸਿੱਖ ਪੰਥ ਅੰਦਰ ਆਪਣੇ ਇਸ਼ਟ ਦੇਵ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਭ ਤੋਂ ਵੱਧ ਭੈ ਤੇ ਸਤਿਕਾਰ ਮੌਜੂਦ ਹੈ। ਸਿੱਖ ਧਰਮ ਵਿਚ ਗੁਰਬਾਣੀ ਦੇ ਭੈ ਤੇ ਸਤਿਕਾਰ ਦਾ ਕਾਰਨ ਇਹ ਹੈ ਕਿ ਗੁਰੂ ਕੀ ਬਾਣੀ ਗੁਰੂ ਦੀ ਆਤਮਾ ਹੈ, ਗੁਰੂ ਦਾ ਸਰੂਪ ਹੈ। ਸਤਿਗੁਰੂ ਤੇ ਗੁਰਬਾਣੀ ਇਕ ਦੂਜੇ ਵਿਚ ਅਭੇਦ ਹਨ-

***ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥***

*(ਨਟ ਮਹਲਾ ੪, ਪੰਨਾ ੯੮੨)*

***ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥ ੫॥***

*(ਕਾਨੜਾ ਮਹਲਾ ੪, ਪੰਨਾ ੧੩੦੯)*

***ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥***

*(ਗਉੜੀ ਕੀ ਵਾਰ ਮਹਲਾ ੪, ਪਉੜੀ ੯, ਪੰਨਾ ੩੦੪)*

ਗੁਰੂ ਬਾਣੀ ਦੇ ਸ਼ੁੱਧ ਪਾਠ ਦਾ ਮਹੱਤਵ :-

ਉਪਰੋਕਤ ਗੁਰਵਾਕਾਂ ਅਨੁਸਾਰ ਗੁਰਬਾਣੀ ਗੁਰੂ ਤੇ ਵਾਹਿਗੁਰੂ ਦੇ ਤੁੱਲ ਹੈ। ਜਿੱਥੇ ਗੁਰਬਾਣੀ ਦਾ ਹੋਰ ਹਰ ਪੱਖ ਤੋਂ ਅਦਬ ਤੇ ਭੈ ਜ਼ਰੂਰੀ ਹੈ ਉੱਥੇ ਗੁਰਬਾਣੀ ਦੇ ਪਾਠ ਦਾ ਸ਼ੁੱਧ ਉਚਾਰਨ ਅਤੇ ਇਕਾਗਰਤਾ ਸਹਿਤ ਮਨ ਜੋੜ ਕੇ ਪਾਠ ਕਰਨਾ ਵੀ ਗੁਰਬਾਣੀ ਦੇ ਅਦਬ ਦਾ ਇਕ ਜ਼ਰੂਰੀ ਅੰਗ ਹੈ।

ਸਤਿਗੁਰਾਂ ਦੇ ਮਨ ਅੰਦਰ ਗੁਰਬਾਣੀ ਦੇ ਸ਼ੁੱਧ ਪਾਠ ਦੀ ਕਦਰ ਕੀਮਤ ਦਾ ਅਨੁਮਾਨ ਹੇਠ ਲਿਖੀ ਇਤਿਹਾਸਕ ਉਦਾਹਰਣ ਤੋਂ ਭਲੀ ਭਾਂਤ ਲਗਾਇਆ ਜਾ ਸਕਦਾ ਹੈ।

ਸ੍ਰੀ ਹਰਿਗੋਬਿੰਦਪੁਰ ਵਿਚ ਹੋਏ ਯੁੱਧ ਤੋਂ ਬਾਅਦ ਸਿੱਖ ਯੋਧਿਆਂ ਅਤੇ ਸੰਗਤਾਂ ਦੇ ਇਕ ਬੜੇ ਭਾਰੀ ਸੱਜੇ ਦੀਵਾਨ ਅੰਦਰ ਛੇਵੇਂ ਪਾਤਿਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਫ਼ੁਰਮਾਇਆ ਹੈ-

***ਕਰਹੁ ਸੁਨਾਵਨ ਸ਼ੁਧ ਜਪੁ ਮੋਹੀ॥ ਜਾਚਹਿ ਕਹੈਂ ਸੁ ਦੇਵੌ ਤੋਹੀ॥***

*(ਗੁ: ਪ੍ਰ: ਸੂ: ਰਾਸ ੬ ਅੰਸੂ ੪੬)*

ਸੰਗਤ ਵਿਚੋਂ ਭਾਈ 'ਗੋਪਾਲਾ' ਨਾਮ ਦੇ ਗੁਰਮੁਖ ਸਿੱਖ ਨੇ ਸਤਿਗੁਰਾਂ ਤੋਂ ਆਗਿਆ ਲੈ ਕੇ ਹਜ਼ੂਰੀ ਵਿਚ ਬੈਠ ਕੇ ਅਜਿਹੀ ਇਕਾਗਰਤਾ ਤੇ ਲਿਵਲੀਨਤਾ ਨਾਲ ਅੱਖਰ ਤੇ ਲਗ-ਮਾਤਰ ਸੋਧ ਕੇ ਸ੍ਰੀ ਜਪੁਜੀ ਸਾਹਿਬ ਦਾ ਸ਼ੁੱਧ ਪਾਠ ਸੁਣਾਇਆ ਕਿ ਸਤਿਗੁਰੂ ਜੀ ਪਾਠ ਦੇ ਭੋਗ ਤੋਂ ਬਾਅਦ ਸ਼ੁੱਧ ਪਾਠ ਦੇ ਇਵਜ਼ ਵਿਚ ਭਾਈ ਗੋਪਾਲਾ ਜੀ ਨੂੰ ਸਰਬ ਸ੍ਰੇਸ਼ਟ ਆਪਣੀ ਗੁਰਤਾ-ਗੱਦੀ ਦੇਣ ਲਈ ਅਜੇ ਤਿਆਰ ਹੀ ਹੋਏ ਸਨ ਕਿ ਸਿੱਖ ਦਾ ਮਨ ਉੱਖੜ ਕੇ ਇਕ ਲੱਖ ਦੇ ਮੁੱਲ ਦਾ ਇਕ ਸੁੰਦਰ ਘੋੜਾ ਤੇ ਇਕ ਲੱਖ ਕੀਮਤ ਦੀ ਸੁਨਹਿਰੀ ਕਾਠੀ, ਗੁਰਾਂ ਤੋਂ ਮੰਗ ਲੈਣ ਦਾ ਸੰਕਲਪ ਕਰ ਬੈਠਾ ਜਿਸ ਕਰਕੇ ਹਜ਼ੂਰ ਨੇ ਉਸ ਨੂੰ ਮਨ ਬਾਂਛਤ ਪਦਾਰਥ ਦੇ ਕੇ ਜੀਵਨ ਮੁਕਤੀ ਦਾ ਪਰਮ ਵਰਦਾਨ ਬਖਸ਼ਿਆ।

ਅਸ਼ੁੱਧ ਪਾਠ ਦਾ ਦੋਸ਼ :-

ਜਿੱਥੇ ਹਜ਼ੂਰ ਗੁਰਬਾਣੀ ਦੇ ਸ਼ੁੱਧ ਪਾਠ ਦੀ ਵੱਡੀ ਤੋਂ ਵੱਡੀ ਕੀਮਤ ਤਾਰਨ ਲਈ ਤਿਆਰ ਸਨ ਉੱਥੇ ਅਸ਼ੁੱਧ ਪਾਠ ਕਰਨ ਵਾਲੇ ਲਈ ਭਾਰੀ ਤਾੜਨਾ ਭਰਿਆ ਵਰਤਾਉ ਕਰਦੇ ਸਨ।

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਪਾਸ ਭਰੇ ਦੀਵਾਨ ਵਿਚ ਇਕ ਸਿੰਘ ਨੇ ਦੂਜੇ ਸਿੰਘ ਤੇ ਇਹ ਸ਼ਿਕਾਇਤ ਕੀਤੀ ਕਿ ਮਹਾਰਾਜ ! ਇਸ ਸਿੰਘ ਨੇ ਅੱਜ ਸਵੇਰੇ ਅੰਮ੍ਰਿਤ ਵੇਲੇ ਮੈਨੂੰ ਗੁਰਬਾਣੀ ਦਾ ਪਾਠ ਕਰਦੇ ਨੂੰ ਥੱਪੜ ਮਾਰਿਆ 'ਤੇ ਕਿਹਾ ਕਿ ਮੈਂ ਗੁਰੂ ਜੀ ਦੇ ਹੁਕਮ ਅਨੁਸਾਰ ਐਸਾ ਕੀਤਾ ਹੈ। ਤਾਂ ਹਜ਼ੂਰ ਨੇ ਫ਼ੁਰਮਾਇਆ ਕਿ ਭਾਈ ! ਇਸ ਸਿੱਖ ਨੇ ਸਾਡਾ ਹੀ ਹੁਕਮ ਵਜਾਇਆ ਹੈ। ਤੂੰ ਗੁਰਬਾਣੀ ਦੀ ਇਕ ਤੁਕ ਅਸ਼ੁੱਧ ਪੜ੍ਹ ਰਿਹਾ ਸੈਂ। ਜਿਸ ਦਾ ਸ਼ੁੱਧ ਪਾਠ ਸੀ ***"ਕਰਤੇ ਕੀ ਮਿਤ ਕਰਤਾ ਜਾਣੈ 'ਕੈ' ਜਾਣੈ ਗੁਰ ਸੂਰਾ॥"*** ਜਿਸ ਦਾ ਅਰਥ ਹੈ ਕਿ ਕਰਤਾ ਪੁਰਖ ਦੀ ਮਰਯਾਦਾ ਨੂੰ ਕਰਤਾ ਪੁਰਖ ਆਪ ਹੀ ਜਾਣਦਾ ਹੈ (ਕੈ) ਜਾਂ ਗੁਰੂ ਸੂਰਮਾ ਜਾਣਦਾ ਹੈ ਪਰ ਤੂੰ ਪੜ੍ਹ ਰਿਹਾ ਸੈਂ, ***"ਕੇ ਜਾਣੈ ਗੁਰ ਸੂਰਾ॥"*** ਜਿਸ ਦਾ ਅਰਥ ਬਣਦਾ ਹੈ ਗੁਰੂ ਸੂਰਮਾ (ਕੇ) ਕੀ ਜਾਣਦਾ ਹੈ। ਹੁਣ ਤੂੰ ਆਪ ਹੀ ਦੇਖ ਕਿ ਕੇਵਲ ਇਕ ਲਗ ਦੇ ਅਸ਼ੁੱਧ ਉਚਾਰਨ ਨਾਲ ਅਰਥ ਵਿਚ ਚਾਨਣ ਤੇ ਹਨੇਰੇ ਜਿੱਡਾ ਫ਼ਰਕ ਆ ਗਿਆ ਹੈ। ਇਸ ਲਈ ਯਾਦ ਰੱਖੋ ਕਿ ਗੁਰਬਾਣੀ ਸਾਡਾ ਆਪਣਾ ਪ੍ਰਤੱਖ ਸਰੀਰ ਤੇ ਸਰੂਪ ਹੈ ਇਸ ਦੇ ਅੱਖਰ ਤੇ ਲਗਾਂ ਮਾਤਰਾਂ ਸਾਡੇ ਅੰਗ ਦੇ ਰੋਮ ਹਨ।

***ਦੂਸਰ ਰੂਪ ਗ੍ਰੰਥ ਜੀ ਜਾਨੋ॥ ਆਪਨ ਅੰਗ ਮੇਰੇ ਕਰ ਮਾਨੋ॥***

**ਰੋਮ ਰੋਮ ਅੱਖਰ ਮੁਹਿ ਲਹੋ॥ ਬਾਤ ਯਥਾਰਵ ਤੁਮ ਸੋ ਕਹੋ॥**

(ਰਹਿਤਨਾਮਾ ਭਾਈ ਨੰਦ ਲਾਲ)

ਗੁਰਬਾਣੀ ਦਾ ਅਸ਼ੁੱਧ ਪਾਠ ਕਰਨਾ ਗੁਰਬਾਣੀ ਦੀ ਬਹੁਤ ਬੇ-ਅਦਬੀ ਤੇ ਵੱਡਾ ਪਾਪ ਹੈ। ਗੁਰਬਾਣੀ ਦੇ ਸ਼ੁੱਧ ਪਾਠ ਦਾ ਬੇਅੰਤ ਮਹਾਤਮ ਤੇ ਫਲ ਹੈ। ਲੋਕ ਪ੍ਰਲੋਕ ਦਾ ਸੱਚਾ ਤੇ ਸਦੀਵੀ ਸੁੱਖ ਗੁਰੂ ਬਾਣੀ ਦੇ ਇਕਾਗਰਤਾ ਸਹਿਤ ਸ਼ੁੱਧ ਪਾਠ ਵਿਚ ਲੁਕਿਆ ਹੋਇਆ ਹੈ।

**ਸਿੱਖਹੁ ਸੁਣਹੁ ਸੀਖ ਇਹ ਮੇਰੀ॥ ਬਾਣੀ ਪਢਹੁ ਸ਼ੁੱਧ ਗੁਰ ਕੇਰੀ॥**
**ਪਢੈ ਮਹਾਤਮ ਲਹੈ ਬਿਸਾਲਾ॥ ਹਲਤ ਪਲਤ ਮਹਿ ਹੋਇ ਨਿਹਾਲਾ॥**

(ਗੁ: ਪ੍ਰ: ਸੂ: ਰਾਸ ੩ ਅੰਸੂ ੩੪ ਛੰਤ ੨੮)

**ਸ਼ੁੱਧ ਪਾਠ ਤੇ ਅਰਥ ਸ਼ੁੱਧ, ਸ਼ੁੱਧ ਅਰਥ ਸ਼ੁੱਧ ਬੋਧ॥**
**ਸ਼ੁਧ ਬੋਧ ਵਿਗਿਆਨ ਸ਼ੁੱਧ, ਬੋਧ ਅਬੋਧ ਸੁਬੋਧ॥**

ਉਸ ਸਮੇਂ ਭਾਈ ਦਇਆ ਸਿੰਘ ਜੀ ਆਦਿ ਮੁਖੀ ਸਿੰਘਾਂ ਵੱਲੋਂ ਸ਼ੁੱਧ ਪਾਠ ਤੇ ਸ਼ੁੱਧ ਅਰਥ ਪੜ੍ਹਨ ਲਈ ਕੀਤੀ ਬੇਨਤੀ ਦੇ ਉੱਤਰ ਵਿਚ ਹਜ਼ੂਰ ਨੇ ਕਿਸੇ ਵਿਹਲ ਦੇ ਸਮੇਂ ਯਾਦ ਕਰਵਾਉਣ ਲਈ ਕਿਹਾ-

ਮੁਕਤਸਰ ਦੇ ਜੰਗ ਤੋਂ ਬਾਅਦ ਜਦ ਸ੍ਰੀ ਕਲਗੀਧਰ ਜੀ ਸ੍ਰੀ ਦਮਦਮੇ ਸਾਹਿਬ ਆਏ ਤਾਂ ਸਿੰਘਾਂ ਦੇ ਅਰਜ਼ ਕਰਨ ਤੇ ਧੀਰ ਮੱਲ ਪਾਸੋਂ ਉਹ ਬੀੜ ਮੰਗਵਾ ਭੇਜੀ ਜੋ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਤੋਂ ਲਿਖਾਈ ਸੀ। ਧੀਰ ਮੱਲ ਵਲੋਂ ਅਨੁਚਿਤ ਜਵਾਬ ਸੁਣ ਕੇ ਤਖ਼ਤ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਵਾਲੀ ਜਗ੍ਹਾ ਤੇ ਬੈਠ ਕੇ ਪੰਚਮ ਪਾਤਸ਼ਾਹ ਜੀ ਵਾਂਗ ਸ੍ਰੀ ਦਸ਼ਮੇਸ਼ ਜੀ ਨੇ ਸਾਰੀ ਬੀੜ ਕੰਠੋਂ ਉਚਾਰਨ ਕੀਤੀ। ਜਿਸ ਵਿਚ ਨੌਵੇਂ ਪਾਤਿਸ਼ਾਹ ਸ੍ਰੀ ਗੁਰੂ ਤੇਗ਼ ਬਹਾਦਰ ਜੀ ਦੀ ਬਾਣੀ ਲਿਖ ਕੇ ਬੀੜ ਸੰਪੂਰਨ ਕੀਤੀ। ਲਿਖਣ ਦੀ ਸੇਵਾ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਕੀਤੀ। ਇਸ ਬੀੜ ਨੂੰ 'ਦਮਦਮੀ ਬੀੜ' ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ ਤੇ ਇਸੇ ਹੀ ਬੀੜ ਨੂੰ ਦਸਮ ਪਾਤਸ਼ਾਹ ਜੀ ਨੇ ਸ੍ਰੀ ਹਜ਼ੂਰ ਸਾਹਿਬ ਜਾ ਕੇ ਗੁਰਤਾ-ਗੱਦੀ ਬਖਸ਼ੀ ਸੀ।

ਹਰ ਰੋਜ਼ ਸਵੇਰੇ ਸਤਿਗੁਰੂ ਜੀ ਬੀੜ ਲਿਖਵਾਉਂਦੇ ਤੇ ਸ਼ਾਮ ਨੂੰ ਉਸੇ ਬਾਣੀ ਦੀ ਕਥਾ ਕਰਦੇ। ਐਉਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਅਰਥ ਸਤਿਗੁਰਾਂ ਦੇ ਪਵਿੱਤ੍ਰ ਮੁਖਾਰਬਿੰਦ ਰਾਹੀਂ ਬੇਅੰਤ ਸਿੰਘਾਂ ਨੇ ਸੁਣ ਕੇ ਵਿਦੇਹ ਮੁਕਤੀ ਦਾ ਅਨੰਦ ਮਾਣਿਆ ਪਰ ਭਾਈ ਮਨੀ ਸਿੰਘ ਜੀ ਤੇ ਬਾਬਾ ਦੀਪ ਸਿੰਘ ਜੀ ਨੂੰ ਜੀਵਨ ਮੁਕਤੀ ਦਾ ਵਰਦਾਨ ਦੇ ਕੇ ਗੁਰਬਾਣੀ ਦੇ ਸ਼ੁੱਧ ਪਾਠ ਅਤੇ ਸ਼ੁੱਧ ਅਰਥ ਤੇ 'ਬੀੜ' ਦੀ ਲਿਖਾਈ ਦੇ ਪ੍ਰਚਾਰਨ ਦੀ ਸੇਵਾ ਸੌਂਪੀ ਗਈ। ਅੱਗੋਂ ਭਾਈ ਮਨੀ ਸਿੰਘ ਜੀ ਤੋਂ ਸ਼ੁੱਧ ਪਾਠਾਂ ਤੇ ਅਰਥਾਂ ਦੀ ਸੰਪ੍ਰਦਾਇ ਚੱਲੀ, ਜੋ ਹੁਣ ਤੱਕ ਕਈ ਸ਼ਾਖਾਂ ਵਿਚ ਚੱਲੀ ਆ ਰਹੀ ਹੈ।

# ਗੁਰਬਾਣੀ ਦੇ ਸ਼ੁੱਧ ਉਚਾਰਨ ਸੰਬੰਧੀ ਬਹੁ-ਪੱਖੀ ਵਿਚਾਰ

ਸਤਿਗੁਰਾਂ ਨੇ ਆਪਣੀ ਰਸਨਾ ਤੋਂ ਪਰਮ ਪਵਿੱਤ੍ਰ ਗੁਰਬਾਣੀ ਨੂੰ ਨਿਰੰਕਾਰ ਦਾ ਹੀ ਰੂਪ ਕਿਹਾ ਹੈ: -

***"ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥"***

*(ਗਉੜੀ ਕੀ ਵਾਰ ਮਹਲਾ ੪, ਪੰਨਾ ੩੦੪)*

ਫਿਰ ਹੋਰ ਥਾਵੇਂ ਇਸੇ ਗੁਰਬਾਣੀ ਨੂੰ ਹੀ ਗੁਰੂ ਦਾ ਰੂਪ ਅਤੇ ਗੁਰੂ ਨੂੰ ਗੁਰਬਾਣੀ ਦਾ ਹੀ ਸਰੂਪ ਮੰਨਿਆ ਹੈ:-

***"ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥"***

*(ਨਟ ਮਹਲਾ ੪, ਪੰਨਾ ੯੮੨)*

ਗੁਰਬਾਣੀ ਨੂੰ ਚਾਨਣ ਨਾਲ ਭੀ ਤਸ਼ਬੀਹ ਦਿੱਤੀ ਹੈ:-

***"ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ" ॥੧॥***

*(ਸਿਰੀਰਾਗੁ ਮਹਲਾ ੩, ਪੰਨਾ ੬੭)*

ਇਸ ਦੈਵੀ ਚਾਨਣ ਨੂੰ ਸਾਰੇ ਜਗਤ ਵਿਚ ਫੈਲਾਉਣ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਬੇਅੰਤ ਘਾਲਣਾ ਘਾਲ ਕੇ ਪਵਿੱਤਰ ਗੁਰਬਾਣੀ ਦਾ ਸੰਕਲਨ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਤਿਆਰ ਕੀਤੀ। ਦਸਮ ਪਾਤਸ਼ਾਹ ਜੀ ਨੇ ਆਪਣੇ ਤੋਂ ਬਾਅਦ ਦੇਹ-ਧਾਰੀ ਗੁਰੂ ਦਾ ਸਿਲਸਲਾ ਖ਼ਤਮ ਕਰ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁਗੋ ਜੁਗ ਅਟੱਲ ਸਤਿਗੁਰੂ ਥਾਪਿਆ। ਜਿਨ੍ਹਾਂ ਦੇ ਸਾਹਮਣੇ ਪੰਜ ਪੈਸੇ ਨਰੇਲ ਰੱਖ ਕੇ ਮੱਥਾ ਟੇਕਿਆ ਤੇ ਪ੍ਰਕਰਮਾਂ ਕੀਤੀਆਂ। ਇਹ ਗੁਰੂ ਸਾਹਿਬ ਵੱਲੋਂ ਸਭ ਤੋਂ ਵੱਧ ਸਤਿਕਾਰ ਦਾ ਸੂਚਕ ਹੈ। ਪਹਿਲੇ ਗੁਰੂ ਸਾਹਿਬਾਨ ਵੀ ਗੁਰਬਾਣੀ ਦਾ ਆਪਣੇ ਨਾਲੋਂ ਵੱਧ ਸਤਿਕਾਰ ਕਰਦੇ ਰਹੇ ਤੇ ਸੰਗਤਾਂ ਤੋਂ ਕਰਵਾਉਂਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਪਹਿਲੇ ਦਿਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਵਾ ਕੇ ਬਾਬਾ ਬੁੱਢਾ ਜੀ ਨੂੰ ਤਾਬਿਆ ਬਿਠਾਇਆ ਤੇ ਆਪ ਸੰਗਤਾਂ ਵਿਚ ਬੈਠੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਬਿਰਾਜਮਾਨ ਕਰਨ ਸਮੇਂ ਕੋਠੇ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਪਲੰਘ ਤੇ ਬਿਰਾਜਮਾਨ ਕਰਕੇ ਆਪ ਪਲੰਘ ਦੇ ਹੇਠ ਦਰੀ ਤੇ ਚਾਦਰ ਵਿਛਾ ਕੇ ਬਿਰਾਜਦੇ ਰਹੇ ਜੋ ਗੁਰਬਾਣੀ ਦੇ ਮਹਾਨ ਸਤਿਕਾਰ ਦਾ

ਇਤਿਹਾਸਕ ਸਬੂਤ ਹੈ।

ਜਿੱਥੇ ਗੁਰੂ ਸਾਹਿਬਾਨ ਗੁਰਬਾਣੀ ਦਾ ਅਨੇਕ ਢੰਗਾਂ ਨਾਲ ਸਤਿਕਾਰ ਕਰਦੇ ਸਨ ਉਥੇ ਗੁਰਬਾਣੀ ਦੇ ਸ਼ੁੱਧ ਉਚਾਰਨ ਦਾ ਵੀ ਮਹਾਨ ਸਤਿਕਾਰ ਸਮਝਦੇ ਸਨ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਭਾਈ ਗੋਪਾਲੇ ਪਾਸੋਂ ਸ੍ਰੀ ਜਪੁ ਜੀ ਸਾਹਿਬ ਦਾ ਸ਼ੁੱਧ ਪਾਠ ਸੁਣ ਕੇ ਉਸ ਦੇ ਇਵਜ਼ ਵਿਚ ਉਸ ਨੂੰ ਆਪਣੀ ਗੁਰਤਾ-ਗੱਦੀ ਬਖਸ਼ਣ ਲੱਗੇ ਸਨ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਸ਼ੁੱਧ ਗੁਰਬਾਣੀ ਪੜ੍ਹਣ ਵਾਲੇ ਸਿੱਖ ਨੂੰ ਜੋ ***'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ॥'*** ਦੀ ਥਾਂ 'ਕੇ ਜਾਣੇ ਗੁਰ ਸੂਰਾ' ਦੇ ਅਸ਼ੁੱਧ ਉਚਾਰਨ ਦੀ ਸਿੱਖ ਨੂੰ ਕਹਿ ਕੇ ਸਜ਼ਾ ਦਿਵਾਉਂਦੇ ਹਨ।

ਇਨ੍ਹਾਂ ਦੇ ਇਤਿਹਾਸਕ ਪ੍ਰਮਾਣਾਂ ਤੋਂ ਸਿੱਧ ਹੋ ਗਿਆ ਹੈ ਕਿ ਗੁਰਬਾਣੀ ਦਾ ਸ਼ੁੱਧ ਉਚਾਰਨ ਕਰਨਾ ਗੁਰੂ ਸਾਹਿਬ ਨੂੰ ਕਿੰਨਾ ਪਿਆਰਾ ਹੈ ਤੇ ਗੁਰਬਾਣੀ ਦਾ ਅਸ਼ੁੱਧ ਉਚਾਰਨ ਗੁਰੂ ਦੀ ਨਾਰਾਜ਼ਗੀ ਦਾ ਕਾਰਨ ਬਣਦਾ ਹੈ।

ਮੈਂ ਆਪਣੀ ਤੁੱਛ ਬੁੱਧੀ ਅਨੁਸਾਰ ਗੁਰਬਾਣੀ ਦੇ ਸ਼ੁੱਧ ਉਚਾਰਨ ਸੰਬੰਧੀ ਜੋ ਕੁਝ ਬਜ਼ੁਰਗਾਂ ਤੋਂ ਸਿੱਖਿਆ ਹੈ, ਉਸ ਨੂੰ ਵੇਰਵੇ ਸਹਿਤ ਹੇਠ ਦਰਜ ਕਰਦਾ ਹਾਂ: - ਗੁਰਬਾਣੀ ਦੇ ਸ਼ੁੱਧ ਉਚਾਰਨ ਨੂੰ ਹੇਠ ਲਿਖੇ ਸੱਤ ਹਿੱਸਿਆਂ ਵਿਚ ਵੰਡਿਆ ਹੈ।

੧. ਅਧਿਕ। ੨. ਬਿੰਦੀ। ੩. ਟਿੱਪੀ। ੪. ਪੈਰ ਚਿੰਨ੍ਹਾਂ ਵਾਲੇ ਸ਼ਬਦ। ੫. ਦੋ ਮਾਤਰੇ ਸ਼ਬਦ। ੬. ਪਾਠ-ਭੇਦ। ੭. ਬਿਸ਼੍ਰਾਮ-ਭੇਦ।

(ੳ) ਅਧਿਕ ਦਾ ਉਚਾਰਨ - ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਦਰਜ ਪਵਿੱਤਰ ਗੁਰਬਾਣੀ ਦੀ ਲਿਖਣ ਸ਼ੈਲੀ ਅਨੁਸਾਰ ਕਿਸੇ ਵੀ ਥਾਂ ਅਧਿਕ ਦੇ ਚਿੰਨ੍ਹ ਦੀ ਵਰਤੋਂ ਨਹੀਂ ਕੀਤੀ ਗਈ ਪਰ ਉਚਾਰਨ ਸਮੇਂ ਅਧਿਕ ਦੀ ਵਰਤੋਂ ਆਮ ਕੀਤੀ ਜਾਂਦੀ ਹੈ। ਜੇ ਲੋੜੀਂਦੇ ਥਾਂਵਾਂ ਤੇ ਅਧਿਕ ਦਾ ਉਚਾਰਨ ਨਾ ਕੀਤਾ ਜਾਵੇ ਤਾਂ ਅਰਥ ਗ਼ਲਤ ਹੋ ਜਾਂਦਾ ਹੈ। ਇਸ ਲਈ ਖ਼ਾਸ ਖ਼ਾਸ ਸ਼ਬਦਾਂ ਵਿਚ ਅਧਿਕ ਦਾ ਉਚਾਰਨ ਕਰਨਾ ਬੜਾ ਹੀ ਜ਼ਰੂਰੀ ਹੈ ਤੇ ਸਾਰੇ ਵਿਦਵਾਨ ਹੁਣ ਤੱਕ ਐਸਾ ਹੀ ਕਰਦੇ ਚਲੇ ਆ ਰਹੇ ਹਨ। ਹੇਠ ਕੁਝ ਕੁ ਵੰਨਗੀਆਂ ਦੇਂਦੇ ਹਾਂ :-

੧. ਸਤਿ ਸ਼ਬਦ ਦਾ ਉਚਾਰਨ 'ਸੱਤਿ ਅਧਿਕ ਰਹਿਤ ਹੈ ਜਿਵੇਂ ਕਿ ***'ਸਤਿ ਸੁਹਾਣੁ ਸਦਾ ਮਨਿ ਚਾਉ॥'*** (ਜਪੁ ਜੀ ਪਉੜੀ ਨੰ: ੨੧)। ਏਥੇ ਸਤਿ ਸ਼ਬਦ ਦਾ ਅਰਥ ਸਦਾ ਕਾਇਮ ਰਹਿਣ ਵਾਲਾ ਵਾਹਿਗੁਰੂ ਹੈ। ਅਗਰ ਏਥੇ ਅਧਿਕ ਦਾ ਉਚਾਰਣ ਨਾ ਕੀਤਾ ਜਾਵੇ ਤਾਂ ਸਤਿ ਸ਼ਬਦ ਦਾ ਅਰਥ ਹੋ ਜਾਵੇਗਾ ਸਤੁ ਸੰਤੋਖ ਆਦਿ ਗੁਣ, ਜਿਵੇਂ ਕਿ ***'ਸੁਣਿਐ ਸਤੁ ਸੰਤੋਖੁ ਗਿਆਨੁ॥'*** (ਜਪੁ ਜੀ ਪਉੜੀ ਨੰ: ੧੦) ਜਿੱਥੇ ਸਤੁ ਸ਼ਬਦ ਦੇ-ਤ ਨੂੰ ਔਂਕੜ ਹੋਵੇ ਉਥੇ ਅਧਿਕ ਦਾ ਉਚਾਰਨ ਨਹੀਂ ਕਰਨਾ।

੨. ਸੱਤ ਸ਼ਬਦ ਸੰਖਿਆ ਵਾਚਕ ਹੋਣ ਕਰਕੇ ੭ ਦੀ ਗਿਣਤੀ ਵਿਚ ਵੀ ਆਉਂਦਾ ਹੈ ਜਿਸ ਨੂੰ ਉਚਾਰਨ ਸਮੇਂ ਅਧਿਕ ਦੀ ਵਰਤੋਂ ਕੀਤੀ ਜਾਂਦੀ ਹੈ। ਜਿਵੇਂ ***ਪੰਦ੍ਰਹ ਥਿੰਤੀ ਤੈ ਸਤ ਵਾਰ॥*** (ਬਿਲਾਵਲੁ ਮਹਲਾ ੩ ਵਾਰ ਸਤ ਘਰੁ ੧੦, ਪੰਨਾ ੮੪੨)

ਜੇ ਏਥੇ ਸੱਤ ਸ਼ਬਦ ਨਾਲ ਅਧਿਕ ਦੀ ਵਰਤੋਂ ਨਾ ਕੀਤੀ ਜਾਵੇ ਤਾਂ ਅਰਥ ਸੌ ਦੀ ਗਿਣਤੀ ਦਾ ਬਣ ਜਾਵੇਗਾ। ਜਿਵੇਂ ਕਿ ***'ਰੇ ਜਿਹਬਾ ਕਰਉ ਸਤ ਖੰਡ॥*** (ਭੈਰਉ ਬਾਣੀ ਨਾਮਦੇਉ ਜੀਉ ਕੀ, ਪੰਨਾ ੧੧੬੩)

ਇਥੇ ਸਤ ਖੰਡ ਦਾ ਅਰਥ ਹੈ ਸੌ ਟੁਕੜੇ। ਇਹ ਸਤ, ਸ਼ਬਦ ਸੰਸਕ੍ਰਿਤ ਦੇ ਸ਼ਤ ਸ਼ਬਦ ਤੋਂ ਬਣਿਆ ਹੈ। ਜਿਸ ਦਾ ਅਰਥ ਹੈ ਸੌ। ਜਿਵੇਂ ਅੱਜ ਕਲ ਗਣਿਤ ਵਿਦਿਆ ਵਿਚ ਪ੍ਰਤੀਸ਼ਤ ਸ਼ਬਦ ਪ੍ਰਚੱਲਤ ਹੈ। ਜਿਸ ਦਾ ਅਰਥ ਹੈ ਪ੍ਰਤੀ ਸੈਂਕੜਾ।

੩. ਹੋਰ ਦੇਖੋ:- ੧. **ਸਿਰੁ ਧਰਿ ਤਲੀ ਗਲੀ ਮੇਰੀ ਆਉ॥** (ਪੰਨਾ ੧੪੧੨)

੨. **ਇਕਨ੍ਾ ਗਲੀ ਜੰਜੀਰੀਆ ਇਕਿ ਤੁਰੀ ਚੜਹਿ ਬਿਸੀਆਰ॥** (ਪੰਨਾ ੪੭੫)

੩. **ਗਲੀ ਭਿਸਤਿ ਨ ਜਾਈਐ, ਛੁਟੈ ਸਚੁ ਕਮਾਇ॥** (ਪੰਨਾ ੧੪੧)

ਤੁਕ ਨੰ: ੧ ਵਿਚ ਆਏ 'ਗਲੀ' ਸ਼ਬਦ ਦਾ ਅਰਥ ਹੈ ਘਰਾਂ ਦੇ ਨੇੜੇ ਦਾ ਤੰਗ ਰਸਤਾ, ਵੀਹੀ। ਏਥੇ ਅਧਿਕ ਦਾ ਉਚਾਰਨ ਨਹੀਂ ਕਰਨਾ। ਤੁਕ ਨੰ: ੨ ਵਿਚ 'ਗਲੀ' ਸ਼ਬਦ ਦਾ ਅਰਥ ਹੈ 'ਗਲ੍ਾਂ' ਵਿਚ ਏਥੇ ਉਚਾਰਨ ਸਮੇਂ ਅਧਿਕ ਦਾ ਉਚਾਰਨ ਨਹੀਂ ਕਰਨਾ ਪਰ ਲੱਲੇ ਦੀ ਬਿਹਾਰੀ ਨਾਲ ਬਿੰਦੀ ਦਾ ਉਚਾਰਨ ਕਰਨਾ ਹੈ। ਤੁਕ ਨੰ: ੩ ਵਿਚ ਆਏ 'ਗਲੀ' ਸ਼ਬਦ ਉੱਪਰ ਅਧਿਕ ਤੇ ਬਿੰਦੀ ਦੋਹਾਂ ਦਾ ਹੀ ਉਚਾਰਨ ਕਰਕੇ ਗੱਲੀਂ ਬੋਲਣਾ ਹੈ। ਕਿਉਂਕਿ ਏਥੇ ਅਰਥ ਹੈ ਕੇਵਲ ਗੱਲਾਂ ਕਰਨ ਨਾਲ ਭਿਸਤ ਵਿਚ ਨਹੀਂ ਜਾ ਸਕਦਾ। ਉਪਰੋਕਤ ਨਿਯਮਾਂ ਦੀ ਉਲੰਘਨਾਂ ਕਰਨ ਨਾਲ ਜਿੱਥੇ ਪਾਠਾਂ ਦਾ ਉਚਾਰਨ ਅਸ਼ੁੱਧ ਹੋ ਜਾਵੇਗਾ ਉਥੇ ਅਰਥ ਵੀ ਗ਼ਲਤ ਹੋ ਜਾਣਗੇ। ਇਸ ਕਿਸਮ ਦੇ ਹੋਰ ਵੀ ਅਨੇਕਾਂ ਸ਼ਬਦ ਗੁਰਬਾਣੀ ਅੰਦਰ ਆਏ ਹਨ। ਜਿਨ੍ਹਾਂ ਦਾ ਸ਼ਬਦ ਜੋੜ ਇਕੋ ਜਿਹਾ ਹੋਣ ਦੇ ਬਾਵਜੂਦ ਇਕ ਸ਼ਬਦ ਤੇ ਅਧਿਕ ਦਾ ਉਚਾਰਨ ਨਹੀਂ ਕਰਨਾ ਪਰ ਉਸੇ ਕਿਸਮ ਦੇ ਦੂਜੇ ਸ਼ਬਦ ਤੇ ਅਧਿਕ ਦਾ ਉਚਾਰਨ ਕਰਨਾ ਹੈ ਜਿਵੇਂ, ਕਿ:- ਮਤਾ ਤੇ ਮੱਤਾ, ਸਦ ਤੇ ਸੱਦ, ਸਿਖ ਤੇ ਸਿੱਖ, ਮਧ ਤੇ ਮੱਧ, ਪਗ ਤੇ ਪੱਗ, ਖਟ ਤੇ ਖੱਟ, ਤਤ ਤੇ ਤੱਤ, ਮਲ ਤੇ ਮੱਲ, ਕਲ਼ ਤੇ ਕੱਲ੍ਹ, ਬਲ ਤੇ ਬੱਲ੍ਹ, ਸਿਖਾਂ ਤੇ ਸਿੱਖਾ, ਅਜ ਤੇ ਅੱਜ, ਗਲਾ ਤੇ ਗੱਲਾ, ਗੱਲੋਂ ਤੇ ਗੱਲ੍ਹਾਂ। ਵਿਸਥਾਰ ਦੇ ਭੈ ਤੋਂ ਗੁਰਬਾਣੀ ਦੀਆਂ ਉਹ ਤੁਕਾਂ ਨਹੀਂ ਲਿਖੀਆਂ ਜਿਨ੍ਹਾਂ ਵਿਚ ਉਪਰੋਕਤ ਸ਼ਬਦ ਵਰਤੇ ਗਏ ਹਨ।

੪. ਗੁਰਬਾਣੀ ਅੰਦਰ ਅਧਿਕ ਦਾ ਚਿੰਨ੍ਹ ਉੱਕਾ ਹੀ ਨਹੀਂ ਵਰਤਿਆ ਗਿਆ ਪਰ ਕਈ ਜਗ੍ਹਾ ਅਧਿਕ ਦੀ ਥਾਂ ਟਿੱਪੀ ਲਾਈ ਗਈ ਹੈ। ਜਿਵੇਂ ਕਿ :-

*ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥* (ਪੰਨਾ ੫੧)
*ਪਰਮ ਤੰਤ ਮਹਿ ਰੇਖ ਨ ਰੂਪੁ॥* (ਪੰਨਾ ੯੫੨)
*ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ॥* (ਪੰਨਾ ੩੧੫)
*ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥* (ਪੰਨਾ ੩੦੬)

ਉਪਰੋਕਤ ਤੁਕਾਂ ਵਿਚ ਆਏ ਸ਼ਬਦ ਮੰਧੇ, ਤੰਤ, ਮੁੰਢ, ਤੇ ਮੁੰਢਾਹੂੰ ਸ਼ਬਦ ਦੇ ਮੁਢਲੇ ਅੱਖਰਾਂ ਉੱਪਰ ਲੱਗੀਆਂ ਟਿੱਪੀਆਂ ਅਸਲ ਵਿਚ ਅਧਿਕ ਦੀ ਥਾਂ ਤੇ ਹੀ ਵਰਤੀਆਂ ਗਈਆਂ ਹਨ।

੫. ਕਈ ਅਨਜਾਣ ਪਾਠੀ ਜਿਨ੍ਹਾਂ ਸ਼ਬਦਾਂ ਉੱਪਰ ਅਧਿਕ ਦਾ ਉਚਾਰਨ ਨਹੀਂ ਕਰਨਾ ਉਨ੍ਹਾਂ ਸ਼ਬਦਾਂ ਉੱਪਰ ਅਧਿਕ ਦਾ ਉਚਾਰਨ ਕਰਕੇ ਸ਼ਬਦ ਦੇ ਸਹੀ ਰੂਪ ਤੇ ਸਹੀ ਅਰਥ ਨੂੰ ਵਿਗਾੜ ਦੇਂਦੇ ਹਨ, ਜਿਵੇਂ ਕਿ ਖਤੇ ਨੂੰ ਖੱਤੇ, ਨਿਹਤੇ ਨੂੰ ਨਿਹੱਤੇ, ਕੁਹਥੀ ਨੂੰ ਕੁਹੱਥੀ, ਕੁਹਥੜੇ ਨੂੰ ਕੁਹੱਥੜੇ, ਮਣਕੜਾ ਨੂੰ ਮਣੱਕੜਾ, ਮੁਸਲਿਮ ਨੂੰ ਮੁਸੱਲਿਮ, ਸੂਰਤਣ ਨੂੰ ਸੂਰਤੱਣ, ਡਾਹਪਣ ਨੂੰ ਡਾਹੱਪਣ, ਮਸਕਲੇ ਨੂੰ ਮਸਕੱਲੇ, ਬਡਪਨਾ ਨੂੰ ਬਡੱਪਨਾ, ਬਾਲਤਣ ਨੂੰ ਬਾਲਤੱਣ ਆਦਿ॥ ਪਾਠੀ ਸਿੰਘਾਂ ਨੂੰ ਅਜਿਹੇ ਸ਼ਬਦਾਂ ਦਾ ਉਚਾਰਨ ਬੜੀ ਸਾਵਧਾਨੀ ਨਾਲ ਕਰਨਾ ਚਾਹੀਦਾ ਹੈ। ਵਿਸਥਾਰ ਦੇ ਭੈ ਤੋਂ ਉਹ ਤੁਕਾਂ ਨਹੀਂ ਲਿਖੀਆਂ, ਜਿਨ੍ਹਾਂ ਵਿਚ ਉਪਰੋਕਤ ਸ਼ਬਦ ਵਰਤੇ ਗਏ ਹਨ।

(ਅ.) ਬਿੰਦੀ ਦਾ ਉਚਾਰਨ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਵਿੱਤਰ ਗੁਰਬਾਣੀ ਅੰਦਰ ਬਿੰਦੀ ਦੀ ਵਰਤੋਂ ਤਾਂ ਕੀਤੀ ਗਈ ਹੈ ਪਰ ਬਹੁਤ ਘੱਟ। ਪੁਰਾਤਨ ਲਿਖਤ ਬੀੜਾਂ ਦੇ ਲਿਖਾਰੀਆਂ ਨੇ ਅੱਖਰ ਨੂੰ ਲੱਗੀ ਬਿਹਾਰੀ ਦੇ ਸੱਜੇ ਪਾਸੇ ਠੀਕ ਥਾਂ ਤੇ ਬਿੰਦੀ ਲਾਈ ਹੈ। ਪਰ ਕਈ ਸ਼ਬਦਾਂ ਦੀ ਅੰਤਲੀ ਦੇ ਸੱਜੇ ਪਾਸੇ ਲਾਉਣ ਦੀ ਬਜਾਇ ਬਿੰਦੀ ਖੱਬੇ ਪਾਸੇ ਲਾ ਦਿੱਤੀ ਗਈ ਹੈ। ਜਿਸ ਨੂੰ ਛਾਪੇ ਦੀਆਂ ਪ੍ਰਚੱਲਤ ਬੀੜਾਂ ਵਿਚ ਦੇਖਿਆ ਜਾ ਸਕਦਾ ਹੈ, ਜਿਵੇਂ ਕਿ ਪੰਨਾ ੯੬੦ ਸਤਰ ੮/ਤੇ ਨੀਂਦ ਸ਼ਬਦ ਵਿਚ ਨੰਨੇ ਦੀ ਬਿਹਾਰੀ ਦੇ ਸੱਜੇ ਪਾਸੇ ਠੀਕ ਥਾਂ ਤੇ ਬਿੰਦੀ ਲੱਗੀ ਹੋਈ ਹੈ, ਤੁਕ ਹੈ:- **"ਨੀਂਦ ਵਿਆਪਿਆ ਕਾਮਿ ਸੰਤਾਪਿਆ** ***ਮੁਖਹੁ ਹਰਿ ਹਰਿ ਕਹਾਵੈ॥"*** ਪਰ ਪੰਨਾ ੧੨੦੩ ਸਤਰ ੧੮ ਵਿਚ ਨੀਂਦ ਸ਼ਬਦ ਵਿਚ ਨੰਨੇ ਅੱਖਰ ਦੀ ਬਿਹਾਰੀ ਦੇ ਖੱਬੇ ਪਾਸੇ ਬਿੰਦੀ ਗਈ ਹੈ। ਤੁਕ ਹੈ:- ***ਨਿਸਿ ਬਾਸੁਰ ਪ੍ਰਿਅ ਪ੍ਰਿਅ ਮੁਖਿ ਟੇਰਉ ਨੀਂਦ ਪਲਕ ਨਹੀ ਜਾਗਿਓ॥"*** ਮੇਰੀ ਰਾਇ ਵਿਚ ਇਹ ਲਿਖਾਰੀਆਂ ਜਾਂ ਪ੍ਰੈਸ ਵਾਲਿਆਂ ਦੀ ਉਕਾਈ ਸਮਝਣੀ ਚਾਹੀਦੀ ਹੈ। ਮੈਂ ਆਸ ਰਖਦਾ ਹਾਂ ਕਿ ਗੁਰਬਾਣੀ ਦੇ ਸ਼ਰਧਾਵਾਨ ਖੋਜੀ ਵਿਦਵਾਨ ਮੇਰੀ ਇਸ ਰਾਇ ਨਾਲ ਸੌ ਫ਼ੀ ਸਦੀ ਸਹਿਮਤ ਹੋਣਗੇ। ਇਕ ਹੋਰ ਹੈਰਾਨੀ ਭਰੀ ਗੱਲ ਇਹ ਹੈ ਕਿ ਕਈ ਥਾਂਈਂ ਇਹੋ ਖੱਬੇ

ਪਾਸੇ ਲੱਗੀ ਬਿੰਦੀ ਟਿੱਪੀ ਦਾ ਰੂਪ ਧਾਰਨ ਕਰ ਗਈ ਹੈ। ਜਿਵੇਂ ਕਿ ਪੰਨਾ ੩੪੩ ਤੇ ਥਿਤੀਂ ਕਬੀਰ ਜੀ ਕੀਂ ਵਿਚ ਥਿਤੀ ਦੇ ਤੱਤੇ ਦੀ ਬਿਹਾਰੀ ਨੂੰ ਅਤੇ ਕੀ ਦੇ ਕੱਕੇ ਦੀ ਬਿਹਾਰੀ ਨੂੰ ਸੱਜੇ ਪਾਸੇ ਬਿੰਦੀ ਲਾਉਣ ਦੀ ਬਜਾਇ ਖੱਬੇ ਪਾਸੇ ਬਿੰਦੀ ਲਾਉਣ ਦੀ ਥਾਂ ਟਿੱਪੀ ਲਾ ਦਿੱਤੀ ਗਈ ਹੈ ਜਿਸ ਦਾ ਉਚਾਰਨ ਕਰਨਾ ਪਾਠਕਾਂ ਲਈ ਅਸੰਭਵ ਹੈ, ਪਰ ਪੰਨਾ ੮੪੨ ਸਤਰ ੧ ਉੱਪਰ ਥਿਤੀ ਸ਼ਬਦ ਦੇ ਤੱਤੇ ਦੀ ਬਿਹਾਰੀ ਦੇ ਖੱਬੇ ਪਾਸੇ ਬਿੰਦੀ ਲੱਗੀ ਹੋਈ ਹੈ ਜੋ ਪੰਨਾ ੩੪੩ ਤੇ ਲੱਗੀ ਟਿੱਪੀ ਦਾ ਖੰਡਨ ਕਰ ਜਾਂਦੀ ਹੈ। ਅਸਲ ਲਿਖਣ ਸ਼ੈਲੀ ਅਨੁਸਾਰ ਬਿੰਦੀ ਸੱਜੇ ਬੰਨੇ ਹੀ ਲੱਗਣੀ ਚਾਹੀਦੀ ਹੈ।

ਜਿਨ੍ਹਾਂ ਸ਼ਬਦਾਂ ਵਿਚ ਲੋੜੀਂਦੇ ਥਾਂਵਾਂ ਉੱਪਰ ਬਿੰਦੀਆਂ ਨਹੀਂ ਲਾਈਆਂ ਗਈਆਂ ਉਨ੍ਹਾਂ ਥਾਂਵਾਂ ਤੇ ਬਿੰਦੀਆਂ ਦਾ ਉਚਾਰਨ ਹੀ ਅਰਥ ਨੂੰ ਸ਼ੁੱਧ ਕਰਦਾ ਹੈ। ਬਿੰਦੀ ਦੇ ਨਾ ਉਚਾਰਨ ਦੀ ਸੂਰਤ ਵਿਚ ਅਰਥ ਹੋਰ ਰੂਪ ਧਾਰਨ ਕਰ ਜਾਂਦਾ ਹੈ, ਜਿਵੇਂ ਕਿ :-

੧. *ਜੋ ਤੁਧੁ ਭਾਵੈ ਸਾਈ ਭਲੀ ਕਾਰ॥* (ਜਪੁਜੀ ਸਾਹਿਬ)

੨. ***ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ॥ ੫੮॥*** (ਪੰਨਾ ੧੩੮੧)

੩. ***ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ॥*** (ਪੰਨਾ ੮੧)

੪. ***ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ॥*** (ਪੰਨਾ ੮੩)

ਤੁਕ ਨੰ : ੧ ਤੇ ੨ ਵਿਚ ਸਾਈ ਸ਼ਬਦ ਦਾ ਉਚਾਰਨ ਬਿੰਦੀ ਤੋਂ ਬਿਨਾਂ ਹੈ ਜਿਸ ਦਾ ਅਰਥ ਹੈ 'ਉਹ' ਅਜਿਹੇ ਸ਼ਬਦ ਜਿਨ੍ਹਾਂ ਵਿਚ ਬਿੰਦੀ ਦੇ ਉਚਾਰਨ ਨਾਲ ਅਰਥ ਅਸ਼ੁੱਧ ਹੁੰਦਾ ਹੋਵੇ ਉਥੇ ਬਿੰਦੀ ਦਾ ਉਚਾਰਨ ਨਹੀਂ ਕਰਨਾ ਚਾਹੀਦਾ। ਪਰ ਤੁਕ ਨੰ: ੩ ਤੇ ੪ ਵਿਚ ਸੱਸੇ ਦੇ ਕੰਨੇ ਉੱਪਰ ਅਤੇ ੲ ਦੀ ਬਿਹਾਰੀ ਦੇ ਸੱਜੇ ਪਾਸੇ ਬਿੰਦੀ ਦਾ ਉਚਾਰਨ ਕਰਨਾ ਚਾਹੀਦਾ ਹੈ ਸਾਂਈਂ ਜਿਸ ਦਾ ਅਰਥ ਹੈ ਮਾਲਕ, 'ਵਾਹਿਗੁਰੂ' ਇਸੇ ਅਸੂਲ ਮੁਤਾਬਿਕ ਪੰਨਾ ੧੩੭੮ ਤੇ ਸ਼ੇਖ ਫਰੀਦ ਜੀ ਦੇ ਸਲੋਕ ਨੰ: ੩ ਵਿਚ ਆਈ ਤੁਕ ਵਿਚ ਸਾਂਈਂ ਸ਼ਬਦ ਦੇ ਕੰਨੇ ਉੱਪਰ ਤੇ ਬਿਹਾਰੀ ਦੇ ਸੱਜੇ ਪਾਸੇ ਦੋਹੀਂ ਥਾਈਂ ਬਿੰਦੀਆਂ ਲੱਗੀਆਂ ਹੋਈਆਂ ਹਨ। ਜਿਵੇਂ ਕਿ "***ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰ ਭੀ ਦਝਾਂ ਆਹਿ॥***" ਇਸੇ ਹੀ ਤਰ੍ਹਾਂ ਹੋਰ ਤੁਕਾਂ ਗਹੁ ਨਾਲ ਪੜੋ:-

੧. ***ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ॥ ੧॥*** (ਪੰਨਾ ੭੦੦)

੨. ***ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ॥ ੩॥ (ਪੰਨਾ ੪੫੬)***

੩. ***ਸਦਾ ਸਾਂਤਿ ਸੁਖੁ ਮਨਿ ਵਸੈ, ਚੂਕੈ ਕੂਕ ਪੁਕਾਰ॥*** (ਪੰਨਾ ੮੬)

੪. ***ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ, ਦੂਜੀ ਨਾਹੀ ਜਾਇ॥*** (ਮ: ੩, ਪੰਨਾ ੬੪੦)

ਉਪਰੋਕਤ ਤੁਕ ਨੰ ੧ ਤੇ ੨ ਵਿਚ ਬਿੰਦੀ ਤੋਂ ਬਿਨਾਂ ਸਾਤਿ ਉਚਾਰਨ ਕਰਨਾ ਹੈ। ਇਥੇ ਸਾਤਿ ਦਾ ਅਰਥ ਸੱਚ ਹੈ ਪਰ ਤੁਕ ਨੰ: ੩ ਤੇ ੪ ਵਿਚ ਉਚਾਰਨ ਬਿੰਦੀ ਸਹਿਤ ਸਾਂਤਿ ਕਰਨਾ ਹੈ ਜਿਨ੍ਹਾਂ ਦਾ ਅਰਥ ਸ਼ਾਂਤੀ ਹੈ। ਇਵੇਂ ਹੀ ਭਾਗਾ ਤੇ ਭਾਗਾਂ, ਸਾਧਾ ਤੇ ਸਾਧਾਂ, ਗਲੀ ਤੇ ਗਲੀਂ, ਗਲਾ ਤੇ ਗਲ੍ਹਾਂ, ਸਉਦੇ ਤੇ ਸਉਂਦੇ, ਗੋਰੀ ਤੇ ਗੋਰੀਂ, ਬਾਗ ਤੇ ਬਾਂਗ, ਬਾਗਾ ਤੇ ਬਾਂਗਾਂ, ਦੇਖਾ ਤੇ ਦੇਖਾਂ, ਰਹਾ ਤੇ ਰਹਾਂ, ਗਾਉ ਤੇ ਗਾਉਂ, ਜਾਉ ਤੇ ਜਾਉਂ, ਦੇਉ ਤੇ ਦੇਉਂ, ਕਰੀ ਤੇ ਕਰੀਂ, ਧਰੀ ਤੇ ਧਰੀਂ ਆਦਿ ਅਨੇਕਾਂ ਸ਼ਬਦ ਹਨ ਜਿਨ੍ਹਾਂ ਚੋਂ ਪਹਿਲੇ ਸ਼ਬਦ ਦੇ ਅੰਤ ਬਿੰਦੀ ਨਹੀਂ ਉਚਾਰਨੀ ਪਰ ਦੂਜੇ ਸ਼ਬਦਾਂ ਦੇ ਅੰਤ ਬਿੰਦੀ ਦਾ ਉਚਾਰਨ ਕਰਨਾ ਪਾਠ ਅਤੇ ਅਰਥ ਦੀ ਸ਼ੁੱਧਤਾ ਦਾ ਸੂਚਕ ਹੈ।

(ੲ) ਟਿੱਪੀ

ਟਿੱਪੀ ਇਕ ਦੀਰਘ ਮਾਤਰਾ ਹੈ, ਇਸ ਦੀ ਗੁਰਬਾਣੀ ਵਿਚ ਆਮ ਵਰਤੋਂ ਕੀਤੀ ਗਈ ਹੈ। ਕਈ ਅਜਿਹੇ ਸ਼ਬਦ ਹਨ ਜਿਨ੍ਹਾਂ ਉੱਪਰ ਠੀਕ ਥਾਂ ਸਿਰ ਟਿੱਪੀਆਂ ਲੱਗੀਆਂ ਹੋਈਆਂ ਹਨ ਪਰ ਉਨ੍ਹਾਂ ਦੀ ਅਰਥਾਂ ਵਿਚ ਆਏ ਸ਼ਬਦ ਜੋੜਾਂ ਵਾਲੇ ਸ਼ਬਦਾਂ ਉੱਪਰ ਕਲਮ ਦੀ ਉਕਾਈ ਕਾਰਨ ਟਿੱਪੀ ਨਹੀਂ ਲੱਗ ਸਕੀ। ਉਨ੍ਹਾਂ ਸ਼ਬਦਾਂ ਉੱਪਰ ਟਿੱਪੀ ਨਾ ਹੋਣ ਦੇ ਬਾਵਜੂਦ ਵੀ ਟਿੱਪੀ ਦਾ ਉਚਾਰਨ ਅਰਥ ਅਸ਼ੁੱਧ ਹੋ ਜਾਵੇਗਾ ਪਾਠਕਾਂ ਦੀ ਗਿਆਤ ਹਿੱਤ ਹੇਠ ਕੁਝ ਵੰਨਗੀਆਂ ਗੁਰਬਾਣੀ ਵਿਚੋਂ ਹੀ ਦਿੱਤੀਆਂ ਜਾਂਦੀਆਂ ਹਨ।

੧. ***ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥*** *(ਪੰਨਾ੧੯੮)*
੨. ***ਸਾਚੀ ਪੂੰਜੀ ਸਚੁ ਸੰਜਮੋ, ਆਠ ਪਹਰ ਗੁਣ ਗਾਉ॥*** *(ਪੰਨਾ ੪੮)*
੩. ***ਹਰਿ ਪੂਜੀ ਹਰਿ ਪੂਜੀ ਚਾਹੀ, ਮੇਰੇ ਸਤਿਗੁਰ ਸਾਹਾ ਰਾਮ॥*** *(ਪੰਨਾ ੪੪੨)*
੪. ***ਹਰਿ ਪੂਜੀ ਚਾਹੀ ਨਾਮੁ ਬਿਸਾਹੀ, ਗੁਣ ਗਾਵੈ ਗੁਣ ਭਾਵੈ॥*** *(ਪੰਨਾ ੪੪੨)*

ਤੁਕ ਨੰ: ੧ ਤੇ ੨ ਵਿਚ ਪੂੰਜੀ ਸ਼ਬਦ ਨੂੰ ਟਿੱਪੀ ਠੀਕ ਥਾਂ ਸਿਰ ਲੱਗੀ ਹੋਈ ਹੈ ਪਰ ਤੁਕ ਨੰ: ੩ ਤੇ ੪ ਵਿਚ ਟਿੱਪੀ ਨਹੀਂ ਲੱਗੀ ਹੋਈ, ਅਰਥ ਪੂੰਜੀ ਦਾ ਹੀ ਹੈ ਇਸ ਲਈ ਇਨ੍ਹਾਂ ਤੁਕਾਂ ਵਿਚ ਟਿੱਪੀ ਦਾ ਉਚਾਰਨ ਕਰਨਾ ਜ਼ਰੂਰੀ ਹੈ, ਨਹੀਂ ਤਾਂ ਅਰਥ ਪੂਜਣ ਦਾ ਬਣ ਜਾਵੇਗਾ ਜਿਵੇਂ ਕਿ- ***'ਗਾਡਰ ਲੇ ਕਾਮਧੇਨੁ ਕਰਿ ਪੂਜੀ॥'*** *(ਪੰਨਾ ੧੯੮)*

ਜਿਸ ਦਾ ਅਰਥ ਹੈ ਭੇਡ ਨੂੰ ਲੈ ਕੇ, ਕਾਮਧੇਨ ਕਰਕੇ ਪੂਜੀ ਜਾਂਦੀ ਹੈ। ਇਵੇਂ ਹੀ: -

੧. ***ਅਠਸਠਿ ਤੀਰਥ ਦੇਨਿ ਨ ਢੋਈ, ਬ੍ਰਹਮਣ ਅੰਨੁ ਨ ਖਾਹੀ॥*** *(ਪੰਨਾ੧੪੯)*
੨. ***ਭੂਖੇ ਪ੍ਰੀਤਿ ਹੋਵੈ ਅੰਨੁ ਖਾਇ॥*** *(ਪੰਨਾ ੧੬੪)*
੩. ***ਜਿਸ ਕਾ ਅਨੁ ਧਨੁ ਸਹਜਿ ਨ ਜਾਨਾ॥*** *(ਪੰਨਾ ੪੧੪)*
੪. ***ਕਹਤ ਕਬੀਰ ਸੁਨਹੁ ਰੇ ਸੰਤਹੁ, ਅਨੁ ਧਨੁ ਕਛੂਐ ਲੈ ਨ ਗਇਓ॥*** *(ਪੰਨਾ੪੭੯)*

ਤੁਕ ਨੰ: ੧ ਤੇ ੨ ਵਿਚ 'ਅੰਨੁ' ਸ਼ਬਦ ਨੂੰ ਟਿੱਪੀ ਲੱਗੀ ਹੋਈ ਹੈ ਜਿਸ ਦਾ ਅਰਥ

ਹੈ ਅਨਾਜ, ਪਰ ਤੁਕ ਨੰ: ੩ ਤੇ ੪ ਵਿਚ ਆਏ ਅਨੁ ਸ਼ਬਦ ਨੂੰ ਟਿੱਪੀ ਨਹੀਂ ਲਾਈ ਗਈ ਜਦ ਕਿ ਇਥੇ ਵੀ ਅਰਥ ਅਨਾਜ ਹੀ ਹੈ. ਟਿੱਪੀ ਤੋਂ ਬਿਨਾਂ ਅਨੁ ਸ਼ਬਦ ਦਾ ਅਰਥ ਨਿਰੰਤਰ, ਹੋਰ ਜਾਂ ਦ੍ਵੈਤ ਹੀ ਹੋ ਸਕਦਾ ਹੈ ਅਨਾਜ ਨਹੀਂ।

ਹੋਰ ਦੇਖੋ: -

**੧. *ਪੋਤੈ ਜਿਨ ਕੈ ਪੁੰਨੁ ਹੈ, ਤਿਨ ਸਤਸੰਗਤਿ ਮੇਲਾਇ॥ ੧॥*** *(ਪੰਨਾ ੩੦)*

**੨. *ਉਨਮਤ ਕਾਮਿ ਮਹਾ ਬਿਖੁ ਭੂਲੈ, ਪਾਪੁ ਪੁੰਨੁ ਨ ਪਛਾਨਿਆ॥*** *(ਪੰਨਾ ੯੩)*

**੩. *ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ॥***
***ਕਰਿ ਡੰਡਉਤ ਪੁਨੁ ਵਡਾ ਹੇ॥*** *(ਪੰਨਾ ੧੩)*

ਤੁਕ ਨੰ: ੧ ਤੇ ੨ ਵਿਚ ਪੁੰਨੁ ਸ਼ਬਦ ਨੂੰ ਟਿੱਪੀ ਠੀਕ ਥਾਂ ਸਿਰ ਲੱਗੀ ਹੋਈ ਹੈ ਪਰ ਤੁਕ ਨੰ: ੩ ਤੇ ੪ ਵਿਚ ਟਿੱਪੀ ਰਹਿ ਗਈ ਜਾਪਦੀ ਹੈ ਇਥੇ ਟਿੱਪੀ ਦਾ ਉਚਾਰਨ ਜ਼ਰੂਰ ਕਰਨਾ ਚਾਹੀਦਾ ਹੈ, ਨਹੀਂ ਤਾਂ ਪੁਨੁ ਸ਼ਬਦ ਦਾ ਅਰਥ ਪੁਨਹ ਭਾਵ ਫੇਰ ਹੋ ਜਾਵੇਗਾ।

ਇਸੇ ਤਰ੍ਹਾਂ :-

**੧. *ਕਬ ਹੀ ਰਾਜਾ ਕਬ ਮੰਗਨਹਾਰੁ॥*** *(ਪੰਨਾ ੧੧੯੨)*

**੨. *ਠਾਕੁਰੁ ਲੇਖਾ ਮਗਨਹਾਰੁ॥*** *(ਪੰਨਾ ੧੧੯੬)*

ਤੁਕ ਨੰ: ੧ ਵਿਚ ਮੰਗਨਹਾਰੁ ਦੇ ਮੰਮੇ ਉੱਪਰ ਟਿੱਪੀ ਠੀਕ ਥਾਂ ਸਿਰ ਲੱਗੀ ਹੋਈ ਹੈ ਤੇ ਅਰਥ ਹੈ ਮੰਗਣ ਵਾਲਾ ਪਰ ਤੁਕ ਨੰ: ੨ ਵਿਚ ਮੰਮੇ ਅੱਖਰ ਉੱਪਰ ਟਿੱਪੀ ਨ ਹੋਣ ਕਰਕੇ ਅਰਥ ਮਗਨ ਹੋਣ ਵਾਲਾ ਬਣ ਜਾਵੇਗਾ, ਜਦ ਇਥੇ ਵੀ ਅਰਥ ਮੰਗਣ ਵਾਲਾ ਹੀ ਹੈ। ਇਸ ਲਈ ਇਥੇ ਟਿੱਪੀ ਜ਼ਰੂਰ ਉਚਾਰਨ ਕਰੋ। ਇਸ ਤਰ੍ਹਾਂ ਦੇ ਹੋਰ ਵੀ ਅਨੇਕਾਂ ਸ਼ਬਦ ਹਨ। ਜਿਵੇਂ ਪਰਪੰਚ ਤੇ ਪਰਪਚ, ਪੰਡੀਆ ਤੇ ਪਡੀਆ, ਮੁੰਡੀਆ ਤੇ ਮੁਡੀਆ, ਕੰਨਿ ਤੇ ਕਨਿ, ਮੁੰਦਾਵਣੀ ਤੇ ਮੁਦਾਵਣੀ, ਪਿੰਡ ਤੇ ਪਿਡ ਆਦਿ।

(ਸ) ਪੈਰ ਚਿੰਨ੍ਹਾਂ ਵਾਲੇ ਸ਼ਬਦ

ਗੁਰਬਾਣੀ ਵਿਚ ਕਈ ਅੱਖਰਾਂ ਦੇ ਹੇਠ ਉਦਾਤ ਚਿੰਨ੍ਹ (,) ਹਕਸ਼ ਚਿੰਨ੍ਹ ( ) ਅਤੇ ਯਕਸ਼ ਚਿੰਨ੍ਹ ( ) ਲੱਗੇ ਹੋਏ ਹਨ। ਜਿਨ੍ਹਾਂ ਦੇ ਲੱਗਣ ਨਾਲ ਸ਼ਬਦ ਦਾ ਉਚਾਰਨ ਬਦਲ ਜਾਂਦਾ ਹੈ ਜਿਵੇਂ:-

੧. ਉਦਾਤ ਚਿੰਨ੍ਹ ( ) ***ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥***

ਇਥੇ ਬੰਨਾ ਸ਼ਬਦ ਦੇ ਨੰਨੇ ਨੂੰ ਲੱਗਣ ਵਾਲਾ ਉਦਾਤ ਚਿੰਨ੍ਹ ਅਲੋਪ ਹੈ ਪਰ ਗੁਰਬਾਣੀ ਅੰਦਰ ਕਈ ਸ਼ਬਦਾਂ ਵਿਚ ਇਹ ਚਿੰਨ੍ਹ ਲੱਗਾ ਹੋਇਆ ਮਿਲਦਾ ਹੈ:-

***ਗੁਣ ਰਾਸਿ ਬੰਨ੍ਹਿ ਪਲੈ ਆਨੀ॥*** *(ਪੰਨਾ ੩੭੨)*

***ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ॥੭॥*** (ਪੰਨਾ ੪੨੦)

***ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ॥*** (ਪੰਨਾ ੫੩੮)

ਇਨ੍ਹਾਂ ਉਪਰੋਕਤ ਤਿੰਨਾਂ ਤੁਕਾਂ ਵਿਚ ਇਹ ਚਿੰਨ੍ਹ ਲੱਗਾ ਹੋਇਆ ਹੈ। ਇਹ ਚਿੰਨ੍ਹ ਕਿਤੇ ਲੱਗਾ ਹੋਵੇ ਜਾਂ ਨਾ ਲੱਗਾ ਹੋਵੇ ਜਿਥੇ ਬੰਨ੍ਹਣ ਦੇ ਅਰਥਾਂ ਵਿਚ ਆਵੇ ਉਥੇ ਇਸ ਚਿੰਨ੍ਹ ਦਾ ਉਚਾਰਨ ਬੜਾ ਹੀ ਜ਼ਰੂਰੀ ਹੈ। ਜਿਵੇਂ ਉਪਰਲੀਆਂ ਤੁਕਾਂ ਵਿਚ ਸਪਸ਼ਟ ਹੈ, ਪਰ ਜਿੱਥੇ ਇਹ ਚਿੰਨ੍ਹ ਉਚਾਰਨ ਨਾਲ ਅਰਥ ਬਦਲ ਜਾਂਦਾ ਹੋਵੇ ਉਥੇ ਇਸ ਚਿੰਨ ਦਾ ਉਚਾਰਨ ਕਰਨਾ ਯੋਗ ਨਹੀਂ ਹੋਵੇਗਾ ਜਿਵੇਂ ਕਿ :-

***"ਪਰਮੇਸਰਿ ਦਿਤਾ ਬੰਨਾ"*** ਤੁਕ ਵਿਚ ਆਏ ਬੰਨਾ ਸ਼ਬਦ ਦਾ ਅਰਥ ਆਸਰਾ ਹੈ ਅਤੇ ***'ਫਰੀਦਾ ਮਉਤੈ ਦਾ ਬੰਨਾ ਏਵੈ'*** ਵਿਚ ਬੰਨਾ ਦਾ ਅਰਥ ਕਿਨਾਰਾ ਹੈ। ਇਨ੍ਹਾਂ ਦੋਹਾਂ ਤੁਕਾਂ ਵਿਚ ਉਦਾਤ ਚਿੰਨ੍ਹ ਦੇ ਉਚਾਰਨ ਨਾਲ ਅਰਥ ਗ਼ਲਤ ਹੋ ਜਾਵੇਗਾ। ਇਸ ਲਈ ਅਜਿਹੇ ਥਾਂਵਾਂ ਤੋਂ ਇਸ ਚਿੰਨ੍ਹ ਦਾ ਉਚਾਰਨ ਨਹੀਂ ਕਰਨਾ ਚਾਹੀਦਾ।

੨. ਹਕਸ਼ ਚਿੰਨ੍ਹ ( ੍ਹ ) ਜਿਨ੍ਹਾਂ ਸ਼ਬਦਾਂ ਦਾ ਅਰਥ ਨਹਾਉਣ ਨਾਲ ਸੰਬੰਧ ਰਖਦਾ ਹੈ ਉਥੇ ਨੰਨੇ ਅੱਖਰ ਹੇਠ ਅੱਧੇ ਹਾਹੇ ਅੱਖਰ ਦਾ ਉਚਾਰਨ ਕਰਨਾ ਚਾਹੀਦਾ ਹੈ ਜਿਵੇਂ ਕਿ :

***ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ॥*** ( ਜਪੁਜੀ ਪੰਨਾ ੨)

ਅਤੇ ***'ਅੰਤਰਗਤਿ ਤੀਰਥਿ ਮਲਿ ਨਾਉ॥'*** ***'ਰਾਮਦਾਸ ਸਰੋਵਰਿ ਨਾਤੇ'*** ਆਦਿ ਤੁਕਾਂ ਵਿਚ ਨਾਵਾ, ਨਾਇ, ਨਾਉ ਤੇ ਨਾਤੇ ਸ਼ਬਦਾਂ ਦੇ ਨੰਨੇ ਅੱਖਰਾਂ ਹੇਠ ਹਕਸ਼ ਚਿੰਨ੍ਹ ( ੍ਹ ) ਦਾ ਉਚਾਰਨ ਕਰਨਾ ਅਤਿ ਲੋੜੀਂਦਾ ਹੈ ਨਹੀਂ ਤਾਂ ਅਰਥ ਨਾਮ ਨਾਲ ਸਬੰਧਤ ਹੋ ਜਾਵੇਗਾ ਪਰ ਜਿੱਥੇ ਸ਼ਬਦਾਂ ਦੇ ਅਰਥ ਨਾਮ ਨਾਲ ਸਬੰਧ ਰਖਦੇ ਹੋਣ ਉਥੇ ਇਸ ਚਿੰਨ੍ਹ ਦਾ ਉਚਾਰਨ ਵਿਵਰਜਤ ਹੈ।

ਜਿਵੇਂ ਕਿ :-

***'ਸਾਚਾ ਸਾਹਿਬੁ ਸਾਚੁ ਨਾਇ'*** (ਜਪੁਜੀ ਸਾਹਿਬ )

***'ਅੰਮ੍ਰਿਤ ਵੇਲਾ ਸਚੁ ਨਾਉ'*** ਵਿਚ ਨਾਇ ਤੇ ਨਾਉ ਸ਼ਬਦਾਂ ਦਾ ਅਰਥ ਨਾਮ ਹੈ। ਇਸ ਲਈ ਇਥੇ ਹਕਸ਼ ਚਿੰਨ੍ਹ ( ੍ਹ ) ਦਾ ਉਚਾਰਨ ਨਹੀਂ ਕਰਨਾ।

ਇਸੇ ਤਰ੍ਹਾਂ ਦੇ ਗੁਰਬਾਣੀ ਦੇ ਅੰਦਰ ਹੋਰ ਵੀ ਸ਼ਬਦ ਹਨ ਜਿਵੇਂ ਕਿ ਚਰੈ ਤੇ ਚਰ੍ਹੈ ਪੜਿਆ ਤੇ ਪੜ੍ਹਿਆ, ਚੋਲਾ ਤੋਂ ਚੋਲ੍ਹਾ, ਕਲ ਤੋਂ ਕਲ੍ਹ, ਗੱਲਾਂ ਤੇ ਗੱਲ੍ਹਾਂ, ਸਰਾ ਤੇ ਸਰ੍ਹਾ ਆਦਿ ਸ਼ਬਦਾਂ ਵਿਚ ਪਹਿਲੇ ਸ਼ਬਦਾਂ ਹੇਠ ਇਹ ਚਿੰਨ੍ਹ ਉਚਾਰਨ ਨਹੀਂ ਕਰਨਾ ਪਰ ਦੂਜੇ ਸ਼ਬਦਾਂ ਹੇਠ ਇਸ ਚਿੰਨ੍ਹ ਦਾ ਉਚਾਰਨ ਜ਼ਰੂਰ ਹੀ ਕਰਨਾ ਹੈ।

੨. ਯਕਸ਼ ਚਿੰਨ੍ਹ:- ( ੵ ) ਇਹ ਚਿੰਨ੍ਹ ਅੱਧੇ ਯਯੇ ਦੇ ਉਚਾਰਨ ਦਾ ਕੰਮ ਕਰਦਾ

ਹੈ। ਗੁਰਬਾਣੀ ਅੰਦਰ ਕਈ ਜਗ੍ਹਾ ਆਇਆ ਹੈ, ਜਿਵੇ ਕਿ:-

*'ਅਕਰਣੰ ਕਰੋਤਿ ਅਖਾਦ੍ਿ ਖਾਦ੍ੰ ਅਸਾਜ੍ੰ ਸਾਜਿ ਸਮਜਯਾ॥'*

(ਸਲੋਕ ਸਹਸਕ੍ਰਿਤੀ, ਪੰਨਾ ੧੩੫੮)

*੪. ਆਤਮ ਰਖ੍ਾ ਗੋਪਾਲ ਸੁਆਮੀ ਧਨ ਚਰਣ ਰਖ੍ਾ ਜਗਦੀਸ੍ਰਹ॥*

(ਸਲੋਕ ਸਹਸਕ੍ਰਿਤੀ, ਪੰਨਾ ੧੩੪੮ )

*ਜੇਨ ਕਲਾ ਸਸਿ ਸੂਰ ਨਖ੍ਤ੍ਰ ਜੋਤ੍ਿੰ ਸਾਸੰ ਸਰੀਰ ਧਾਰਣੰ॥* (ਪੰਨਾ ੧੩੫੯)

ਉਪਰੋਕਤ ਤੁਕਾਂ ਵਿਚ ਆਏ ਸ਼ਬਦ ਅਖਾਦ੍ਿ, ਖਾਦ੍ੰ, ਅਸਾਜ੍ੰ, ਰਖ੍ਾ ਨਖ੍ਤ੍ਰ ਤੇ ਜੋਤ੍ਿੰ ਦਾ ਉਚਾਰਨ ਇਸ ਚਿੰਨ੍ਹ ਸਹਿਤ ਕਰਨਾ ਚਾਹੀਦਾ ਹੈ, ਨਹੀਂ ਤਾਂ ਪਾਠ ਤੇ ਅਰਥ ਦਰੁਸਤ ਨਹੀਂ ਹੋ ਸਕਣਗੇ ਤੇ ਸ਼ਬਦਾਂ ਦਾ ਸਹੀ ਰੂਪ ਵਿਗੜ ਜਾਵੇਗਾ।

(ਹ) ਦੋ ਮਾਤ੍ਰੇ ਅੱਖਰਾਂ ਵਾਲੇ ਸ਼ਬਦ—

*੧. ਰਾਜ ਮਿਲਕ ਜੋਬਨ ਗ੍ਰਿਹ ਸੋਭਾ ਰੂਪਵੰਤੁ ਜੋੁਆਨੀ॥*

(ਪੰਨਾ ੩੭੯)

*੨. ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ*
*ਸਹਸ ਮੂਰਤਿ ਨਨਾ ਏਕ ਤੋੁਹੀ॥* (ਪੰਨਾ ੧੩)

*੩. ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ*
*ਅਨਦਿਨੋੁ ਮੋਹਿ ਆਹੀ ਪਿਆਸਾ॥* (ਪੰਨਾ ੧੩)

*੪. ਸਰਣਿ ਪਇਆ ਨਾਨਕ ਸੋੁਹੇਲਾ॥* (ਪੰਨਾ ੩੮੩)

*੫. ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ॥*
*ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ॥*
*ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ॥* (ਪੰਨਾ ੨੫)

ਇਨ੍ਹਾਂ ਉਪਰੋਕਤ ਤੁਕਾਂ ਵਿਚ ਸ਼ਬਦ ਜੋੁਆਨੀ, ਤੋੁਹੀ, ਅਨਦਿਨੋੁ, ਸੋੁਹੇਲਾ, ਮਿਆਨੋੁ, ਜਹਾਨੋੁ, ਪਰਵਾਨੋੁ ਦੋ ਮਾਤਰੇ, ਅੱਖਰਾਂ ਵਾਲੇ ਸ਼ਬਦ ਹਨ ਇਨ੍ਹਾਂ ਸ਼ਬਦਾਂ ਨੂੰ ਔਂਕੜ ਤੇ ਹੋੜਾ ਦੋ ਦੋ ਮਾਤ੍ਰਾਂ ਲੱਗੀਆਂ ਹੋਈਆਂ ਹਨ। ਇਨ੍ਹਾਂ ਸ਼ਬਦਾਂ ਦੇ ਸ਼ੁੱਧ ਰੂਪ ਔਂਕੜ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਔਂਕੜ ਦੀ ਥਾਂ ਹੋੜਾ ਉਚਾਰਨ ਕਰਨਾ ਚਾਹੀਦਾ ਹੈ।

*੧. ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੋੁਹੰਦੀ॥* (ਪੰਨਾ ੭੮)

*੨. ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥* (ਪੰਨਾ ੨੧)

*੩. ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲੁ॥* (ਪੰਨਾ ੫੯)

*੪. ਝੂਠਾ ਰੁਦਨੁ ਹੋਆ ਦੋੁਆਲੈ ਖਿਨ ਮਹਿ ਭਇਆ ਪਰਾਇਆ॥* (ਪੰਨਾ ੭੫)

**੫. ਸਾਈ ਸੋੁਹਾਗਣਿ ਨਾਨਕਾ ਜੋ ਭਾਣੀ ਕਰਤਾਰਿ ਰੀ॥** (ਪੰਨਾ ੪੦੦)
**੬. ਪ੍ਰਭ ਕਿਰਪਾਲ ਦਇਆਲ ਗੋੁਬਿੰਦ॥** (ਪੰਨਾ ੮੬੬)

ਇਨ੍ਹਾਂ ਉਪਰੋਕਤ ਤੁਕਾਂ ਵਿਚ ਸੋੁਹੰਦੀ, ਲੋੁਭਾਨੁ, ਤੋੁਲਾਇਸੀ, ਦੋੁਆਲੈ, ਸੋੁਹਾਗਣਿ ਤੇ ਗੋੁਬਿੰਦ ਆਦਿ ਸ਼ਬਦ ਦੋ ਮਾਤਰੇ ਹਨ।

ਇਨ੍ਹਾਂ ਸ਼ਬਦਾਂ ਦੇ ਸਹੀ ਰੂਪ ਹੋੜਿਆਂ ਨਾਲ ਹਨ ਪਰ ਤੁਕਾਂ ਦਾ ਵਜ਼ਨ ਪੂਰਾ ਕਰਨ ਲਈ ਬੋਲਣੇ ਔਂਕੜ ਹਨ। ਇਸ ਉਪਰੋਕਤ ਵਿਚਾਰ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਅਜਿਹੇ ਸ਼ਬਦਾਂ ਵਿਚ ਇਕ ਲਗ ਤਾਂ ਸ਼ਬਦ ਦੇ ਸਹੀ ਰੂਪ ਨੂੰ ਪ੍ਰਗਟ ਕਰਨ ਵਾਸਤੇ ਲਾਈ ਹੈ, ਪਰ ਦੂਜੀ ਲਗ ਤੁਕ ਦਾ ਵਜ਼ਨ ਪੂਰਾ ਕਰਨ ਲਈ ਲਾਈ ਗਈ ਹੈ। ਉਸ ਲਗ ਦਾ ਸ਼ਬਦ ਦੇ ਉਚਾਰਨ/ਕਰਨ ਸਮੇਂ ਪ੍ਰਯੋਗ ਕਰਨਾ ਚਾਹੀਦਾ ਹੈ। ਸਾਡੀ ਇਸ ਰਾਇ ਨਾਲ ਪੰਡਿਤ ਕਰਤਾਰ ਸਿੰਘ ਦਾਖਾ, ਭਾਈ ਸਾਹਿਬ ਸਿੰਘ ਜੀ ਵੀ ਸਹਿਮਤ ਹਨ। ਇਹੀ ਵਿਚਾਰ ਹੀ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ ਵਿਦਿਆਰਥੀਆਂ ਨੂੰ ਪੜ੍ਹਾਉਣ ਵੇਲੇ ਦੱਸਿਆ ਕਰਦੇ ਸਨ।

ਪਰ ਸ੍ਰ: ਧੰਨਾ ਸਿੰਘ ਜੀ ਆਪਣੀ ਰਚਿਤ ਪੁਸਤਕ "ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦਾ ਸ਼ੁੱਧ ਉਚਾਰਨ" ਵਿਚ ਦੋ ਮਾਤਰੇ ਸ਼ਬਦਾਂ ਦੇ ਉਚਾਰਨ ਬਾਰੇ ਟਪਲਾ ਖਾ ਗਏ ਹਨ। ਉਨ੍ਹਾਂ ਨੇ ਸ਼ਬਦ ਦੇ ਸਹੀ ਰੂਪ ਵਾਲੀ ਲਗ ਨੂੰ ਉਚਾਰਨ ਤੇ ਜ਼ੋਰ ਦਿੱਤਾ ਹੈ ਤੇ ਦੂਜੀ ਦੇ ਤਿਆਗ ਕਰਨ ਦਾ ਉਪਦੇਸ਼ ਦਿੱਤਾ ਹੈ। ਜਿਵੇਂ ਕਿ ਉੱਪਰ ਆਈਆਂ ਤੁਕਾਂ ਨੂੰ ੫ ਤੇ ੬ 'ਚ ਆਏ ਸ਼ਬਦਾਂ ਸੋੁਹਾਗਣੀ, ਗੋੁਬਿੰਦ ਤੇ ਸੋੁਹੇਲਾ ਬਾਰੇ ਉਹ ਲਿਖਦੇ ਹਨ ਕਿ ਇਨ੍ਹਾਂ ਸ਼ਬਦਾਂ ਵਿਚ ਚੂੰਕਿ ਹੋੜੇ ਵਾਲਾ ਰੂਪ ਗੁਰਬਾਣੀ ਵਿਚ ਜ਼ਿਆਦਾ ਆਇਆ ਹੈ ਇਸ ਲਈ ਹੋੜਿਆਂ ਦਾ ਉਚਾਰਨ ਕਰਨਾ ਹੈ ਤੇ ਔਂਕੜਾਂ ਦਾ ਤਿਆਗ ਕਰਨਾ ਹੈ ਜਦ ਕਿ ਅਸਲੀਅਤ ਇਹ ਹੈ ਕਿ ਇਨ੍ਹਾਂ ਸ਼ਬਦਾਂ ਦੇ ਹੋੜਿਆਂ ਦਾ ਉਚਾਰਨ ਸਮੇਂ ਤਿਆਗ ਕਰਨਾ ਹੈ ਤੇ ਤੁਕਾਂ ਦੇ ਵਜ਼ਨ ਪੂਰੇ ਕਰਨ ਲਈ ਔਂਕੜਾਂ ਦਾ ਉਚਾਰਨ ਕਰਨਾ ਹੈ। ਕਈ ਸੱਜਣਾਂ ਦਾ ਵਿਚਾਰ ਹੈ ਕਿ ਉਚਾਰਨ ਸਮੇਂ ਹੋੜੇ ਤੇ ਔਂਕੜ ਦੀ ਵਿਚਕਾਰਲੀ ਅਵਾਜ਼ ਬੋਲਣੀ ਚਾਹੀਦੀ ਹੈ ਜੋ ਕਿਸੇ ਤਰ੍ਹਾਂ ਵੀ ਠੀਕ ਨਹੀਂ। ਕਈ ਵਿਦਵਾਨ ਦੋ ਮਾਤ੍ਰਾਂ ਦੇ ਲੱਗਣ ਨੂੰ ਪ੍ਰੈਸ ਜਾਂ ਲਿਖਾਰੀਆਂ ਦੀ ਉਕਾਈ ਤਸੱਵਰ ਕਰਦੇ ਹਨ। ਦੇਖੋ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਲਿਖਤ ਪੁਸਤਕ ਗੁਰਬਾਣੀ ਲਗ ਮਾਤ੍ਰਾਂ ਦੀ ਵਿਲੱਖਣਤਾ ਦਾ (ਪੰਨਾ ੩੫੨)

ਪਰ ਵਿਚਾਰ ਮੰਨਣ ਯੋਗ ਨਹੀਂ ਹੈ।

(ਕ) ਪਾਠ-ਭੇਦ

ਗੁਰਬਾਣੀ ਦੇ ਅਰਥ-ਕਰਤਾ ਵਿਦਵਾਨਾਂ, ਕੋਸ਼ਕਾਰਾਂ ਅਤੇ ਟੀਕਾਕਾਰਾਂ ਨੇ ਪਦ

ਛੇਦ ਕਰਨ ਲੱਗਿਆਂ ਕੁਝ ਕੁ ਪਦਾਂ ਵਿਚ ਪਾਠ ਭੇਦ ਪਾ ਦਿੱਤੇ ਹਨ। ਜਿਸ ਦਾ ਸਦਕਾ ਪਾਠੀਆਂ ਅਤੇ ਕਥਾਕਾਰਾਂ ਨੂੰ ਕਾਫ਼ੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਬਹੁਤੇ ਪਾਠ ਭੇਦਾਂ ਦਾ ਸਿੱਟਾ ਇਹ ਨਿਕਲਿਆ ਹੈ ਕਿ ਵਿਦਵਾਨਾਂ ਨੇ ਉਨ੍ਹਾਂ ਪਾਠ ਭੇਦਾਂ ਅਨੁਸਾਰ ਵੱਖ ਵੱਖ ਅਰਥ ਕਰਕੇ ਵਿਦਿਆਰਥੀਆਂ ਅਤੇ ਸ੍ਰੋਤਿਆਂ ਨੂੰ ਭਰਮ ਵਿਚ ਪਾ ਦਿੱਤਾ ਹੈ। ਉਹਨਾਂ ਨੂੰ ਸਹੀ ਪਾਠ ਤੇ ਸਹੀ ਅਰਥ ਲਭਣੇ ਮੁਸ਼ਕਲ ਹੋ ਗਏ ਹਨ। ਗੁਰਬਾਣੀ ਦੀ ਲਿਖਣ ਸ਼ੈਲੀ ਅਨੁਸਾਰ ਇਕੋ ਹੀ ਪਾਠ ਤੇ ਇਕੋ ਹੀ ਅਰਥ ਹੋ ਸਕਦਾ ਹੈ। ਕਈ ਜਗ੍ਹਾ ਲਿਖਾਰੀਆਂ ਜਾਂ ਪ੍ਰੈਸਾਂ ਵਾਲਿਆਂ ਦੀ ਉਕਾਈ ਦੇ ਕਾਰਨ ਵੀ ਪਾਠ ਭੇਦ ਹੋ ਗਏ ਹਨ, ਖੋਜੀ ਵਿਦਵਾਨਾਂ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ :-

ਹੇਠ ਕੁਝ ਕੁ ਪਾਠ ਭੇਦਾਂ ਦੀਆਂ ਵੰਨਗੀਆਂ ਪੇਸ਼ ਕਰਦਾ ਹਾਂ।

**੧. 'ਹਮ ਮਸਕੀਨ ਖੁਦਾਈ ਬੰਦੇ ਤੁਮ ਰਾਜਸੁ ਮਨਿ ਭਾਵੈ॥'** *(ਪੰਨਾ ੪੮੦)*

ਇਸ ਤੁਕ ਦਾ ਪਾਠ ਸ਼ਬਦਾਰਥ ਵਿਚ ਤੁਮਰਾ ਜਸ ਕੀਤਾ ਹੈ ਤੇ ਅਰਥ ਕੀਤਾ ਹੈ ਕਿ ਹੇ ਕਾਜ਼ੀ ਅਸੀਂ ਗਰੀਬ ਖ਼ੁਦਾ ਦੀ ਬੰਦਗੀ ਕਰਨ ਵਾਲੇ ਹਾਂ, ਸਾਡੇ ਮਨ ਵਿਚ ਤੁਹਾਡਾ ਜਸ ਭਾਉਂਦਾ ਹੈ, ਪਰ ਸ਼ੁਧ ਪਦ ਛੇਦ 'ਤੁਮ ਰਾਜਸੁ ਮਨਿ ਭਾਵੈ' ਹੀ ਹੈ॥ ਇਸ ਦਾ ਅਰਥ ਹੈ ਕਿ ਅਸੀਂ ਗਰੀਬ ਤਾਂ ਖ਼ੁਦਾ ਦੀ ਬੰਦਗੀ ਕਰਨ ਵਾਲੇ ਹਾਂ ਪਰ ਤੁਹਾਡੇ ਮਨ ਵਿਚ ਰਜੋ ਗੁਣ ਭਾਉਂਦਾ ਹੈ। ਇਹੋ ਹੀ ਪਾਠ ਤੇ ਅਰਥ ਬਹੁਤੇ ਵਿਦਵਾਨਾਂ ਨੇ ਮੰਨਿਆ ਹੈ ਜੋ ਕਿ ਸ਼ੁੱਧ ਹੈ।

**੨. "ਓਹੁ ਨੇਹੁ ਨਵੇਲਾ॥ ਅਪੁਨੇ ਪ੍ਰੀਤਮ ਸਿਉ ਲਾਗਿ ਰਹੈ॥"** *(ਪੰਨਾ ੪੦੭)*

ਉਪਰੋਕਤ ਤੁਕ ਵਿਚ ਪਾਠ 'ਓਹੁ ਨੇਹੁ ਨਵੇਲਾ' ਸ਼ੁਧ ਹੈ ਤੇ ਅਰਥ ਹੈ ਕਿ (ਜਿਹੜਾ) ਆਪਣੇ ਪ੍ਰੀਤਮ ਨਾਲ ਲੱਗਾ (ਹੀ) ਰਹੇ ਉਹ ਪ੍ਰੇਮ (ਸਦਾ) ਨਵਾਂ ਰਹਿੰਦਾ ਹੈ ਪਰ ਕਈਆਂ ਨੇ ਪਾਠ ਓਹੁ ਨੇਹੁ ਨ ਵੇਲਾ ਕੀਤਾ ਹੈ ਤੇ ਅਰਥ ਕਰਦੇ ਹਨ ਕਿ ਉਸ ਪ੍ਰੇਮ ਦਾ ਕੋਈ ਵੇਲਾ ਨਹੀਂ। ਪਰ ਗੁਰਬਾਣੀ ਦੇ ਨਿਯਮਾਂ ਅਨੁਸਾਰ ਓਹੁ ਪਦ ਦਾ ਅਰਥ ਉਸ ਨਹੀਂ ਬਣਦਾ/ ਅਤੇ ਨਾ ਹੀ ਨੇਹੁ ਪਦ ਦਾ ਅਰਥ ਪ੍ਰੇਮ ਦਾ ਹੀ ਬਣਦਾ ਹੈ ਕਿਉਂਕਿ ਨੇਹੁ ਦੇ ਹ ਨੂੰ ਔਂਕੜ ਲੱਗਾ ਹੋਇਆ ਹੈ ਜੋ ਪੁਲਿੰਗ ਇਕ ਬਚਨ ਹੈ ਇਸ ਵਿਚੋਂ 'ਦਾ' ਸਬੰਧਕ ਨਹੀਂ ਨਿਕਲ ਸਕਦਾ। ਤੀਜਾ ਪਾਠ ਕਰਦੇ ਹਨ 'ਓ' ਹੁਨੇ ਹੁਨ ਵੇਲਾ; ਅਰਥ ਕਰਦੇ ਹਨ ਕਿ ਉਹ ਵੇਲਾ ਹੁਣੇ ਹੁਣੇ ਹੀ ਹੈ। ਪਰ ਗੁਰਬਾਣੀ ਅੰਦਰ 'ਹੁਣਿ' ਸ਼ਬਦ ਸਿਹਾਰੀ ਵਾਲੇ ਣਾਣੇ ਨਾਲ ਹੀ ਆਉਂਦਾ ਹੈ ਮੁਕਤੇ ਨੰਨੇ ਨਾਲ ਨਹੀਂ। ਓ ਸ਼ਬਦ ਦਾ ਉਹ ਅਰਥ ਕਰਨਾ ਵੀ ਗੁਰਬਾਣੀ ਦੇ ਨਿਯਮਾਂ ਦੇ ਉਲਟ ਹੈ। ਇਸ ਲਈ ਪਹਿਲਾਂ ਪਾਠ ਤੇ ਅਰਥ ਹੀ ਸ਼ੁੱਧ ਹੈ।

**੩. 'ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ॥'** *(ਪੰਨਾ ੧੦੦੩)*

ਇਸ ਤੁਕ ਦਾ ਅਰਥ ਹੈ, ਹੇ ਪੰਡਿਤ (ਤੇਰੇ ਵਰਗਾ ਕੋਈ ਤਾਂ) ਮੂੰਹ ਨਾਲ ਵੇਦ ਉੱਚੀ ਉੱਚੀ ਪੜ੍ਹਦਾ ਹੈ ਪਰ ਆਤਮਕ ਕਮਾਈ ਕਰਨ ਵਲੋਂ ਮੱਠਾ ਭਾਵ ਢਿੱਲਾ ਹੈ। ਦੂਜਾ ਪਾਠ ਕਰਦੇ ਹਨ। 'ਕਾਮਾਮਨ ਕਾ ਮਾਠਾ' ਤੇ ਅਰਥ ਕਰਦੇ ਹਨ ਕਿ ਕਾਮਨਾ (ਇੱਛਾ) ਕਰਕੇ ਮਨ ਦਾ ਮੱਠਾ ਹੈ। ਇਹ ਪਾਠ ਤੇ ਅਰਥ ਵੀ ਠੀਕ ਨਹੀਂ ਢੁਕਦਾ, ਕਾਮਾ ਦਾ ਅਰਥ ਕਾਮਨਾ ਵਾਲਾ ਤਾਂ ਹੋ ਸਕਦਾ ਹੈ। ਪਰ ਕਾਮਨਾ ਕਰਕੇ ਨਹੀਂ ਕਿਉਂਕਿ ਕਾਮਾ ਪਦ ਵਿਸ਼ੇਸ਼ਨ ਹੈ, ਸੰਪ੍ਰਦਾਨ ਕਾਰਕ ਨਹੀਂ ਹੈ, ਤੀਜਾ ਪਾਠ ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਨੇ ਕੀਤਾ ਹੈ ਜਿਸ ਨੂੰ ਉਹ ਸ਼ੁੱਧ ਮੰਨਦੇ ਹਨ 'ਕਾਮਾ ਮਨ ਕਾਮਾਠਾ' ਤੇ ਅਰਥ ਕੀਤਾ ਹੈ ਕਿ :- ਕਾਮਾਠਾ ਦਾ ਅਰਥ ਕਾਮ ਦੇ ਲੱਗੇ ਹੋਏ ਮਨ ਵਾਲਾ ਕਹਿਣਾ ਢੁਕਣਾ ਨਹੀਂ। ਗੁਰਬਾਣੀ ਦੇ ਅੰਦਰਲੇ ਨਿਯਮ ਅਨੁਸਾਰ ਮਨ ਸ਼ਬਦ ਦਾ ਅਰਥ ਮਨ ਵਾਲਾ ਕਰਨਾ ਵੀ ਅਸ਼ੁੱਧ ਹੈ। ਇਸ ਲਈ ਪਹਿਲਾ ਪਾਠ ਤੇ ਅਰਥ ਹੀ ਸ਼ੁੱਧ ਸਮਝਣਾ ਚਾਹੀਦਾ ਹੈ। ਬਹੁਤੇ ਵਿਦਵਾਨਾਂ ਦੀ ਇਸੇ ਨਾਲ ਸੰਮਤੀ ਹੈ। ਇਹ ਕਾਮਾਮਨ ਸ਼ਬਦ ਜੋੜ ਸਾਰੀ ਗੁਰਬਾਣੀ ਵਿਚ ਮੰਮੇ ਅੱਖਰ ਨਾਲ ਸਿਰਫ ਏਥੇ ਹੀ ਆਇਆ ਹੈ, ਬਾਕੀ ਥਾਵਾਂ ਤੇ ਵਵੇ ਅੱਖਰ ਨਾਲ ਕਮਾਵਨ ਸ਼ਬਦ ਹੀ ਆਇਆ ਹੈ। ਹੱਥ ਲਿਖਤ ਬੀੜਾਂ ਵਿਚ ਇਥੇ ਪਾਠ ਕਾਮਾਵਨ ਹੀ ਹੈ।

*੪. "ਦੂਜਾ ਕਾਗਲੁ ਚਿਤਿ ਨ ਜਾਣਦਾ"॥* *(ਪੰਨਾ ੭੩)*

ਜਿਸ ਦਾ ਅਰਥ ਹੈ ਦੂਜਾ (ਕੋਈ) ਕਾਗਜ਼ (ਮਾਤ੍ਰ ਵੀ) ਚਿਤ੍ਰਨਾ ਨਹੀਂ ਜਾਣਦਾ, ਭਾਵ ਹੋਰ ਕੋਈ ਲੇਖਾ ਲਿਖਣਾ ਨਹੀਂ ਜਾਣਦਾ।

ਦੂਜਾ ਪਾਠ "ਦੁਯਾ ਕਾ ਗਲੁ ਚਿਤਿ ਨ ਜਾਣਦਾ" ਕਰਕੇ ਅਰਥ ਕਰਦੇ ਹਨ ਕਿ ਦ੍ਵੈਤ ਦੀ ਗੱਲ ਚਿੱਤ ਵਿਚ ਨਹੀਂ ਜਾਣਦਾ ਪਰ ਇਸ ਪਾਠ ਦੇ ਅਰਥ ਵਿਚ ਕਾ ਦਾ ਅਰਥ ਦੀ ਗਲੁ ਦਾ ਅਰਥ ਗੱਲ ਬਾਤ ਕਰਨਾ ਗੁਰਬਾਣੀ ਦੇ ਨਿਯਮਾਂ ਅਨੁਸਾਰ ਨਹੀਂ ਬਣਦਾ, ਕਿਉਂਕਿ ਕਾ ਪੁਲਿੰਗ ਹੈ ਜਿਸ ਦਾ ਇਸਤ੍ਰੀ ਲਿੰਗ ਅਰਥ ਕਰਨਾ ਢੁਕਦਾ ਨਹੀਂ ਅਤੇ ਲ ਨੂੰ ਔਂਕੜ ਹੋਣ ਕਰਕੇ ਇਸ ਦਾ ਅਰਥ ਗੱਲਬਾਤ ਕਰਨਾ ਠੀਕ ਨਹੀਂ। ਇਹ ਕਾਗਲੁ ਸ਼ਬਦ ਇਕ ਬਚਨ ਹੈ ਤੇ ਕਾਗਜ਼ ਦੇ ਅਰਥਾਂ ਵਿਚ ਆਸਾ ਜੀ ਦੀ ਵਾਰ ਅੰਦਰ ਆਇਆ ਹੈ ***'ਕਢਿ ਕਾਗਲੁ ਦਸੇ ਰਾਹੁ'***

## (ਖ) ਬਿਸ੍ਰਾਮ ਭੇਦ

ਗੁਰਬਾਣੀ ਦੀਆਂ ਤੁਕਾਂ ਦਾ ਵੱਡਾ ਬਿਸ੍ਰਾਮ ਤਾਂ ਦੋ ਡੰਡੀਆਂ ਬਿਸ੍ਰਾਮ ਹੈ। ਪਰ ਪਾਠ ਕਰਨ ਅਤੇ ਅਰਥ ਕਰਨ ਸਮੇਂ ਤੁਕਾਂ ਦੇ ਦਰਮਿਆਨ ਵੀ ਇਕ ਬਿਸ੍ਰਾਮ ਦਿੱਤਾ ਜਾਂਦਾ ਹੈ ਜਿਸ ਨੂੰ ਅਰਧ ਬਿਸ੍ਰਾਮ ਕਹਿੰਦੇ ਹਨ। ਇਹ ਅਰਧ ਬਿਸ੍ਰਾਮ ਤੁਕ ਦੀ ਲਯ

ਅਤੇ ਅਰਥ ਦੀ ਸਪੱਸ਼ਟਤਾ ਦਾ ਲਖਾਇਕ ਹੁੰਦਾ ਹੈ। ਇਹ ਬਿਸ੍ਰਾਮ ਗ਼ਲਤ ਹੋ ਜਾਵੇ ਤਾਂ ਪਾਠ ਅਤੇ ਅਰਥ ਦੋਹਾਂ ਦਾ ਰਸ ਨਹੀਂ ਰਹਿੰਦਾ, ਇਸ ਲਈ ਇਨ੍ਹਾਂ ਅਰਧ ਬਿਸ੍ਰਾਮਾਂ ਦਾ ਧਿਆਨ ਰੱਖਣਾ ਬੜਾ ਲਾਜ਼ਮੀ ਹੈ।

ਜਿਵੇਂ ਕਿ ਤੁਕ ਹੈ:-

੧. ***"ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ, ਗਹਿਰ ਗੰਭੀਰੁ ਗਵਾਇਆ॥"***

*(ਪੰਨਾ ੯੩੦)*

ਇਸ ਦਾ ਅਰਥ ਹੈ ਜਿਸ ਨੂੰ ਗੁਰਾਂ ਦੀ ਉਚਾਰੀ ਹੋਈ ਰਸਦਾਇਕ (ਗੀਤ) ਬਾਣੀ ਦਾ (ਬਾਦ) ਕਥਨ ਸੁਣਨਾ ਚੰਗਾ ਨਹੀਂ ਲੱਗਦਾ ਉਹ ਪੁਰਸ਼ ਅਥਾਹ ਗੁਣਾਂ ਦੇ ਮਾਲਕ ਪ੍ਰਮੇਸ਼ਰ ਨੂੰ ਗਵਾ ਲੈਂਦਾ ਹੈ ਭਾਵ ਭੁਲਾ ਦੇਂਦਾ ਹੈ।

ਅਣਜਾਣ ਪਾਠੀ ਬਿਸ੍ਰਾਮ ਭਾਵੈ ਤੇ ਦਿੰਦੇ ਹਨ ਜਿਸ ਨਾਲ ਅਰਥ ਗ਼ਲਤ ਹੋ ਜਾਂਦਾ ਹੈ

੨. *ਇਵੇਂ ਹੀ :-* ***"ਪਾਵਕੁ ਸਾਗਰੁ ਗਹਰੋ, ਚਰਿ ਸੰਤਨ ਨਾਵ ਤਰਾਇਓ॥"***

*(ਪੰਨਾ ੨੪੧)*

ਜਿਸ ਦਾ ਅਰਥ ਹੈ ਕਿ ਸੰਸਾਰ ਅੱਗ ਦਾ ਡੂੰਘਾ ਸਮੁੰਦਰ ਸੀ, ਪਰ (ਮੈਂ) ਸੰਤਾਂ ਦੀ ਸੰਗਤ ਰੂਪ ਬੇੜੀ ਤੇ ਚੜ੍ਹ ਕੇ ਤਰ ਆਇਆ ਹਾਂ ਪਰ ਆਮ ਪਾਠੀ ਪਾਠ ਕਰਦੇ ਹੋਏ ਗਹਰੋ ਚਰਿ ਤੇ ਬਿਸ੍ਰਾਮ ਦੇਂਦੇ ਹਨ। ਜਿਸ ਨਾਲ ਅਰਥ ਦੀ ਅਸਲੀਅਤ ਹੀ ਗੁੰਮ ਹੋ ਜਾਂਦੀ ਹੈ। ਹੋਰ ਵੀ ਕਈ ਤੁਕਾਂ ਹਨ ਜਿਨ੍ਹਾਂ ਦੇ ਅਰਧ ਬਿਸ੍ਰਾਮ, ਤਿਹਾਈ ਬਿਸ੍ਰਾਮ ਜਾਂ ਚੌਥਾਈ ਬਿਸ੍ਰਾਮ ਪਾਠੀ ਗ਼ਲਤ ਕਰ ਜਾਂਦੇ ਹਨ, ਹੇਠ ਕੁਝ ਤੁਕਾਂ ਦੇਂਦੇ ਹਾਂ:-

੩. ***(੧) ਸਹਸ ਪਦ ਬਿਮਲ, ਨਨ ਏਕ ਪਦ, ਗੰਧ ਬਿਨੁ,***
***ਸਹਸ ਤਵ ਗੰਧ, ਇਵ ਚਲਤ ਮੋਹੀ॥੨॥*** *(ਪੰਨਾ ੧੩)*

***(੨) ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ;***
***ਅਨਦਿਨੋ ਮੋਹਿ ਆਹੀ ਪਿਆਸਾ॥*** *(ਪੰਨਾ ੧੩)*

ਤੁਕ ਨੰ: ੧ ਵਿਚ ਅਰਧ ਬਿਸ੍ਰਾਮ ਏਕ ਪਦ ਉੱਪਰ ਹੈ ਪਰ ਅਣਜਾਨ ਗੰਧ ਬਿਨ ਤੇ ਬਿਸ੍ਰਾਮ ਦੇਂਦੇ ਹਨ ਜੋ ਸਰਾਸਰ ਅਸ਼ੁੱਧ ਹੈ।

ਤੁਕ ਨੰ: ੨ ਵਿਚ ਆਏ ਮਨੋ ਪਦ ਉਪਰ ਬਿਸ੍ਰਾਮ ਹੈ ਪਰ ਅਣਜਾਨ ਪਾਠੀ ਮਨੋ ਸ਼ਬਦ ਨੂੰ ਅੱਗੇ ਲੈ ਜਾਂਦੇ ਹਨ ਤੇ ਬਿਸ੍ਰਾਮ ਲੋਭਿਤ ਤੇ ਕਰਦੇ ਹਨ ਜੋ ਕਿਸੇ ਤਰ੍ਹਾਂ ਵੀ ਸ਼ੁੱਧ ਨਹੀਂ ਮੰਨਿਆ ਜਾ ਸਕਦਾ।

ਕੁਝ ਛੋਟੇ ਬਿਸ੍ਰਾਮ ਵੀ ਅਜਿਹੇ ਹਨ ਜਿਨ੍ਹਾਂ ਦੀ ਵਰਤੋਂ ਤੋਂ ਬਿਨਾਂ ਜਾਂ ਗ਼ਲਤ ਵਰਤੋਂ ਕਰਨ ਨਾਲ ਅਰਥ ਦਾ ਅਨਰਥ ਹੋ ਜਾਂਦਾ ਹੈ ਜਿਵੇਂ ਕਿ :-

੪. *"**ਗੁਰੁ ਅਰਜੁਨੁ, ਘਰਿ ਗੁਰ ਰਾਮਦਾਸ, ਭਗਤ ਉਤਰਿ ਆਯਉ॥**" (ਪੰਨਾ ੧੪੦੭)*

ਇਸ ਤੁਕ ਵਿਚ ਗੁਰ ਅਰਜਨ ਉਪਰ ਛੋਟਾ ਬਿਸ੍ਰਾਮ ਦੇਣਾ ਅਤਿ ਜ਼ਰੂਰੀ ਹੈ ਕਿਉਂਕਿ ਇਸ ਨਾਲ ਅਰਥ ਠੀਕ ਬਣਦਾ ਹੈ ਕਿ ਗੁਰੂ ਰਾਮਦਾਸ ਜੀ ਮਹਾਰਾਜ ਦੇ ਘਰ, ਸ੍ਰੀ ਗੁਰੂ ਅਰਜਨ ਦੇਵ ਜੀ ਭਗਤ ਰੂਪ ਅਵਤਾਰ ਧਾਰ ਕੇ ਆਏ ਹਨ। ਪਰ ਅਣਜਾਣ ਪਾਠੀ ਘਰ ਤੇ ਜਾ ਬਿਸ੍ਰਾਮ ਦੇਂਦੇ ਹਨ। ਜਿਸ ਨਾਲ ਸਾਰੀ ਤੁਕ ਦਾ ਅਰਥ ਬਿਲਕੁਲ ਪੁੱਠਾ ਹੋ ਜਾਵੇਗਾ ਤੇ ਇਸੇ ਨੂੰ ਹੀ ਵਿਦਵਾਨ ਅਰਥ ਦਾ ਅਨਰਥ ਕਰਨਾ ਕਹਿੰਦੇ ਹਨ।

੫. *ਇਵੇਂ ਹੀ :-* ***ਬਿਨੁ ਸੰਗਤਿ ਸਾਧ, ਨ ਧ੍ਰਾਪੀਆ*** *(ਪੰਨਾ ੨੦)*

ਇਸ ਤੁਕ ਦਾ ਇਹ ਛੋਟਾ ਬਿਸ੍ਰਾਮ ਸਾਧ ਸ਼ਬਦ ਉਪਰ ਹੈ ਜਿਸ ਨਾਲ ਅਰਥ ਬਣਦਾ ਹੈ ਕਿ ਸਾਧ ਸੰਗਤ ਤੋਂ ਬਿਨਾਂ (ਮਨੁੱਖ ਨੂੰ) ਰੱਜ ਨਹੀਂ ਆਉਂਦਾ। ਪਰ ਅਣਜਾਨ ਬਿਸ੍ਰਾਮ ਦੇਂਦੇ ਹਨ—

***"ਬਿਨੁ ਸੰਗਤਿ, ਸਾਧ ਨ ਧ੍ਰਾਪੀਆ"*** *(ਪੰਨਾ ੨੦)*

ਇਸ ਦਾ ਅਰਥ ਬਣੇਗਾ ਕਿ ਸੰਗਤ ਤੋਂ ਬਿਨਾਂ ਸਾਧੂ ਨਹੀਂ ਰੱਜਦੇ ਅਰਥ ਜੋ ਕਿ ਗੁਰਮਤਿ ਸਿਧਾਂਤਾਂ ਦੇ ਬਿਲਕੁਲ ਵਿਰੁੱਧ ਹੈ।

***੬. ਤਜਿ ਆਨ, ਸਰਣਿ ਗਹੀ॥***

***ਤਜਿ, ਆਨ ਕਤਹਿ ਨ ਜਾਹਿ॥*** *(ਪੰਨਾ ੮੩੭)*

ਇਨ੍ਹਾਂ ਦੋਹਾਂ ਤੁਕਾਂ ਵਿਚ ਛੋਟੇ ਬਿਸ੍ਰਾਮ ਖਾਸ ਧਿਆਨ ਦੇ ਮੁਹਤਾਜ ਹਨ। ਪਹਿਲੀ ਤੁਕ ਵਿਚ 'ਆਨ' ਤੇ ਬਿਸ੍ਰਾਮ ਹੈ ਜਿਸ ਦਾ ਅਰਥ ਹੈ ਕਿ ਹੋਰਨਾਂ ਨੂੰ ਛੱਡ ਕੇ ਤੇਰੀ ਸ਼ਰਨ ਪਕੜੀ ਹੈ ਦੂਜੀ ਤੁਕ ਦਾ ਅਰਥ ਹੈ ਕਿ ਹੇ ਵਾਹਿਗੁਰੂ ਤੈਨੂੰ ਛੱਡ ਕੇ ਅਸੀਂ (ਹੋਰ) ਕਿਤੇ ਨਹੀਂ ਜਾਂਦੇ। ਜੇ ਪਹਿਲੀ ਤੁਕ ਦਾ ਬਿਸ੍ਰਾਮ ਤਜਿ ਉਪਰ ਤੇ ਦੂਜੀ ਦਾ 'ਆਨ' ਪਦ ਉਪਰ ਕਰ ਦਿੱਤਾ ਜਾਏ ਤਾਂ ਦੋਹਾਂ ਤੁਕਾਂ ਦੇ ਅਰਥ ਬਿਲਕੁਲ ਉਲਟੇ ਹੋ ਜਾਣਗੇ। ਇਸ ਲਈ ਗੁਰਬਾਣੀ ਦੇ ਸ਼ੁੱਧ ਉਚਾਰਨ ਲਈ ਬਿਸ੍ਰਾਮਾਂ ਦਾ ਧਿਆਨ ਰਖਣਾ ਪਾਠਕ ਲਈ ਅਤਿ ਜ਼ਰੂਰੀ ਹੈ।

ਗੁਰੂ ਗ੍ਰੰਥ ਸਾਹਿਬ ਜੀ ਬਾਰੇ ਵਿਚਾਰ ਯੱਗ ਵਿਚ ਮੈਂ ਇਤਨੀ ਕੁ ਅਹੂਤੀ ਆਪਣੇ ਵੱਲੋਂ ਪਾ ਕੇ ਬਡਭਾਗੀ ਸਮਝਦਾ ਹੋਇਆ ਪ੍ਰਬੰਧਕਾਂ ਦਾ ਧੰਨਵਾਦ ਕਰਦਾ ਹਾਂ। ਅਤੇ ਨਿਜੀ ਕਾਮਨਾ ਕਰਦਾ ਹਾਂ ਕਿ ਅਜਿਹੇ ਸਮਾਗਮ ਹੁੰਦੇ ਰਹਿਣ ਅਤੇ ਗੁਰਮਤਿ ਤੇ ਗੁਰਬਾਣੀ ਬਾਰੇ ਵਿਚਾਰ ਵਟਾਂਦਰੇ ਕਰਕੇ ਸਾਰੇ ਭਰਮ ਭੁਲੇਖੇ ਨਵਿਰਤ ਹੁੰਦੇ ਰਹਿਣ।



# ਗੁਰਬਾਣੀ ਦੀ ਅਰਥ ਪਰੰਪਰਾ

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਸਮੇਂ ਤੱਕ ਗੁਰਬਾਣੀ ਦੇ ਅਰਥ ਗੁਰੂ ਸਾਹਿਬਾਨ ਜਾਂ ਵਿਦਵਾਨ ਗੁਰ ਸਿੱਖਾਂ ਦੀ ਰਸਨਾ ਰਾਹੀਂ ਸੀਨਾ ਬਸੀਨਾ ਸਿੱਖ ਸੰਗਤਾਂ ਤੱਕ ਅਪੜਦੇ ਰਹੇ। ਗੁਰਬਾਣੀ ਦੇ ਕੁਝ ਕੁ ਪਦਾਂ ਦੇ ਭਾਵ ਅਰਥ ਗੁਰਬਾਣੀ ਰਾਹੀਂ ਵੀ ਸਪੱਸ਼ਟ ਕੀਤੇ ਜਾਂਦੇ ਰਹੇ ਜਿਵੇਂ ਕਿ 'ਦੀਵਾ ਬਲੇ ਅੰਧੇਰਾ ਜਾਇ' ਵਿਚ ਆਏ ਦੀਵੇ ਦਾ ਭਾਵ ਅਰਥ ਹੋਰ ਥਾਵੇਂ ਇਸ ਤਰ੍ਹਾਂ ਕੀਤਾ ਗਿਆ ਹੈ 'ਦੀਵਾ ਮੇਰਾ ਏਕ ਨਾਮ' ਅਤੇ ਅੰਧੇਰਾ ਸ਼ਬਦ ਦਾ ਅੰਤ੍ਰੀਵ ਅਰਥ 'ਅਗਿਆਨ ਅੰਧੇਰੇ ਸੂਝਸ ਨਾਹੀ' ਤੁਕ ਵਿਚ ਸਪੱਸ਼ਟ ਕਰ ਦਿੱਤਾ ਗਿਆ ਹੈ। ਇਵੇਂ ਹੀ "ਬਾਬੀਹਾ ਅੰਮ੍ਰਿਤ ਵੇਲੇ ਬੋਲਿਆ" 'ਚ ਆਏ ਬਾਬੀਹਾ ਪਦ ਦਾ ਮਤਲਬ ਦਰਸਾਂਦਿਆਂ ਹਜ਼ੂਰ ਫੁਰਮਾਉਂਦੇ ਹਨ ਕਿ "ਬਾਬੀਹਾ ਇਹੁ ਜਗਤ ਹੈ" ਆਦਿ।

ਜਨਮ ਸਾਖੀਆਂ ਦੇ ਲਿਖਣ ਸਮੇਂ ਸਾਖੀ ਲੇਖਕਾਂ ਨੇ ਗੁਰਬਾਣੀ ਦੀਆਂ ਕੁਝ ਤੁਕਾਂ ਜਾਂ ਸ਼ਬਦਾਂ ਦੇ ਪ੍ਰਮਾਰਥ ਵੀ ਲਿਖੇ ਹਨ ਜੋ ਗੁਰਬਾਣੀ ਦੇ ਅਰਥਾਂ ਦਾ ਲਿਖਤੀ ਅਰੰਭ ਸਮਝਣਾ ਚਾਹੀਦਾ ਹੈ। ਭਾਈ ਗੁਰਦਾਸ ਜੀ ਨੇ ਆਪਣੇ ਕਬਿੱਤ ਸਵਈਆਂ ਅਤੇ ਵਾਰਾਂ ਵਿਚ ਵੀ ਬਹੁਤ ਸਾਰੀਆਂ ਗੁਰਬਾਣੀ ਦੀਆਂ ਤੁਕਾਂ ਦੇ ਮੁਸ਼ਕਲ ਅਰਥਾਂ ਤੇ ਭਾਵਾਂ ਨੂੰ ਖੋਹਲ ਕੇ ਵਰਣਨ ਕੀਤਾ ਹੈ। ਜਿਵੇਂ ਕਿ ਹਠ—ਰਾਗ ਮਹਲਾ ੧ ਦੀ ੧੪ਵੀਂ ਅਸਟਪਦੀ ਦੇ ਪੰਜਵੇਂ ਪਦ ਦੀਆਂ ਤਿੰਨਾਂ ਤੁਕਾਂ ਮਨ ਹਠ ਬੁਧੀ ਕੇਤੀਆ ਤੋਂ ਉਪਰਿ ਸਚੁ ਆਚਾਰ ਤੱਕ ਦੀ ਵਿਆਖਿਆ ੧੯ਵੀਂ ਵਾਰ ਦੀ ਪਉੜੀ ਵਿਚ ਕੀਤੀ ਹੈ ਜਿਸ ਦੀ ਅੰਤਲੀ ਤੁਕ ਹੈ ਉਪਰਿ ਸਚ ਅਚਾਰ ਚਮੋੜੀ।

ਇਸ ਲਈ ਹੀ ਤਾਂ ਪੰਚਮ ਪਾਤਸ਼ਾਹ ਜੀ ਨੇ ਆਪ ਜੀ ਦੀ ਬਾਣੀ ਨੂੰ ਗੁਰਬਾਣੀ ਦੀ ਕੁੰਜੀ ਹੋਣ ਦਾ ਵਰਦਾਨ ਦਿੱਤਾ ਸੀ।

ਗੁਰਬਾਣੀ ਦੇ ਟੀਕਿਆਂ ਸਬੰਧੀ ਜਾਣਕਾਰੀ ਦੇਣ ਤੋਂ ਪਹਿਲਾਂ ਪਾਠਕਾਂ ਦੀ ਵਾਕਫ਼ੀਅਤ ਵਿਚ ਵਾਧਾ ਕਰਨ ਦੇ ਖ਼ਿਆਲ ਨਾਲ ਅਸੀਂ ਟੀਕੇ ਦਾ ਲੱਛਣ ਟੀਕੇ ਦੀਆਂ ਕਿਸਮਾਂ ਤੇ ਹਰ ਪ੍ਰਕਾਰ ਦੇ ਟੀਕੇ ਵਿਚ ਵਰਣਨ ਯੋਗ ਛੇ ਨੁਕਤਿਆਂ ਦਾ ਵੇਰਵਾ ਹੇਠ ਦਰਜ ਕਰਦੇ ਹਾਂ:-

ਟੀਕਾ - ਹਰ ਤੁਕ ਵਿਚ ਆਏ ਇਕ ਪਦ ਦਾ ਦੂਸਰੇ ਪਦਾਂ ਤੋਂ ਅਰਥ ਅਤੇ ਭਾਵ ਅਰਥ ਦਾ ਵਰਣਨ ਕਰਨਾ ਟੀਕਾ ਅਖਵਾਉਂਦਾ ਹੈ, ਟੀਕਾ ਅਗੋਂ ਦੋ ਤਰ੍ਹਾਂ ਦਾ

ਮੰਨਿਆ ਗਿਆ।

੧. ਪਿੰਜਕਾ-ਜਿਸ ਟੀਕੇ ਵਿਚ ਸਾਰੇ ਪਦਾਂ ਦੀ ਵਿਆਖਿਆ ਕੀਤੀ ਜਾਵੇ।

੨. ਅਪਿੰਜਕਾ-ਕਿਤੇ ਕਿਤੇ ਮੁਸ਼ਕਲ ਪਦਾਂ ਦੀ ਹੀ ਵਿਆਖਿਆ ਕਰਨੀ ਇਸੇ ਦਾ ਹੀ ਛੋਟਾ ਸਰੂਪ 'ਪ੍ਰਜਾਯ' (ਪਦ ਅਰਥ) ਹੈ।

ਇਨ੍ਹਾਂ ਦੋ ਪ੍ਰਕਾਰ ਦੇ ਟੀਕਿਆਂ ਨੂੰ ਅਗੋਂ ਫਿਰ ਅੱਠ ਤਰ੍ਹਾਂ ਦੇ ਲਿਖਿਆ ਹੈ:-

੧. ਅਵਤਰਨ ਵਾਲਾ ਟੀਕਾ-

ਉਥਾਨਕਾ ਵਾਲਾ ਟੀਕਾ, ਭਾਵ ਇਹ ਕਿ ਅਰਥ ਕਰਨ ਲੱਗਿਆਂ ਇਹ ਧਿਆਨ ਰਖਿਆ ਜਾਵੇ ਕਿ ਮੇਰਾ ਅਰਥ ਉਥਾਨਕਾ ਨਾਲ ਮੇਲ ਖਾਂਦਾ ਵੀ ਹੈ ਕਿ ਨਹੀਂ।

੨. ਪ੍ਰਤੀਕ ਵਾਲਾ ਟੀਕਾ :-

ਪ੍ਰਤੀਕ ਨਾਮ ਮੂਲ ਦੇ ਅਰਥ ਦਾ ਹੈ। ਉਹ ਟੀਕਾ ਜਿਸ ਵਿਚ ਕਠਨ ਪਦ ਦਾ ਮੂਲ ਅਰਥ ਕਹਿ ਕੇ ਮਗਰੋਂ ਭਾਵ ਲਿਖਿਆ ਜਾਵੇ।

੩. ਨਿਗਦ ਵਖਿਆਨ:-

ਬਹੁਤ ਸਾਰਾ ਪਾਠ ਲਿਖ ਕੇ ਪਦ ਅਰਥ ਕੀਤੇ ਬਿਨਾਂ ਭਾਵ ਲਿਖਣ ਨੂੰ ਨਿਗਦ ਵਖਿਆਨ ਆਖਦੇ ਹਨ।

੪. ਭਾਸ਼ਯ:-

ਮੂਲ ਗ੍ਰੰਥ ਦੇ ਪਦਾਂ ਦੀ ਅਤੇ ਆਪਣੇ ਟੀਕੇ ਦੇ ਕਠਨ ਪਦਾਂ ਦੇ ਟੀਕੇ ਨੂੰ ਭਾਸ਼ਯ ਕਹਿੰਦੇ ਹਨ।

੫. ਵਾਰਤਕ:-

ਮੂਲ ਗ੍ਰੰਥ ਵਿਚ ਕਹੀ ਹੋਈ ਗੱਲ ਪੂਰਨ ਕਰਕੇ ਅਤੇ ਦੁਬਾਰਾ ਕਹੇ ਪਦਾਂ ਵਿਚੋਂ ਪੁਨ ਰੁਕਤੀ ਦੋਸ਼ ਦੂਰ ਕਰਕੇ ਉਸ ਦੇ ਅਰਥ ਪ੍ਰਕਾਸ਼ਨ ਨੂੰ ਵਾਰਤਕ ਕਹੀਦਾ ਹੈ।

੬. ਉਪਪੱਤਿ:-

ਜਿਸ ਟੀਕੇ ਵਿਚ ਆਖੇਪ (ਸ਼ੰਕੇ) ਤੇ ਸਮਾਧਾਨਾਂ (ਉੱਤਰਾਂ) ਦਾ ਵਰਣਨ ਹੋਵੇ ਜਾਂ ਆਖੇਪ ਤੋਂ ਬਿਨਾਂ ਹੀ ਉਕਤੀ ਜੁਗਤੀ ਨਾਲ ਅਰਥ ਸਿੱਧ ਕੀਤੇ ਜਾਣ ਉਸ ਨੂੰ 'ਉਪਪੱਤਿ ਟੀਕਾ' ਆਖਦੇ ਹਨ ਇਸੇ ਨੂੰ ਫ਼ਾਰਸੀ ਵਿਚ ਤਫਸੀਰ ਕਹਿੰਦੇ ਹਨ, ਇਕ ਪਦ ਦੇ ਅਨੇਕ ਅਰਥੀ ਵੀ ਉਪਪੱਤਿ ਰੂਪ ਟੀਕੇ ਨਾਲ ਹੀ ਹੁੰਦੇ ਹਨ ਜਿਵੇਂ ਕਿ ਓਅੰਕਾਰ ਸ਼ਬਦ ਦੇ ਅਰਥ।

ਪੰਡਿਤ ਤਾਰਾ ਸਿੰਘ ਜੀ ਨਰੋਤਮ ਆਪਣੀ ਪੁਸਤਕ ਸ੍ਰੀ ਗੁਰਮਤਿ ਨਿਰਣਯ ਸਾਗਰ ਦੇ ਪੰਨਾ ੪੩, ੪੪ ਤੇ ਲਿਖਦੇ ਹਨ ਕਿ ਬਹੁਤ ਅਰਥ ਕਰਨ ਲੱਗਿਆਂ ਇਹ ਧਿਆਨ ਰੱਖਣਾ ਬੜਾ ਜ਼ਰੂਰੀ ਹੈ ਕਿ ਜਿਸ ਸਿਧਾਂਤ ਵਿਚ ਗ੍ਰੰਥ ਕਾਰ ਦਾ ਆਪਣਾ

ਨਿਸਚਾ ਹੈ ਉਸ ਵਿਚ ਫ਼ਰਕ ਨਾ ਆਵੇ ਤਾਂ ਸਾਰੇ ਟੀਕੇ ਪ੍ਰਵਾਨ ਹਨ, ਬਹੁਤ ਅਰਥ ਹੋਣਾ ਬਾਣੀ ਦੀ ਗੰਭੀਰਤਾ ਦੇ ਲਖਾਯਕ ਹਨ। ਬਾਣੀ ਦਾ ਭੂਖਣ ਹੈ ਦੂਖਣ ਨਹੀਂ।

੭. ਟੀਕਾ ਮਾਤ:-

ਉਹ ਟੀਕਾ ਜਿਸ ਵਿਚ ਸਮਾਨ ਰੂਪ ਕਰਕੇ ਪਦ ਛੇਦ ਆਦਿਕ ਕੀਤਾ ਜਾਵੇ ਫ਼ਾਰਸੀ ਵਿਚ ਇਸ ਨੂੰ 'ਸੁਰਹ' ਆਖਦੇ ਹਨ।

੮. ਟਿੱਪਣੀ:-

ਗ੍ਰੰਥ ਦੇ ਹਾਸ਼ੀਏ ਤੇ ਸੰਖੇਪ ਕਰਕੇ ਲਿਖਿਆ ਟੀਕਾ ਟਿੱਪਣੀ ਅਖਵਾਉਂਦਾ ਹੈ।

ਉਲਥਾ:-

ਸਾਬਤ ਮੂਲ ਉਲਟਾ ਕੇ ਹੋਰ ਬੋਲੀ ਵਿਚ ਲਿਖ ਦੇਣ ਦਾ ਨਾਮ ਟੀਕਾ ਨਹੀਂ ਹੁੰਦਾ ਉਸ ਦਾ ਨਾਮ ਭਾਖਾਂਤਰ, ਫ਼ਾਰਸੀ 'ਚ ਤਰਜਮਾ, ਉਰਦੂ 'ਚ ਉਲਥਾ ਅਤੇ ਹਿੰਦੀ ਵਿਚ ਅਨੁਵਾਦ ਹੈ।

ਉਪਰ ਕਹੇ ਸਾਰੇ ਤਰ੍ਹਾਂ ਦੇ ਟੀਕਿਆਂ ਵਿਚ ਹੇਠ ਲਿਖੇ ਛੇ ਨੁਕਤਿਆਂ ਦਾ ਧਿਆਨ ਰੱਖਣਾ ਵੀ ਬੜਾ ਜ਼ਰੂਰੀ ਹੈ :-

੧. ਪਦ ਛੇਦ -

ਤੁਕ ਵਿਚ ਆਏ ਪਦਾਂ ਨੂੰ ਵੱਖ ਵੱਖ ਕਰਕੇ ਲਿਖਣ ਜਾਂ ਬੋਲਣ ਦਾ ਨਾਮ ਪਦ-ਛੇਦ ਹੈ ਜਿਵੇਂ "ਪਵਣੁ ਗੁਰੂ ਪਾਣੀ ਪਿਤਾ" ਆਦਿ।

੨. ਪਦਾਰਥੋਕਤ -

ਮੂਲ ਵਿਚ ਆਏ ਪਦਾਂ ਦਾ ਅਰਥ ਕਹਿਣਾ ਜਾਂ ਲਿਖਣਾ ਅਰਥ ਪੂਰਣਤਾ ਲਈ ਜਿੰਨਾ ਪਾਠ ਵੀ ਲੋੜ ਹੋਵੇ ਉਨਾਂ ਪਾਠ ਉਪਰੋਂ ਕਲਪਨਾ ਨਾਲ ਲੱਗਾ ਲੈਣ ਨੂੰ "ਅਧਿਯਾਹਾਰ" ਆਖਦੇ ਹਨ।

੩. ਵਿਗ੍ਰਹਦਾ ਦੇ ਆਦਿ ਮੇਲ ਕੇ ਪਦ ਦਾ ਅਰਥ ਲਿਖਣਾ ਜਿਵੇਂ:- ਸਤਿ ਆਦਿ ਹਨ ਨਾਮ ਜਿਸ ਦੇ ਉਹ ਸਤਿਨਾਮ ਕਹੀਦਾ ਹੈ ਏਥੇ "ਜਿਸ ਦਾ" ਮੇਲ ਕੇ ਅਰਥ ਕੀਤਾ ਹੈ ਇਸ ਨੂੰ "ਵਿਗ੍ਰਹ" ਆਖਦੇ ਹਨ।

੪. ਵਾਕ ਯੋਜਨਾ -

ਅੱਡ ਅੱਡ ਵਾਕਾਂ ਦੇ ਅਰਥਾਂ ਦਾ ਮਿਲਾਪ ਰੂਪ ਯੋਜਨਾ ਕਰਨੀ। ਇਸੇ ਨੂੰ ਅਨੇ ਕਰਨਾ ਆਖਦੇ ਹਨ ਉਰਦੂ ਵਿਚ ਇਸ ਨੂੰ ਨਜ਼ਮ (ਕਵਿਤਾ) ਦੀ ਨਸਰ (ਵਾਰਤਕ) ਬਣਾਉਣੀ ਆਖਦੇ ਹਨ।

੫. ਆਖੇਪ - ਵਾਕ ਯੋਜਨਾ ਨਾਲ ਸਿੱਧ ਹੋਏ ਅਰਥ ਵਿਚ ਆਸ਼ੰਕਾ ਕਰਨੀ।

੬. ਸ਼ਮਾਧਾਨ - ਅਰਥ ਵਿਚ ਕੀਤੀ ਸ਼ੰਕਾ ਦਾ ਯੋਗ ਉੱਤਰ ਲਿਖਣਾ।

# ਗੁਰਬਾਣੀ ਦੇ ਟੀਕਿਆਂ ਦਾ ਆਰੰਭ

ਗੁਰਬਾਣੀ ਦੇ ਟੀਕਾ ਸਾਹਿਤ ਵਿਚ ਸਭ ਤੋਂ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਭਤੀਜੇ ਤੇ ਉਨ੍ਹਾਂ ਦੇ ਵੱਡੇ ਭਰਾਤਾ ਪ੍ਰਿਥੀ ਚੰਦ ਦੇ ਸਪੁੱਤਰ ਸੋਢੀ ਮਿਹਰਵਾਨ ਵਲੋਂ ਜਪੁਜੀ, ਸੋਦਰ ਰਹਰਾਸਿ, ਕੀਰਤਨ ਸੋਹਿਲਾ, ਆਸਾ ਜੀ ਦੀ ਵਾਰ, ਓਅੰਕਾਰ ਅਤੇ ਸਿਧ ਗੋਸ਼ਟ ਆਦਿ ਬਾਣੀਆਂ ਦੇ ਟੀਕੇ ੧੭ਵੀਂ ਸਦੀ ਬਿਕ੍ਰਮੀ ਵਿਚ ਹੀ ਤਿਆਰ ਕੀਤੇ ਜਾਣ ਦਾ ਪਤਾ ਚਲਦਾ ਹੈ। ਉਨ੍ਹਾਂ ਤੋਂ ਬਾਅਦ ਇਸ ਟੀਕਾ ਪੱਧਤੀ ਨੂੰ ਉਨ੍ਹਾਂ ਦੇ ਵਿਚਕਾਰਲੇ ਪੁੱਤਰ ਹਰਿ ਜੀ ਨੇ ਅੱਗੋਂ ਜਾਰੀ ਰਖਿਆ। ਜਿਸ ਦਾ ਪਤਾ ਸੋਢੀ ਮਿਹਰਵਾਨ ਵਲੋਂ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਜਨਮ ਸਾਖੀ ਅਤੇ ਸੁਖਮਨਾ ਮਹਲਾ ੪ ਵਾਂ ਦੇ ਨਾਂ ਹੇਠ ਦੂਜੀ ਪੁਸਤਕ ਵਿਚ ਹਰਿ ਜੀ ਵਲੋਂ ਕੀਤੇ ਗੁਰਬਾਣੀ ਦੇ ਅਰਥਾਂ ਅਤੇ ਵਿਆਖਿਆ ਤੋਂ ਭਲੀ ਭਾਂਤ ਲੱਗ ਜਾਂਦਾ ਹੈ, ਜਿਵੇਂ ਕਿ ਪਿਛੇ ਲਿਖ ਆਏ ਹਾਂ ਕਿ ਹੋਰ ਜਨਮ ਸਾਖੀਆਂ ਵਿਚ ਵੀ ਕੁਝਕੁ ਸ਼ਬਦਾਂ ਜਾਂ ਤੁਕਾਂ ਦੇ ਪ੍ਰਮਾਰਥ ਲਿਖੇ ਮਿਲਦੇ ਹਨ ਪਰ ਉਹ ਕਿਸੇ ਬਾਣੀ ਦੇ ਮੁਕੰਮਲ ਟੀਕੇ ਨਹੀਂ ਕਹੇ ਜਾ ਸਕਦੇ।

ਸੰਪ੍ਰਦਾਈ ਅਰਥ ਪ੍ਰਣਾਲੀ :- ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਜੀ ਮਹਾਰਾਜ ਨੇ ਗੁਰੂ ਕਾਂਸ਼ੀ ਸ੍ਰੀ ਦਮਦਮਾ ਸਾਹਿਬ (ਸਾਬੋ ਕੀ ਤਲਵੰਡੀ, ਜ਼ਿਲਾ ਬਠਿੰਡਾ) ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸਿੱਖ ਸੰਗਤਾਂ ਨੂੰ ਆਪਣੀ ਰਸਨਾ ਤੋਂ ਸੁਣਾਏ ਉਨ੍ਹਾਂ ਵਿਚ ਅਰਥਾਂ ਨੂੰ ਬ੍ਰਹਮ ਗਿਆਨੀ ਅਮਰ ਸ਼ਹੀਦ ਭਾਈ ਮਨੀ ਸਿੰਘ ਜੀ ਨੇ ਸਿੱਖ ਸੰਗਤਾਂ ਵਿਚ ਪ੍ਰਚਾਰਿਆ, ਇਉਂ ਇਹ ਗੁਰਬਾਣੀ ਦੇ ਸੰਪ੍ਰਦਾਈ ਅਰਥਾਂ ਦੀ ਟਕਸਾਲ ਚੱਲੀ ਜੋ ਅੱਗੇ ਜਾ ਕੇ ਕਈ ਸ਼ਾਖਾਂ ਰੂਪ ਹੋ ਕੇ ਜਗਤ ਵਿਚ ਫੈਲੀ। ਭਾਈ ਚੰਦਾ ਸਿੰਘ ਜੀ ਤੱਕ ਇਹ ਸੰਪ੍ਰਦਾਈ ਅਰਥ ਸੀਨਾ ਬਸੀਨਾ ਚਲੇ ਆਏ। ਭਾਈ ਚੰਦਾ ਸਿੰਘ ਜੀ ਨੇ ਇਨ੍ਹਾਂ ਅਰਥਾਂ ਨੂੰ ਕਲਮ ਬੰਦ ਕਰਨ ਦਾ ਪਹਿਲਾ ਉੱਦਮ ਕੀਤਾ। ਜਿਸ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਯਾਯ, ਸ਼ਬਦਾਰਥ ਕੋਸ਼ ਤੇ ਟੀਕੇ ਲਿਖਣ ਦਾ ਆਰੰਭ ਹੋਇਆ। ਹੁਣ ਅਸੀਂ ਗੁਰਬਾਣੀ ਦੇ ਹੁਣ ਤੱਕ ਲਿਖੇ ਜਾ ਚੁੱਕੇ ਪ੍ਰਯਾਵਾਂ, ਕੋਸ਼ਾਂ ਤੇ ਟੀਕਿਆਂ ਦਾ ਲੜੀਵਾਰ ਵੇਰਵਾ ਪੇਸ਼ ਕਰਾਂਗੇ।

੧. ਪ੍ਰਯਾਯ-

ਸਮ ਅਰਥਕ ਸ਼ਬਦਾਂ ਨੂੰ ਪ੍ਰਯਾਯ ਆਖਦੇ ਹਨ, ਗੁਰਬਾਣੀ ਦੇ ਕਠਿਨ ਸ਼ਬਦਾਂ ਦੇ ਅਰਥਾਂ ਨੂੰ ਵੀ ਪ੍ਰਯਾਯ ਨਾਮ ਨਾਲ ਹੀ ਵਰਣਨ ਕੀਤਾ ਗਿਆ ਹੈ।

(ੳ) ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ-

ਸੰਪ੍ਰਦਾਈ ਗਿਆਨੀ ਭਾਈ ਚੰਦਾ ਸਿੰਘ ਜੀ ਦੇ ਲਿਖੇ ਹੋਏ ਇਹ ਪ੍ਰਯਾਯ ਪਹਿਲੋਂ

ਪਹਿਲ ੧੮੮੮ ਈਸਵੀ ਵਿਚ ਛਾਪੇ ਗਏ। ਇਕ ਪ੍ਰਯਾਯ ਫ਼ਾਰਸੀ ਪਦੋ ਕੇ ਦੇ ਨਾਮ ਹੇਠ ਗਿਆਨੀ ਚੰਦਾ ਸਿੰਘ ਜੀ ਦੇ ਛੋਟੇ ਪ੍ਰਯਾਯ ਵੀ ਮਿਲਦੇ ਹਨ। ਪਹਿਲੀਆਂ ਨੂੰ ਵੱਡੇ ਪ੍ਰਯਾਯ ਆਖਦੇ ਹਨ।

(ਅ) ਪ੍ਰਯਾਯ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ-ਦੇ ਸਮੱਗ੍ਰ, ਸਾਖੀਆਂ ਟੂਕ ਮਾਤ੍ਰ ਅਰ ਉਥਾਨਕਾ ਸਹਿਤ ਸੰਪ੍ਰਦਾਈ ਅਰਥ ਹੈ, ਕ੍ਰਿਤ ਸੰਤ ਸੁਤ ਪ੍ਰਕਾਸ਼ ਜੀ ਸਾਧੂ। ਇਸ ਨੂੰ ਲਿਖ ਕੇ ਸਮਾਪਤ ਕਰਨ ਦਾ ਸੰਨ ੧੮੯੬ ਈਸਵੀ ਹੈ। ਵਜੀਰ ਹਿੰਦ ਪ੍ਰੈਸ ਅੰਮ੍ਰਿਤਸਰ ਮੇ ਜਗਨ ਨਾਥ ਪ੍ਰਿੰਟਰ ਕੇ ਯਤਨ ਸੇ ਛਪਵਾਏ। ਇਹ ਬੜਾ ਭਾਰੀ ਵੱਡਾ ਗ੍ਰੰਥ ਹੈ ਵੱਡੇ ਅਕਾਰ ਦੇ ਇਸ ਦੇ ੧੪੪੦ ਪੰਨੇ ਹਨ।

(ੲ) ਪ੍ਰਯਾਯ ਸ੍ਰੀ ਗੁਰੂ ਗ੍ਰੰਥ ਸਾਹਿਬ-
ਭਾਈ ਸ਼ਾਮ ਸਿੰਘ ਜੀ ਦੇ ੧੯੬੩ ਬਿ:/ ਮੁਤਾਬਕ ੧੯੦੬ ਈ: ਦੇ ਲਿਖੇ ਹੋਏ ਮਿਲਦੇ ਹਨ।

(ਸ) ਪ੍ਰਯਾਯ ਗੁਰੂ ਗ੍ਰੰਥ ਸਾਹਿਬ-
ਸਾਧੂ ਗੋਬਿੰਦ ਦਾਸ ਉਦਾਸੀਨ ਨੇ ਇਹ ਪ੍ਰਯਾਯ ਲਿਖ ਕੇ ੧੯੨੮ ਈਸਵੀ ਵਿਚ ਪੰਜਾਂ ਜਿਲਦਾਂ ਵਿਚ ਛਪਵਾਏ ਇਹ ਕੇਵਲ ਪ੍ਰਯਾਯ ਨਹੀਂ ਸਗੋਂ ਮੁਸ਼ਕਲ ਸ਼ਬਦਾਂ ਤੇ ਤੁਕਾਂ ਦਾ ਵਿਸਥਾਰ ਸਹਿਤ ਟੀਕਾ ਹੀ ਹਨ।

(ਹ) ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ-
ਕਈ ਵਿਦਵਾਨਾਂ ਨੇ ਮਿਲਕੇ ਇਕ ਪੰਨੇ ਤੇ ਮੂਲ ਪਾਠ ਤੇ ਦੂਜੇ ਪੰਨੇ ਤੇ ਨੰਬਰ ਲਾ ਕੇ ਮੁਸ਼ਕਲ ਸ਼ਬਦਾਂ ਜਾਂ ਤੁਕਾਂ ਦੇ ਅਰਥ ਜਾਂ ਕੋਈ ਵਿਸ਼ੇਸ਼ ਜਾਣਕਾਰੀ ਦਿੱਤੀ ਹੋਈ ਹੈ, ਇਸ ਦੀ ਪਹਿਲੀ ਐਡੀਸ਼ਨ ੧੯੩੬ ਈਸਵੀ ਨੂੰ ਚਾਰ ਜਿਲਦਾਂ ਵਿਚ ਗੁਰਸੇਵਕ ਸਭਾ ਵਲੋਂ ਪ੍ਰਕਾਸ਼ਤ ਕੀਤੀ ਗਈ।

੨. ਕੋਸ਼ -

ਪ੍ਰਯਾਵਾਂ ਤੋਂ ਬਾਅਦ ਕੋਸ਼ਾਂ ਦੇ ਲਿਖਣ ਦੀ ਵਾਰੀ ਆਉਂਦੀ ਹੈ। ਅਖਰਾਂ ਜਾਂ ਅਖਰਾਂ ਦੇ ਮਾਤ੍ਰਾਂ ਦੇ ਕ੍ਰਮ ਅਨੁਸਾਰ ਸ਼ਬਦਾਂ ਨੂੰ ਲਿਖ ਕੇ ਉਨ੍ਹਾਂ ਸ਼ਬਦਾਂ ਦੀ ਵਿਯੁਤਪਤੀ, ਵਿਆਕਰਣ ਰੂਪ ਤੇ ਭਾਸ਼ਾ ਆਦਿ ਦੀ ਵਾਕਫ਼ੀਅਤ ਸਹਿਤ ਲਿਖੇ ਗਏ ਅਰਥਾਂ ਨੂੰ ਕੋਸ਼ ਆਖਦੇ ਹਨ। ਗੁਰਬਾਣੀ ਦੇ ਅਰਥਾਂ ਦੇ ਮੁੱਖ ਕੋਸ਼ ਹੇਠ ਲਿਖੇ ਅਨੁਸਾਰ ਹਨ।

(ੳ) ਗੁਰ ਗਿਰਾ ਕੋਸ਼-
ਪੰਡਿਤ ਤਾਰਾ ਸਿੰਘ ਜੀ ਨਰੋਤਮ ਰਚਿਤ ਗੁਰਬਾਣੀ ਦੇ ਸ਼ਬਦਾਂ ਦਾ ਇਹ ਪਹਿਲਾ ਕੋਸ਼ ਹੈ ਇਹ ਉਨ੍ਹਾਂ ੧੮੮੯ ਈਸਵੀ ਵਿਚ ਲਿਖ ਲਿਆ ਸੀ ਪਰ ੧੮੯੫ ਈਸਵੀ ਵਿਚ ਪਟਿਆਲੇ ਛਪਿਆ ਦੋ ਜਿਲਦਾਂ ਵਿਚ ਵੱਡੇ ਅਕਾਰ ਦੇ

੭੦੬ ਪੰਨੇ ਹਨ, ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ਬਦਾਂ ਤੋਂ ਇਲਾਵਾ ਸਿੱਖ ਸਾਹਿਤ ਦੇ ਹੋਰ ਸ਼ਬਦ ਵੀ ਹਨ।

(ਅ) ਸ੍ਰੀ ਗੁਰੂ ਗ੍ਰੰਥ ਕੋਸ਼ -

ਇਸ ਕੋਸ਼ ਨੂੰ ਭਾਈ ਹਜ਼ਾਰਾ ਸਿੰਘ ਜੀ ਗਿਆਨੀ ਜੋ ਭਾਈ ਵੀਰ ਸਿੰਘ ਜੀ ਦੇ ਨਾਨਾ ਜੀ ਸਨ - ਨੇ ਸੰਖੇਪ ਰੂਪ ਵਿਚ ਲਿਖਿਆ ਜਿਸ ਨੂੰ ਖਾਲਸਾ ਟ੍ਰੈਕਟ ਸੁਸਾਇਟੀ ਅੰਮ੍ਰਿਤਸਰ ਨੇ ੧੮੯੯ ਈਸਵੀ ਵਿਚ ਪ੍ਰਕਾਸ਼ਤ ਕੀਤਾ - ਬਾਅਦ ਵਿਚ ਇਸੇ ਕੋਸ਼ ਨੂੰ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਵਧਾ ਕੇ ਸੋਧ ਕੇ ਤੇ ਹੋਰ ਨਵੀਆਂ ਖੋਜਾਂ ਤੇ ਵਿਅਤੁਪਤੀਆਂ ਦਰਜ ਕਰਕੇ ਛਾਪਿਆ।

(ੲ) ਕੋਸ਼ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ-

ਬਿਸ਼ਨ ਦਾਸ ਜੀ ਉਦਾਸੀ ਦਾ ਲਿਖਿਆ ਇਹ ਕੋਸ਼ ਸ੍ਰੀ ਅੰਮ੍ਰਿਤਸਰ ਵਿਚ ੧੯੫੫ ਬਿ: ਮੁਤਾਬਕ ੧੮੯੯ ਈ: ਵਿਚ ਛਪਿਆ।

(ਸ) ਆਦਿ ਸ੍ਰੀ ਗੁਰੂ ਗ੍ਰੰਥ ਪਦਾਰਥ ਪ੍ਰਕਾਸ਼ ਕੋਸ਼ -

ਇਸ ਨੂੰ ਭਾਈ ਭਗਵਾਨ ਸਿੰਘ ਜੀ ਗਿਆਨੀ ਨੇ ਸੰਗ੍ਰਹਿ ਕੀਤਾ ਜੋ ੧੯੦੧ ਈਸਵੀ ਵਿਚ ਛਾਪਿਆ ਗਿਆ।

(ਹ) ਗੁਰ ਸ਼ਬਦ ਰਤਨਾਕਰ-ਮਹਾਨ ਕੋਸ਼-

ਜਿਸ ਨੂੰ ਭਾਈ ਕਾਹਨ ਸਿੰਘ ਜੀ ਨਾਭਾ ਨੇ ਬੜੀ ਮਿਹਨਤ ਤੇ ਖੋਜ ਨਾਲ ਲਿਖਿਆ ਹੈ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਸ਼ਬਦਾਂ ਦੇ ਅਰਥਾਂ ਤੋਂ ਇਲਾਵਾ ਹੋਰ ਸਾਰੇ ਸਿੱਖ ਸਾਹਿਤ ਦੇ ਸ਼ਬਦਾਂ ਦੇ ਅਰਥ ਅਤੇ ਵਿਸ਼ੇਸ਼ ਜਾਣਕਾਰੀ ਨਾਲ ਭਰਪੂਰ ਗੁਰਮਤਿ ਸਾਹਿਤ ਦਾ ਇਹ ਸਭ ਤੋਂ ਵੱਡਾ ਕੋਸ਼ ਹੈ। ਇਸ ਦੀਆਂ ਇਹ ਵੱਡੇ ਅਕਾਰ ਦੀਆਂ ੪ ਚਾਰ ਜਿਲਦਾਂ ਵਿਚ ਕੁੱਲ ੩੩੩੪ ਪੰਨੇ ਹਨ। ਇਹ ੧੯੩੦ ਈਸਵੀ ਵਿਚ ਮਹਾਰਾਜਾ ਪਟਿਆਲਾ ਵੱਲੋਂ ਪ੍ਰਕਾਸ਼ਤ ਕੀਤਾ ਗਿਆ।

(ਕ) ਸਮ ਅਰਥ ਕੋਸ਼-

ਮੇਰੇ ਵਲੋਂ ਲਿਖਿਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਹੋਰ ਸਿੱਖ ਸਾਹਿਤ ਵਿਚੋਂ ਇਕੱਤ੍ਰ ਕੀਤੇ ਗਏ ਪ੍ਰਯਾਯ ਵਾਚਕ ਸ਼ਬਦਾਂ ਦਾ ਅੱਖਰਾਂ ਤੇ ਮਾਤ੍ਰਾਂ ਦੇ ਕ੍ਰਮ ਅਨੁਸਾਰ ਲਿਖਿਆ ਕੋਸ਼ ਜੋ ਸਿੱਖ ਸਾਹਿਤ ਵਿਚ ਆਪਣੀ ਕਿਸਮ ਦਾ ਪਹਿਲਾ ਕੋਸ਼ ਹੈ। ਜੋ ਕੇਵਲ ਪੜ੍ਹਨ ਨਾਲ ਹੀ ਸਬੰਧ ਰਖਦਾ ਹੈ। ਇਸ ਦੇ ਕੁੱਲ ੫੦੦ ਪੰਨੇ ਹਨ। ਇਸ ਨੂੰ ਜਵਾਹਰ ਸਿੰਘ ਕ੍ਰਿਪਾਲ ਸਿੰਘ ਬਜ਼ਾਰ ਮਾਈ ਸੇਵਾਂ ਨੇ ੧੯੬੮ ਈ: ਵਿਚ ਛਾਪਿਆ।

੩. ਖ਼ਾਸ ਖ਼ਾਸ ਬਾਣੀਆਂ ਦੇ ਟੀਕੇ -

ਪ੍ਰਮਾਰਥਾਂ, ਪ੍ਰਯਾਵਾਂ, ਸ਼ਬਦਾਰਥਾਂ ਅਤੇ ਕੋਸ਼ਾਂ ਦੇ ਨਾਲ ਨਾਲ ਖ਼ਾਸ ਖ਼ਾਸ ਬਾਣੀਆਂ ਦੇ ਟੀਕੇ ਵੀ ਵਿਦਵਾਨ ਸਮੇਂ ਸਮੇਂ ਸਿਰ ਲਿਖਦੇ ਆਏ ਹਨ। ਜਿਨ੍ਹਾਂ ਬਾਰੇ ਕੇਵਲ ਸੰਖੇਪ ਜਾਣਕਾਰੀ ਹੀ ਹੇਠ ਦੇ ਰਹੇ ਹਾਂ। ਪੂਰੀ ਜਾਣਕਾਰੀ ਦੇਣ ਨਾਲ ਤਾਂ ਇਕ ਵਖਰਾ ਗ੍ਰੰਥ ਤਿਆਰ ਹੋ ਸਕਦਾ ਹੈ:-

(ੳ) ਜਪੁਜੀ ਸਾਹਿਬ ਸਟੀਕ:-

ਸਭ ਬਾਣੀਆਂ ਤੋਂ ਵੱਧ ਸ੍ਰੀ ਜਪੁਜੀ ਸਾਹਿਬ ਜੀ ਦੇ ਹੀ ਸਟੀਕ ਮਿਲਦੇ ਹਨ। ਮਿਹਰਵਾਨ ਤੋਂ ਲੈ ਕੇ ਹੁਣ ਤੱਕ ਲਿਖੇ ਤੇ ਪ੍ਰਕਾਸ਼ਤ ਕੀਤੇ ਜਾ ਚੁੱਕੇ ਸਾਰੇ ਸਟੀਕਾਂ ਬਾਰੇ ਵੱਖ-ਵੱਖ ਵੇਰਵਾ ਦਰਜ ਕਰੀਏ ਤਾਂ ਇਕ ਵਖਰੀ ਪੁਸਤਕ ਬਣ ਸਕਦੀ ਹੈ, ਹੁਣ ਤੱਕ ਦੀ ਹੋਈ ਖੋਜ ਅਨੁਸਾਰ ਇਹ ਟੀਕੇ ਪੰਜਾਬੀ, ਹਿੰਦੀ, ਸੰਸਕ੍ਰਿਤ, ਉਰਦੂ, ਬੰਗਾਲੀ, ਮਰਾਠੀ, ਤੇ ਸਿੰਧੀ ਆਦਿ ਭਾਰਤੀ ਅਤੇ ਅੰਗਰੇਜ਼ੀ, ਫ਼ਾਰਸੀ ਜਰਮਨ ਤੇ ਫ਼ਰਾਂਸੀਸੀ ਆਦਿ ਵਿਦੇਸ਼ੀ ਭਾਸ਼ਾਵਾਂ ਵਿਚ ਸ੍ਰੀ ਜਪੁਜੀ ਸਾਹਿਬ ਦੇ ਹੋਏ ਟੀਕੇ ਪ੍ਰਮਾਰਥ, ਭਾਸ਼ਯ, ਸ਼ਬਦਾਰਥ ਤੇ ਅਨੁਵਾਦ ਲਗ ਪਗ ਚਾਰ ਸੌ ਦੇ ਕਰੀਬ ਹਨ।

(ਅ) ਹੋਰ ਬਾਣੀਆਂ ਦੇ ਸਟੀਕ :-

ਅੱਡ ਅੱਡ ਵਿਦਵਾਨਾਂ ਨੇ ਕੁਝ ਹੋਰ ਬਾਣੀਆਂ ਦੇ ਸਟੀਕ ਵੀ ਲਿਖੇ ਹਨ ਜਿਨ੍ਹਾਂ ਦੇ ਨਾਮ ਇਹ ਹਨ।

੧. ਸੋ ਦਰੁ ਰਹਰਾਸਿ, ੨. ਕੀਰਤਨ ਸੋਹਿਲਾ। ੩. ਸ੍ਰੀ ਰਾਗ; ਤਾਰਾ ਸਿੰਘ ੧੮੮੫ ਈ: ੪. ਬਾਰਹ ਮਾਹਾ, ੫. ਬਾਵਨ ਅਖਰੀ, ਦਲ ਸਿੰਘ ੧੮੯੯ ਈ: ੬. ਸੁਖਮਨੀ ਸਾਹਿਬ, ੭ ਦਸ ਵਾਰਾਂ, ੮. ਬਾਈ ਵਾਰਾਂ, ੯. ਭਗਤ ਬਾਣੀ, ਸ੍ਰ: ਤਾਰਾ ਸਿੰਘ ੧੮੮੨ ਈ: ਭਗਵਾਨ ਸਿੰਘ, ੧੯੦੦, ਜੋਧ ਸਿੰਘ ੧੯੧੩ ਈ: ਲਿਖਿਆ ੧੯੦੧ ਵਿਚ ਛਪਿਆ ਨਰੈਣ ਸਿੰਘ ੧੯੦੨ ਈ:, ੧੦. ਗਉੜੀ ਰਾਗ, ੧੧. ਅਨੰਦੁ ਸਾਹਿਬ॥, ੧੨. ਰਾਮਕਲੀ ਸੱਦ। ੧੩. ਓਅੰਕਾਰ। ੧੪. ਸਿੱਧ ਗੋਸਟ, ੧੫. ਸਤੇ ਬਲਵੰਡ ਦੀ ਵਾਰ। ੧੬. ਆਸਾ ਜੀ ਦੀ ਵਾਰ। ੧੭. ਸਲੋਕ ਸਹਸਕ੍ਰਿਤੀ। ੧੮. ਗਾਥਾ। ੧੯. ਭੱਟਾਂ ਦੇ ਸਵੱਯੇ। ੨੦. ਰਾਗ ਬੈਰਾੜੀ। ੨੧. ਸਲੋਕ ਭਗਤ ਕਬੀਰ। ੨੨. ਸਲੋਕ ਭਗਤ ਫਰੀਦ। ੨੩. ਸਲੋਕ ਮਹਲਾ ੯। ੨੪. ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ੨੫. ਜੈਤਸਰੀ ਦੀ ਵਾਰ। ੨੬. ਵਾਰ ਮਾਰੂ ਡੱਖਣੇ। ੨੭. ਸਲੋਕ ਵਾਰਾਂ ਤੇ ਵਧੀਕ। ਆਦਿ।

ਇਹਨਾਂ ਉਪਰੋਕਤ ਸਾਰੇ ਸਟੀਕਾਂ ਦੇ ਲੇਖਕਾਂ, ਲਿਖਣ ਤੇ ਛੱਪਣ ਦੇ ਸੰਮਤਾਂ ਬਾਰੇ

ਪੂਰਾ ਵੇਰਵਾ ਵਿਸਥਾਰ ਦੇ ਭੈ ਤੋਂ ਨਹੀਂ ਲਿਖਿਆ।

੪. ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਟੀਕੇ:-

ਵੱਖ-ਵੱਖ ਵਿਦਵਾਨਾਂ ਵੱਲੋਂ ਖ਼ਾਸ ਖ਼ਾਸ ਬਾਣੀਆਂ ਦੇ ਟੀਕੇ ਤਾਂ ਲਿਖੇ ਜਾਂਦੇ ਰਹੇ ਹਨ ਪਰ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਟੀਕ ਲਿਖਣ ਦਾ ਕਿਸੇ ਵੀ ਉੱਦਮ ਨਹੀਂ ਸੀ ਕੀਤਾ। ਹੁਣ ਤੱਕ ਸਿਰਫ ਤਿੰਨ ਸੰਪੂਰਨ ਟੀਕੇ ਪੰਜਾਬੀ ਵਿਚ ਤੇ ਇਕ ਟੀਕਾ ਅੰਗਰੇਜ਼ੀ ਪੰਜਾਬੀ ਵਿਚ ਅਤੇ ਇਕ ਨਰੋਲ ਅੰਗਰੇਜ਼ੀ ਵਿਚ ਹੈ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ: -

(ੳ) ਫਰੀਦ ਕੋਟੀ ਸਟੀਕ:-
ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਇਹ ਸੰਪ੍ਰਦਾਈ ਤੇ ਪਹਿਲਾ ਸਟੀਕ ਹੈ। ਇਸ ਨੂੰ ਪਹਿਲਾਂ ਗਿਆਨੀ ਬਚਨ ਸਿੰਘ ਜੀ ਸੇਖਵਾਂ ਨੇ ਲਿਖਕੇ ੧੯੪੦ ਬਿ: ਵਿਚ ਤਿਆਰ ਕੀਤਾ। ਵਿਦਵਾਨਾਂ ਦੀ ਇਕ ਸਭਾ ਵੱਲੋਂ ਸੁਧਾਈ ਹੋ ਕੇ ਇਹ ੧੯੪੯ ਬਿ: ਵਿਚ ਛਪਣਾ ਸ਼ੁਰੂ ਹੋਇਆ। ਵੱਡੇ ਅਕਾਰ ਦੀਆਂ ਇਸ ਦੀਆਂ ਚਾਰ ਪੋਥੀਆਂ ਹਨ।

(ਅ) ਟੀਕਾ ਗੁਰੂ ਗ੍ਰੰਥ ਸਾਹਿਬ-
ਇਹ ਸਟੀਕ ਗਿਆਨੀ ਬਿਸ਼ਨ ਸਿੰਘ ਜੀ ਦਾ ਕੇਵਲ ਸਾਧਾਰਨ ਜਿਹਾ ਅਖਰੀਂ ਅਰਥਾਂ ਦਾ ਟੀਕਾ ਅੱਠਾਂ ਜਿਲਦਾਂ ਵਿਚ ੧੯੨੯-੩੬ ਈ: ਵਿਚ ਛਪਿਆ।

(ੲ) ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਨ-
ਪ੍ਰਿੰਸੀਪਲ ਸਾਹਿਬ ਸਿੰਘ ਜੀ ਵੱਲੋਂ ਲਿਖਿਆ ਅਤੇ ਸੰਪੂਰਨ ਸਟੀਕ ਪਹਿਲੀ ਵਾਰ ਦਸ ਜਿਲਦਾਂ ਵਿਚ ੧੯੬੨ ਵਿਚ ਛਪ ਕੇ ਆਇਆ ਹੈ ਇਸ ਵਿਚ ਗੁਰਬਾਣੀ ਵਿਆਕਰਣ ਵੱਲ ਜ਼ਿਆਦਾ ਧਿਆਨ ਦਿੱਤਾ ਗਿਆ ਹੈ।

(ਸ) ਸੰਪ੍ਰਦਾਈ ਸਟੀਕ -
ਗਿਆਨੀ ਕ੍ਰਿਪਾਲ ਸਿੰਘ ਜੀ ਮਹੰਤ ਡੇਰਾ ਸੰਤ ਅਮੀਰ ਸਿੰਘ ਜੀ ਗਲੀ ਸਤੋਵਾਲੀ ਅੰਮ੍ਰਿਤਸਰ ਵੱਲੋਂ ਦਸ ਜਿਲਦਾਂ ਵਿਚ ਸੰਪੂਰਨ ਛਪ ਚੁੱਕਾ ਹੈ।

(ਹ) ਮਨਮੋਹਨ ਸਿੰਘ ਪਟਿਆਲਾ ਵੱਲੋਂ ਅੰਗਰੇਜ਼ੀ ਤੇ ਪੰਜਾਬੀ ਵਿਚ ਦਸ ਜਿਲਦਾਂ ਵਿਚ ਟੀਕਾ ਛਪ ਗਿਆ ਹੈ। ਜਿਸ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵੱਲੋਂ ਹੁਣ ਦੂਜੀ ਵਾਰ ਫਿਰ ਛਾਪ ਦਿੱਤਾ ਗਿਆ ਹੈ।

(ਕ) ਗੋਪਾਲ ਸਿੰਘ ਦਰਦੀ ਮੂਲ ਬਾਣੀ ਤੋਂ ਬਿਨਾਂ ਅੰਗਰੇਜ਼ੀ ਵਿਚ ਰੂਪਾਂਤਰ ਸਟੀਕ ਚਾਰ ਜਿਲਦਾਂ ਵਿਚ ਛਪ ਚੁੱਕਾ ਹੈ।

੫. ਅਸੰਪੂਰਨ ਟੀਕੇ-

ਇਹ ਹੇਠ ਲਿਖੇ ਤਿੰਨ ਸਟੀਕ ਹਨ :-

(ੳ) ਭਾਈ ਸਾਹਿਬ ਡਾ: ਵੀਰ ਸਿੰਘ ਵੱਲੋਂ ਲਿਖਿਆ ਗਿਆ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਟੀਕ ਜੋ ਰਾਗੁ ਸੋਰਠਿ ਤੱਕ ਹੀ ਹੈ।

(ਅ) ਪੰਡਿਤ ਗਿਆਨੀ ਨਰੈਣ ਸਿੰਘ ਜੀ ਮੁਜੰਗਾਂ ਵਾਲੇ ਦਾ ਲਿਖਿਆ ਸਟੀਕ ਜੋ ਕੇਵਲ ਰਾਮਕਲੀ ਰਾਗੁ ਤੱਕ ਹੀ ਹੈ। ੧੯੪੦ ਈ: ਵਿਚ ਪੰਜ ਭਾਗਾਂ ਤੱਕ ਛਪਿਆ ਮਿਲਦਾ ਹੈ।

(ੲ) ਗਿਆਨੀ ਨਿਹਾਲ ਸਿੰਘ ਨੂਰੀ ਵੱਲੋਂ ਲਿਖਿਆ ਗਿਆ ਅਸੰਪੂਰਨ ਸਟੀਕ।



## ਇਸ ਕਲਮ ਤੋਂ

੧. ਸਮ-ਅਰਥ ਕੋਸ਼
੨. ਤਵਾਰੀਖ਼ ਗੁਰੂ ਖ਼ਾਲਸਾ ਵਿਚੋਂ ਗੁਰੂ ਨਾਨਕ ਜੀਵਨ (ਕ੍ਰਿਤ-ਗਿਆਨੀ ਗਿਆਨ ਸਿੰਘ) ਦੀ ਸੰਪਾਦਨਾ।
੩. ਪੰਥ ਪ੍ਰਕਾਸ਼ (ਕ੍ਰਿਤ-ਗਿਆਨੀ ਗਿਆਨ ਸਿੰਘ) ਦੀ ਪੰਜ ਜਿਲਦਾਂ ਵਿਚ ਸੰਪਾਦਨਾ।
੪. ਗੁਰਮੁਖ ਦਰਸ਼ਨ (ਸੰਤ ਗੁਰਬਚਨ ਸਿੰਘ ਜੀ ਖ਼ਾਲਸਾ - ਭਿੰਡਰਾਂ ਵਾਲਿਆਂ ਦਾ ਵਿਸਥਾਰ ਸਹਿਤ ਜੀਵਨ)
੫. ਤਿੰਨ ਰੰਗ (ਕਾਵਿ-ਸੰਗ੍ਰਹਿ)
੬. ਮਾਝਾਂ ਭਾਈ ਦਰਬਾਰੀ
੭. ਸ੍ਰੀ ਹਰਿਮੰਦਰ ਸਾਹਿਬ ਜੀ ਦਾ ਸੁਨਹਿਰੀ ਇਤਿਹਾਸ
੮. ਅੱਖੀਂ ਡਿੱਠਾ ਸਾਕਾ ਨੀਲਾ ਤਾਰਾ
੯. ਸਿੱਖ ਮੱਤ ਦਰਸ਼ਨ

# ਗੁਰਬਾਣੀ ਅਤੇ ਕਰਾਮਾਤਾਂ

ਕਰਾਮਾਤਾਂ ਤੋਂ ਭਾਵ ਉਹ ਅਲੌਕਿਕ ਸ਼ਕਤੀਆਂ ਹਨ, ਜਿਨ੍ਹਾਂ ਰਾਹੀਂ ਅਸੰਭਵ ਨੂੰ ਸੰਭਵ ਬਣਾਇਆ ਜਾ ਸਕੇ। ਗੁਰਮਤਿ ਅਨੁਸਾਰ ਇਹ ਆਤਮਿਕ ਸ਼ਕਤੀਆਂ ਸਿਮਰਨ ਰਾਹੀਂ ਚਿੱਤ ਬ੍ਰਿਤੀ ਦੀ ਇਕਾਗਰਤਾ ਵਿਚੋਂ ਉਤਪੰਨ ਹੁੰਦੀਆਂ ਹਨ। ਪਤੰਜਲੀ ਜੀ ਦਾ ਵਿਚਾਰ ਹੈ ਕਿ ਇਹ ਤਾਕਤਾਂ ਦਵਾਈਆਂ ਮੰਤ੍ਰਾਂ ਤੇ ਤਪ ਦੁਆਰਾ ਵੀ ਹਾਸਲ ਕੀਤੀਆਂ ਜਾ ਸਕਦੀਆਂ ਹਨ। ਇਹਨਾਂ ਨੂੰ ਹੀ ਜੋਗੀ ਲੋਕ ਰਿੱਧੀਆਂ ਸਿੱਧੀਆਂ ਆਖਦੇ ਹਨ।

ਪਹਿਲੇ ਪਹਿਲ ਸਾਇੰਸਦਾਨ ਰੱਬ ਦੀ ਹੋਂਦ ਤੇ ਕਰਾਮਾਤਾਂ ਨੂੰ ਮੰਨਣ ਦੇ ਵਿਰੁੱਧ ਸਨ ਪਰ ਹੁਣ ਜਦ ਮੈਸਮਰੇਜ਼ਮ ਦੀ ਕਾਢ ਤੇ ਹਿਪਨੋਟਿਜ਼ਮ ਰਾਹੀਂ ਆਤਮਿਕ ਸ਼ਕਤੀਆਂ ਦੀ ਹੋਂਦ ਨੂੰ ਜਾਂਚਿਆ ਪੜਤਾਲਿਆ ਗਿਆ ਹੈ ਤਾਂ ਸਾਇੰਸਦਾਨ ਰੱਬ ਦੀ ਹੋਂਦ ਤੇ ਕਰਾਮਾਤਾਂ ਨੂੰ ਮੰਨਣ ਲੱਗ ਪਏ ਹਨ ਅਤੇ ਆਖਣ ਲੱਗ ਪਏ ਹਨ ਕਿ ਜਿਹੜੇ ਕੁਦਰਤੀ ਨੇਮ ਸਾਨੂੰ ਮਾਲੂਮ ਹਨ ਓਹ ਉਹਨਾਂ ਕਰਾਮਾਤਾਂ ਉਤੇ ਲਾਗੂ ਨਹੀਂ ਹੁੰਦੇ।

## ਗੁਰਬਾਣੀ ਵਿਚ ਕਰਾਮਾਤਾਂ

ਗੁਰਬਾਣੀ ਵਿਚ ਰਿੱਧੀਆਂ ਸਿੱਧੀਆਂ (ਕਰਾਮਾਤੀ ਸ਼ਕਤੀਆਂ) ਦੀ ਹੋਂਦ ਨੂੰ ਮੰਨਿਆ ਗਿਆ ਹੈ, ਫ਼ਰਕ ਸਿਰਫ਼ ਏਨਾ ਹੀ ਹੈ ਕਿ ਸਿੱਧ ਤੇ ਜੋਗੀ ਲੋਕ ਜੋਗਾ ਅਭਿਆਸ ਜਾਂ ਹੋਰ ਸਾਧਨਾਂ ਰਾਹੀਂ ਬੜੀਆਂ ਕੋਸ਼ਿਸ਼ਾਂ ਨਾਲ ਇਹਨਾਂ ਨੂੰ ਪ੍ਰਾਪਤ ਕਰਦੇ ਹਨ, ਪਰ ਭਗਤਾਂ ਨੂੰ ਇਹ ਕਰਾਮਾਤਾਂ ਨਾਮ ਸਿਮਰਨ ਰਾਹੀਂ ਆਪਣੇ ਆਪ ਹੀ ਪ੍ਰਾਪਤ ਹੋ ਜਾਂਦੀਆਂ ਹਨ।

*"ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥"*

(ਗਉੜੀ ਸੁਖਮਨੀ ਮਹਲਾ ੫, ਪੰਨਾ ੨੬੨)

ਰਿੱਧੀਆਂ ਸਿੱਧੀਆਂ ਨੂੰ ਨਾਮ ਦੀਆਂ ਦਾਸੀਆਂ ਭਗਤਾਂ ਦੇ ਚਰਨੀਂ ਲੱਗਣ ਵਾਲੀਆਂ ਤੇ ਉਹਨਾਂ ਦੇ ਮਗਰ ਲੱਗੀਆਂ ਫਿਰਨ ਵਾਲੀਆਂ ਆਖਿਆ ਹੈ।

*"ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥"*

(ਪੰਨਾ ੬੩੭)

*"ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ, ਜੋ ਹਰਿ ਹਿਰਦੈ ਸਦਾ ਵਸਾਇ॥"*

(ਪੰਨਾ ੬੪੯)

ਇਹ ਗੱਲ ਵਖਰੀ ਹੈ ਕਿ ਗੁਰਬਾਣੀ ਵਿਚ 'ਰਿਧਿ ਸਿਧਿ' ਨੂੰ "ਅਵਰਾ ਸਾਦ" ਕਿਹਾ ਹੈ ਅਤੇ ਇਹ ਵੀ ਫ਼ੁਰਮਾਇਆ ਹੈ ਕਿ ਮਤਾਂ ਕੋਈ ਮਨੁੱਖ ਇਹਨਾਂ ਵਿਚ ਲੱਗ ਕੇ ਵਾਹਿਗੁਰੂ ਜੀ ਨੂੰ ਹੀ ਭੁੱਲ ਨਾ ਜਾਵੇ।

***"ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥***
***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥ ੩॥"***

*(ਪੰਨਾ ੧੪)*

ਕਲਗੀਧਰ ਜੀ ਇਨ੍ਹਾਂ ਕਰਾਮਾਤਾਂ ਰਾਹੀਂ ਕੀਤੇ ਨਾਟਕਾਂ ਚੇਟਕਾਂ ਨੂੰ ਕੁਕਾਜਾ ਆਖਦੇ ਹਨ।

***"ਨਾਟਕ ਚੇਟਕ ਕੀਏ ਕੁਕਾਜਾ॥ ਪ੍ਰਭ ਲੋਗਨ ਕਹ ਆਵਤ ਲਾਜਾ॥"***

*(ਬਚਿੱਤ੍ਰ ਨਾਟਕ)*

ਉਪਰੋਕਤ ਪ੍ਰਮਾਣਾਂ ਵਿਚੋਂ ਇਹ ਤਾਂ ਸਪੱਸ਼ਟ ਹੀ ਹੈ ਕਿ ਕਰਾਮਾਤਾਂ ਹਨ ਅਤੇ ਭਗਤਾਂ ਕੋਲ ਹੋਰ ਸਾਧਨ ਕਰਨ ਵਾਲਿਆਂ ਨਾਲੋਂ ਕਿਤੇ ਵਧੇਰੇ ਮਾਤ੍ਰਾ ਵਿਚ ਹੁੰਦੀਆਂ ਹਨ, ਭਾਵੇਂ ਉਹ ਇਹਨਾਂ ਨੂੰ ਵਰਤਣ ਵੱਲੋਂ ਜ਼ਿਆਦਾ ਤਰ ਸੰਕੋਚ ਹੀ ਰਖਦੇ ਹਨ।

## ਭਗਤ ਬਾਣੀ ਵਿਚ ਕਰਾਮਾਤਾਂ

੧. ਭਗਤ ਕਬੀਰ ਜੀ ਨੂੰ ਹੱਥ ਪੈਰ ਬੰਨ੍ਹਕੇ ਬਾਦਸ਼ਾਹ ਵੱਲੋਂ ਗੰਗਾ ਵਿਚ ਸੁੱਟਿਆ ਗਿਆ, ਉਨ੍ਹਾਂ ਦੀਆਂ ਜੰਜੀਰਾਂ ਟੁੱਟ ਗਈਆਂ ਅਤੇ ਉਹ ਡੁਬਣੋਂ ਬਚ ਗਏ।

***"ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥"***

*(ਪੰਨਾ ੧੧੬੨)*

੨. ਬਾਹਵਾਂ ਬੰਨ੍ਹਕੇ ਗੁੱਛਾ ਮੁੱਛਾ ਕਰਕੇ ਕਬੀਰ ਜੀ ਨੂੰ ਮਸਤ ਹਾਥੀ ਅੱਗੇ ਸੁਟਿਆ ਗਿਆ ਮਹਾਵਤ ਦੇ ਜ਼ੋਰ ਲਾਉਣ ਤੇ ਵੀ ਹਾਥੀ ਨੇ ਕਬੀਰ ਜੀ ਨੂੰ ਨਾ ਮਿੱਧਿਆ ਸਗੋਂ ਨਮਸ਼ਕਾਰਾਂ ਕਰਦਾ ਹੋਇਆ ਚੀਕਾਂ ਮਾਰਕੇ ਨੱਠ ਗਿਆ।

***ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥***

*(ਪੰਨਾ ੮੭੦)*

***ਕੁੰਚਰੁ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ ਕਾਜੀ ਅੰਧਿਆਰੈ॥ ੩॥"***

*(ਪੰਨਾ ੮੭੦)*

੩. ਨਾਮਦੇਵ ਨੂੰ ਠਾਕਰਾਂ ਨੇ ਦਰਸ਼ਨ ਦਿੱਤਾ ਅਤੇ ਉਸ ਕੋਲੋਂ ਲੈ ਦੁੱਧ ਪੀਤਾ।

*ਦੂਧੁ ਪੀਆਇ ਭਗਤੁ ਘਰਿ ਗਇਆ॥ ਨਾਮੇ ਹਰਿ ਕਾ ਦਰਸਨੁ ਭਇਆ॥"*

(ਪੰਨਾ ੧੧੬੪)

੪. ਭਗਤ ਨਾਮਦੇਵ ਜੀ ਦੀ ਇੱਛਾ ਨੂੰ ਮੁੱਖ ਰਖਦਿਆਂ ਹੋਇਆਂ ਵਾਹਿਗੁਰੂ ਜੀ ਨੇ ਦੇਹੁਰਾ ਫੇਰਕੇ ਮੂੰਹ ਨਾਮਦੇਉ ਵੱਲ ਕਰ ਦਿੱਤਾ ਅਤੇ ਪਿਛਲਾ ਪਾਸਾ ਪੰਡਿਆਂ ਵੱਲ ਹੋ ਗਿਆ।

*"ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ॥"*

(ਪੰਨਾ ੧੨੯੨)

੫. ਨਾਮਦੇਵ ਦੀ ਰਖਿਆ ਦੀ ਖਾਤਰ ਵਾਹਿਗੁਰੂ ਜੀ ਨੇ ਮੋਈ ਹੋਈ ਗਊ ਜ਼ਿੰਦਾ ਕੀਤੀ।

*"ਨਾਮਾ ਪ੍ਰਣਵੈ ਸੇਲ ਮਸੇਲ॥ ਗਊ ਦੁਹਾਈ ਬਛਰਾ ਮੇਲਿ॥"*

(ਪੰਨਾ ੧੧੬੬)

ਭਗਤ ਬਾਣੀ ਦੇ ਉਪਰੋਕਤ ਸ਼ਬਦਾਂ ਵਿਚ ਇਹ ਕਰਾਮਾਤਾਂ ਭਗਤਾਂ ਨੇ ਆਪਣੇ ਨਾਲ ਵਾਪਰੀਆਂ ਦਸੀਆਂ ਹਨ। ਇਹਨਾਂ ਸ਼ਬਦਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਕੇ ਇਹਨਾਂ ਕਰਾਮਾਤਾਂ ਦੀ ਤਸਦੀਕ ਕਰ ਦਿੱਤੀ ਹੈ।

ਹਜ਼ੂਰ ਦੇ ਆਪਣੇ ਹੀ ਮਹਾਂਵਾਕ ਹਨ--

*ਜਹ ਜਹ ਕਾਜ ਕਿਰਤਿ ਸੇਵਕ ਕੀ, ਤਹਾ ਤਹਾ ਉਠਿ ਧਾਵੈ॥ ੧॥*
*ਸੇਵਕ ਕਉ ਨਿਕਟੀ ਹੋਇ ਦਿਖਾਵੈ॥*
*ਜੋ ਜੋ ਕਹੈ ਠਾਕੁਰ ਪਹਿ ਸੇਵਕੁ, ਤਤਕਾਲ ਹੋਇ ਆਵੈ॥*

( ਪੰਨਾ ੪੦੩)

*"ਭਗਤ ਜਨਾ ਕਾ ਕਰੇ ਕਰਾਇਆ॥"*

(ਭਾਈ ਗੁਰਦਾਸ, ਵਾਰ ੧੦ਵੀਂ, ਪਉੜੀ ੧੧ਵੀਂ)

## ਸਿੱਖ ਇਤਿਹਾਸ ਵਿਚ ਕਰਾਮਾਤਾਂ

ਸ੍ਰੀ ਨਨਕਾਣਾ ਸਾਹਿਬ ਜੀ ਵਿਖੇ ਮਾਲ ਜੀ ਸਾਹਿਬ ਅਤੇ ਕਿਆਰਾ ਸਾਹਿਬ ਗੁਰਦੁਆਰਿਆਂ ਦੀ ਕਾਇਮੀ, ਸੱਪ ਨੇ ਛਾਇਆ ਕੀਤੀ ਅਤੇ ਖੇਤ ਹਰਿਆ ਕੀਤਾ, ਇਹਨਾਂ ਕਰਾਮਾਤਾਂ ਦੇ ਪ੍ਰਤੱਖ ਸਬੂਤ ਹਨ।

ਬਾਬਰ ਦੇ ਹਮਲੇ ਤੋਂ ਕਈ ਸਾਲ ਪਹਿਲਾਂ ਗੁਰੂ ਜੀ ਦਾ ਇਹ ਕਹਿਣਾ ਕਿ

**"ਆਵਨਿ ਅਠਤਰੈ ਜਾਨਿ ਸਤਾਨਵੈ"** ਇਕ ਬਹੁਤ ਵੱਡੀ ਕਰਾਮਾਤ ਹੈ। ਗੁਰੂ ਜੀ ਦੀ ਛੋਹ ਨਾਲ ਮਿੱਠਾ ਹੋਇਆ ਰੀਠਾ ਅਤੇ ਹਸਨ-ਅਬਦਾਲ ਵਿਖੇ ਪੱਥਰ ਵਿਚ ਲੱਗਾ ਹੋਇਆ ਗੁਰੂ ਜੀ ਦਾ ਪੰਜਾ ਸਾਹਿਬ ਗੁਰੂ ਜੀ ਦੀਆਂ ਪ੍ਰਤੱਖ ਕਰਾਮਾਤਾਂ ਦੇ ਦੋ ਮਹਾਨ ਗਵਾਹ ਹਨ। ਆਪਣੇ ਚਰਨਾਂ ਨਾਲ ਮੱਕਾ ਫੇਰਨਾ ਗੁਰੂ ਜੀ ਦੇ ਆਤਮਿਕ ਬਲ ਦਾ ਮਹਾਨ ਕ੍ਰਿਸ਼ਮਾ ਹੈ।

**"ਫਿਰਿਆ ਮੱਕਾ ਕਲਾ ਦਿਖਾਰੀ॥ "** *(ਭਾਈ ਗੁਰਦਾਸ ਵਾਰ ੧ ਪਉੜੀ ੩੨)*

**"ਜ਼ਾਹਰ ਪੀਰੁ ਜਗਤੁ ਗੁਰ ਬਾਬਾ॥"** *(ਭਾਈ ਗੁਰਦਾਸ ਵਾਰ ੨੪, ਪਉੜੀ ੩,੪)*

ਬਾਬਾ ਅਟੱਲ ਰਾਇ ਜੀ ਦਾ ਆਪਣੇ ਹਾਣੀ ਭਾਈ ਮੋਹਣ ਜੀ ਨੂੰ ਅਤੇ ਬਾਬਾ ਗੁਰਦਿੱਤਾ ਜੀ ਦਾ ਪਹਾੜੀਆਂ ਦੀ ਗਊ ਨੂੰ ਜ਼ਿੰਦਾ ਕਰਨਾ ਅਤੇ ਉਹਨਾਂ ਦੀ ਥਾਂ ਆਪ ਸਮਾ ਜਾਣਾ ਛੇਵੇਂ ਸਤਿਗੁਰਾਂ ਦੇ ਸਾਹਮਣੇ ਵਾਪਰੀਆਂ ਇਤਿਹਾਸ ਪ੍ਰਸਿੱਧ ਘਟਨਾਵਾਂ ਕਰਾਮਾਤੀ ਸ਼ਕਤੀਆਂ ਦੀਆਂ ਮੂੰਹ ਬੋਲਦੀਆਂ ਤਸਵੀਰਾਂ ਹਨ।

ਰਾਮ ਰਾਇ ਜੀ ਨੇ ਔਰੰਗਜ਼ੇਬ ਨੂੰ ੭੨ ਕਰਾਮਾਤਾਂ ਵਿਖਾਈਆਂ ਜੋ ਸਿੱਖ ਇਤਿਹਾਸ ਦੇ ਪੰਨਿਆਂ ਤੇ ਚਮਕਦੀਆਂ ਬਿਜਲੀਆਂ ਹਨ।

ਅੱਠਵੇਂ ਪਾਤਸ਼ਾਹ ਜੀ ਦਾ ਪੰਜ ਸਾਲ ਕੁਝ ਮਹੀਨੇ ਦੀ ਉਮਰ ਵਿਚ ਛੱਜੂ ਝੀਵਰ ਵਰਗੇ ਗੁੰਗੇ ਤੋਂ ਗੀਤਾ ਦੇ ਅਰਥ ਕਰਵਾ ਦੇਣਾ ਜੇ ਕਰਾਮਾਤ ਨਹੀਂ ਤਾਂ ਹੋਰ ਕੀ ਹੈ?

ਨੌਵੇਂ ਪਾਤਸ਼ਾਹ ਜੀ ਨੇ ਮੱਖਣ ਸ਼ਾਹ ਲੁਬਾਣੇ ਦਾ ਬਰੇਤੀ 'ਚ ਫਸਿਆ ਜਹਾਜ਼ ਪਾਰ ਕੀਤਾ ਜਿਸਦੀ ਸੁਖਣਾ ਦੇਣ ਆਏ ਨੇ ਬਾਬੇ ਬਕਾਲੇ ਗੁਰੂ ਜੀ ਨੂੰ ਪ੍ਰਗਟ ਕੀਤਾ।

ਦਸਮ ਗੁਰੂ ਜੀ ਦਾ ਹੁਸ਼ਿਆਰਪੁਰ ਭਾਈ ਜੋਗਾ ਸਿੰਘ ਦੀ ਰਖਿਆ ਕਰਨੀ ਅਤੇ ਭੀਮ ਚੰਦ ਦੇ ਵਜ਼ੀਰ ਦੇਵੀ ਚੰਦ ਦੀਆਂ ਅੱਖਾਂ ਵਿਚ ਵੱਜੇ ਗਰਮ ਤੋੜ ਆਪਣੇ ਚਰਨਾਂ ਵਿਚ ਵੱਜੇ ਵਿਖਾਏ ਆਦਿ ਬੇਅੰਤ ਕਰਾਮਾਤਾਂ ਦਾ ਵਰਣਨ ਸਿੱਖ ਇਤਿਹਾਸ 'ਚ ਲੱਭਿਆ ਜਾ ਸਕਦਾ ਹੈ।

ਗੁਰੂ ਸਾਹਿਬਾਨ ਤੋਂ ਇਲਾਵਾ ਪੁਰਾਤਨ ਅਤੇ ਵਰਤਮਾਨ ਸਮੇਂ ਦੇ ਬੇਅੰਤ ਕਰਣੀ ਵਾਲੇ ਮਹਾਂ ਪੁਰਖਾਂ ਵਿਚ ਭਜਨ ਸਿਮਰਨ ਸੇਵਾ ਨਾਲ ਪ੍ਰਾਪਤ ਕੀਤੀਆਂ ਆਤਮਿਕ ਸ਼ਕਤੀਆਂ ਅਸਾਂ ਅੱਖਾਂ ਨਾਲ ਤੱਕੀਆਂ ਹਨ। ਹਾਂ ਗੁਰਮਤਿ ਵਿਚ ਉਹਨਾਂ ਕਰਾਮਾਤਾਂ ਦਾ ਖੰਡਨ ਜ਼ਰੂਰ ਹੈ ਜਿਹੜੀਆਂ ਆਪਣੀ ਹਉਮੈ, ਵਡਿਆਈ ਤੇ ਮਾਨਤਾ ਦੀ ਖਾਤਰ ਵਿਖਾਈਆਂ ਜਾਣ ਜਾਂ ਕਿਸੇ ਦੂਜੇ ਨੂੰ ਨੁਕਸਾਨ ਪੁਚਾਣ ਲਈ ਵਰਤੋਂ ਵਿਚ ਲਿਆਂਦੀਆਂ ਜਾਣ।

ਉਪਰੋਕਤ ਜਿਹੀ ਵਿਚਾਰ ਤੋਂ ਸਾਫ ਸਪਸ਼ਟ ਹੋ ਗਿਆ ਹੈ ਕਿ ਕਰਾਮਾਤਾਂ (ਆਤਮਿਕ ਸ਼ਕਤੀਆਂ) ਗੁਰੂ ਸਾਹਿਬਾਨ, ਭਗਤਾਂ ਅਤੇ ਕਰਣੀ ਵਾਲੇ ਗੁਰਮੁਖਾਂ, ਮਹਾਂ-ਪੁਰਖਾਂ ਗੁਰੂ ਕੇ ਸਿੱਖਾਂ ਵਿਚ ਭਾਰੀ ਮਾਤਰਾ ਵਿਚ ਸਨ ਤੇ ਲੋੜ ਪੈਣ ਤੇ ਉਹਨਾਂ ਨੇ

ਇਹਨਾਂ ਦੀ ਵਰਤੋਂ ਵੀ ਕੀਤੀ।

ਵਰਤਮਾਨ ਯੁੱਗ ਵਿਚ ਵੀ ਇਹਨਾਂ ਕਰਾਮਾਤਾਂ ਨੂੰ ਮਹਾਂਪੁਰਖਾਂ ਦੇ ਜੀਵਨ ਵਿਚੋਂ ਪ੍ਰਤੱਖ ਤੱਕਿਆ ਜਾ ਸਕਦਾ ਹੈ। ਕੋਈ ਵੀ ਮਨੁੱਖ ਮਹਾਂ ਪੁਰਖਾਂ ਦੇ ਨਕਸ਼ੇ ਕਦਮ ਤੇ ਚੱਲਕੇ ਆਪਣੇ ਅਮਲੀ ਜੀਵਨ ਰਾਹੀਂ ਇਹਨਾਂ ਨੂੰ ਆਪਣੇ ਅੰਦਰੋਂ ਹੁਣ ਵੀ ਪ੍ਰਗਟ ਕਰਕੇ ਵੇਖ ਸਕਦਾ ਹੈ।



# ਆਦਰਸ਼ਕ ਗ੍ਰੰਥੀ ਦੇ ਗੁਣ ਲੱਛਣ

ਸ੍ਰਿਸ਼ਟੀ ਦਾ ਬੁਨਿਆਦੀ ਤੱਤ ਧਰਮ ਹੈ। ਸੰਸਾਰ ਦੀ ਪਰਗਤੀ ਤੇ ਅਧੋਗਤੀ ਇਸ ਦੀ ਚੰਗਿਆਈ ਬੁਰਿਆਈ ਤੇ ਹੀ ਅਧਾਰਿਤ ਹੈ। ਲਫਜ਼ਾਂ ਦੇ ਹੇਰ ਫੇਰ ਤੇ ਸ਼ਾਬਦਕ ਜਾਲ-ਜ਼ੰਜਾਲ ਨੂੰ ਇਕ ਪਾਸੇ ਛੱਡ ਕੇ ਜੇ ਧਰਮ ਦੀ ਕੇਂਦਰੀ ਭਾਵਨਾਂ ਦੀ ਵਿਆਖਿਆ ਕੀਤੀ ਜਾਵੇ ਤਾਂ ਦੁਨੀਆਂ ਦਾ ਹਰ ਧਰਮ ਕੁਝ ਠੋਸ, ਬੁਨਿਆਦੀ, ਅਟੱਲ ਅਬਿਨਾਸ਼ੀ ਸਚਾਈਆਂ ਦਾ ਹੀ ਵਰਣਨ ਹੈ। ਅਚੰਭੇ ਦੀ ਗੱਲ ਇਹ ਹੈ, ਪਰਚਲਤ ਪੂਰਬੀ, ਪੱਛਮੀ ਧਰਮਾਂ ਦੇ ਜ਼ਾਹਿਰਾ ਮੱਤ-ਭੇਦਾਂ ਦੀ ਤਹਿ ਹੇਠ ਇਕੋ ਅਜ਼ਲੀ, ਅਬਦੀ ਹਕੀਕਤ ਦੀ ਲੀਲ੍ਹਾ ਵਰਤ ਰਹੀ ਹੈ। ਬ੍ਰਹਿਮੰਡ ਦੀ ਪਰਮਸੱਤਾ ਤੇ ਉਸਦਾ ਅਨੁਭਵੀ ਗਿਆਨ ਤੇ ਅੱਗੇ ਇਸ ਗਿਆਨ ਦੀ ਸਮਾਜਿਕ ਪਾਰ ਉਤਾਰੇ ਲਈ ਵਰਤੋਂ ਧਰਮ ਨੂੰ ਮਨੁੱਖੀ ਭਾਈਚਾਰੇ ਨਾਲ ਪੀਡੀ ਤਰ੍ਹਾਂ ਜੋੜ ਦੇਂਦੀ ਹੈ।

ਗੁਰਮਤਿ ਧਰਮ ਮਰਯਾਦਾ ਵਿਚ ਪੂਜਾ ਅਕਾਲ ਦੀ, ਪਰਚਾ ਸ਼ਬਦ ਦਾ ਤੇ ਦੀਦਾਰ ਖਾਲਸੇ ਦਾ ਕੇਂਦਰੀ ਮਹੱਤਵ ਹੈ। ਪਾਰਬ੍ਰਹਮ ਦਾ ਜ਼ਾਹਿਰਾ ਰੂਪ ਗੁਰੂ ਪਰਮੇਸ਼ਰ, ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਸ਼ਬਦ ਰੂਪੀ ਗੁਰੂ ਦੀ ਤਾਬਿਆ ਰਹਿੰਦਿਆਂ ਹੋਇਆਂ, ਸਦੀਆਂ ਦੌਰਾਨ ਗੁਰੂ ਪੰਥ ਨੇ ਜੋ ਜੋ ਘਾਲਾਂ ਘਾਲੀਆਂ, ਉਨ੍ਹਾਂ ਮੁਹਿੰਮਾਂ ਤੇ ਪਰਾਪਤੀਆਂ ਨੇ ਹੀ ਸਿੱਖ ਸੰਗਤ ਨੂੰ ਦੁਨੀਆਂ ਦੀ ਲਾਸਾਨੀ ਕੌਮ ਦਾ ਨਾਮ ਪਰਦਾਨ ਕੀਤਾ ਹੈ। ਸ੍ਰੀ ਹਰਿਮੰਦਰ ਸਾਹਿਬ ਵਿਚ "ਪੋਥੀ ਪਰਮੇਸਰ ਕਾ ਥਾਨੁ" ਦੇ ਮਹਾਂਵਾਕ ਦੇ ਉਚਾਰਨ ਨਾਲ ਹੀ ਗੁਰੂ ਗ੍ਰੰਥ ਜੀ ਦੀ ਤਾਬਿਆ ਪ੍ਰਥਮ ਗ੍ਰੰਥੀ ਬ੍ਰਹਮ ਗਿਆਨੀ ਬਾਬਾ ਬੁੱਢਾ ਜੀ ਪਰੰਪਰਾ ਦਾ ਅਰੰਭ ਹੋ ਜਾਂਦਾ ਹੈ। ਇਸ ਪਵਿੱਤਰ ਪਦਵੀ ਦੀ ਸ਼ੋਭਾ ਨੂੰ ਸਮੇਂ ਸਮੇਂ ਮਹਾਂ ਸ਼ਹੀਦ ਭਾਈ ਮਨੀ ਸਿੰਘ ਜੀ, ਸਿਰੰਦਾ-ਵਾਦਕ ਭਾਈ ਸ਼ਾਮ ਸਿੰਘ ਜੀ ਗਿਆਨੀ ਸੰਤ ਸਿੰਘ ਜੀ ਤੇ ਭਾਈ ਫ਼ਤਿਹ ਸਿੰਘ ਜੀ ਆਦਿ ਗੁਰਮੁਖ ਰੂਹਾਂ ਕਾਇਮ ਰਖਦੀਆਂ ਰਹੀਆਂ ਹਨ।

ਸਿੱਖ ਅਥਵਾ ਹਰ ਨਾਨਕ ਨਾਮ ਲੇਵਾ ਦੀ ਲੋਕ-ਪਰਲੋਕ ਦੀ ਇਕੋ ਇਕ ਟੇਕ ਗੁਰੂ ਗ੍ਰੰਥ ਸਾਹਿਬ ਅਥਵਾ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਉਚਾਰਨ ਹੋਈ ਰੱਬੀ ਬਾਣੀ ਹੀ ਹੈ, ਇਸ ਲਈ ਪੰਜਾਬ, ਹਿੰਦੁਸਤਾਨ ਤੇ ਦੁਨੀਆਂ ਦੇ ਕੋਨੇ-ਕੋਨੇ ਵਿਚ, ਜਿਥੇ ਜਿਥੇ ਵੀ ਗੁਰੂ ਪਾਤਸ਼ਾਹ ਜੀ ਦੇ ਚਰਨ ਸੇਵਕ ਆਹਰੇ ਲੱਗੇ, ਜ਼ਿੰਦਗੀ ਬਸਰ ਕਰ ਰਹੇ ਹਨ, ਸੁੰਦਰ ਗੁਰਦੁਆਰਾ ਤੇ ਝੂਲਦੇ ਕੇਸਰੀ ਨਿਸ਼ਾਨ ਉਥੇ ਉਥੇ ਹੀ ਪੰਥ ਖਾਲਸੇ ਦੇ ਸਰਵ-

ਕਲਿਆਨਕਾਰੀ ਆਦਰਸ਼ਾਂ ਦਾ ਹੋਕਾ ਦੇ ਰਹੇ ਹਨ। ਲੋਭ, ਤ੍ਰਿਸ਼ਨਾ ਤੇ ਹਿਰਸੋਹਵਸ ਦੀਆਂ ਲਾਟਾਂ ਵਿਚ ਝੁਲਸੀ ਜਾ ਰਹੀ ਮਾਨਵਤਾ ਕੇਵਲ ਤੇ ਕੇਵਲ ਅੰਮ੍ਰਿਤ ਦੇ ਸੋਮੇ ਦੇ ਲੜ ਲੱਗ ਕੇ ਹੀ ਆਤਮਿਕ ਟਿਕਾਓ, ਮਾਨਸਿਕ ਸਹਿਜ ਤੇ ਪਦਾਰਥਕ ਸੁਖਾਂ ਨੂੰ ਹੀ ਪ੍ਰਾਪਤ ਹੋ ਸਕਦੀ ਹੈ:-

*"ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥ ੨॥"*

*(ਗੁਰੂ ਗ੍ਰੰਥ ਸਾਹਿਬ)*

# ਗ੍ਰੰਥੀ ਸਿੱਖ: ਪਦ ਪਦਵੀ

ਹਰ ਧਰਮ ਵਿਚ ਧਰਮ ਦੇ ਸਿਧਾਂਤਾਂ ਤੇ ਉਹਨਾਂ ਤੇ ਠੀਕ ਠੀਕ ਅਮਲ-ਦਰਾਮਦ ਲਈ, ਧਰਮ ਦੇ ਬਾਨੀਆਂ ਵੱਲੋਂ ਪਰਚਾਰ ਪਰਸਾਰ ਦਾ ਸਿਲਸਿਲਾ ਕੀਤਾ ਗਿਆ ਹੈ। ਈਸਾਈ, ਮਿਸ਼ਨਰੀ, ਮੁਸਲਿਮ, ਮੌਲਾਨੇ, ਹਿੰਦੂ ਪੰਡਤ ਤੇ ਪੁਜਾਰੀ, ਯਹੂਦੀ ਰਬੀ, ਬੋਧੀ ਭਿਕਸ਼ੂ, ਜੈਨ ਅਚਾਰੀਆ ਆਦਿਕ। ਸਭ ਪਰਾਪਾਟੀਆਂ ਧਰਮ ਦੇ ਸੱਚੇ ਸੁਚੇ ਸਾਰ ਦਾ ਪਰਵਾਹ ਨਿਰੰਤਰ ਜਾਰੀ ਰੱਖਣ ਦੀ ਲੋਚਾ ਤੇ ਪ੍ਰਗਟਾਵੇ ਮਾਤਰ ਹਨ। ਸਿੱਖ ਧਰਮ ਵਿਚ ਗ੍ਰੰਥੀ ਪਦਵੀ ਉਪਰੋਕਤ ਸ਼੍ਰੇਣੀਆਂ ਵਿਚੋਂ ਹੁੰਦੀ ਹੋਈ ਵੀ, ਵਿਲੱਖਣ ਤੇ ਵਧੇਰੇ ਪ੍ਰਭਾਵਸ਼ਾਲੀ ਹੈ। ਦੇਸ ਪਰਦੇਸ਼ ਵਿਚ, ਪਿੰਡਾਂ, ਸ਼ਹਿਰਾਂ, ਵਿਚ ਗੁਰ ਅਸਥਾਨਾਂ ਦੀ ਸੇਵਾ ਸੰਭਾਲ ਵਿਚ ਲੱਗੇ, ਖਾਲਸੇ ਦੇ ਜੁਗੋ ਜੁਗ ਅਟੱਲ ਗੁਰੂ ਗ੍ਰੰਥ ਸਾਹਿਬ ਜੀ ਦੀ ਅੱਠੇ ਪਹਿਰ, ਤਾਬਿਆਦਾਰੀ ਕਰਕੇ ਗ੍ਰੰਥੀ ਸਾਹਿਬਾਨ ਦਾ ਮਾਨ-ਸਤਿਕਾਰ ਬੇ-ਬਹਾ ਹੈ। ਸਿੱਖ ਕੌਮ ਦੀ ਜੀਵਨ ਜਯੋਤੀ ਪਰਤੱਖ ਗੁਰੂ ਗ੍ਰੰਥ ਸਾਹਿਬ ਦੇ ਨੂਰੀ ਪਰਕਾਸ਼ ਦੀ ਦੇਣ ਹੈ। ਕੌਮ ਦੀ ਧਾਰਮਿਕ, ਸਮਾਜਿਕ, ਰਾਜਨੀਤਕ ਤੇ ਸਭਿਆਚਾਰਕ ਅਗਵਾਈ ਦੀ ਵਾਗ-ਡੋਰ ਗੁਰੂ ਗ੍ਰੰਥ ਸਾਹਿਬ ਦੇ ਰੱਬੀ ਕਲਾਮ ਦੇ ਹੱਥ ਹੀ ਹੈ। ਪ੍ਰੰਤੂ ਗੁਰੂ ਪੰਥ ਤੇ ਗੁਰੂ ਗ੍ਰੰਥ ਦਰਮਿਆਨ ਮੇਲ ਕਾਇਮ ਕਰਨ ਵਾਲੀ ਕੜੀ ਸੱਚੇ ਪਾਤਸ਼ਾਹ ਜੀ ਦੀ ਤਾਬਿਆ ਬੈਠੇ ਮੁੰਦੇ ਨੈਣੀਂ, ਧੀਮੇ ਧੀਮੇ ਚੌਰ ਕਰਦੇ ਗ੍ਰੰਥੀ ਸਾਹਿਬਾਨ ਹੀ ਬਣਦੇ ਹਨ। ਗ੍ਰੰਥੀ ਸਿੰਘਾਂ ਦੀ ਪਰੰਪਰਾ, ਸਿੱਖਿਆ ਦੀਖਿਆ, ਚੱਜ ਅਚਾਰ ਤੇ ਪਦ ਪਦਵੀ ਦਾ ਯੋਗ ਅਦਬ ਸਤਿਕਾਰ ਆਦਿ ਮਸਲਿਆਂ ਦੇ ਨਾਲ ਨਾਲ ਗੁਰੂ ਕੇ ਵਜ਼ੀਰਾਂ ਦੀਆਂ ਜ਼ਾਤੀ, ਪਰਿਵਾਰਕ ਸਮੱਸਿਆਵਾਂ ਤੇ ਆਪਣੇ ਪਵਿੱਤਰ ਫਰਜ਼ ਦੀ ਸੁਚੱਜੀ ਅਦਾਇਗੀ ਔਕੜਾਂ ਤੇ ਉਹਨਾਂ ਦਾ ਸਮਾਧਾਨ ਗੁਰੂ ਪੰਥ ਦੀ ਸਰਵ ਅਹਿਮ ਲੋੜ ਹੈ।

# ਆਦਰਸ਼ਕ ਗ੍ਰੰਥੀ ਦੇ ਗੁਣ-ਲੱਛਣ

੧. ਅੰਮ੍ਰਿਤਧਾਰੀ, ਟਕਸਾਲੀ, ਪਾਠੀ ਤੇ ਸਿੱਖ ਰਹਿਤ- ਮਰਯਾਦਾ ਦਾ ਪੂਰਨ ਪਾਬੰਦ।

੨. ਸੁੰਦਰ ਸਵੱਛ, ਸਾਦਾ, ਸਫੈਦ-ਪੁਸ਼ਾਕ ਦਾ ਧਾਰਨੀ ਹੋਵੇ।

੩. ਦਸਤਾਰ, ਗੁਫ਼ਤਾਰ, ਰਫ਼ਤਾਰ ਵਿਚ ਸਲੀਕਾ, ਵਕਾਰ ਤੇ ਰਖ-ਰਖਾਅ ਦੈਵੀ ਪੁਰਸ਼ਾਂ ਵਾਲਾ ਹੋਵੇ।

੪. ਸਿੱਖ ਧਾਰਮਿਕ ਸਾਹਿਤ, ਗੁਰਬਾਣੀ, ਦਸਮ ਗ੍ਰੰਥ, ਜਨਮ ਸਾਖੀਆਂ, ਗੁਰੂ ਇਤਿਹਾਸ, ਭਾਈ ਗੁਰਦਾਸ, ਭਾਈ ਨੰਦ ਲਾਲ ਜੀ ਦੀ ਰਚਨਾ ਤੇ ਹੋਰ ਗੁਰਮਤਿ ਵਿਆਖਿਆਕਾਰਾਂ ਦੇ ਸਾਹਿਤ ਤੋਂ ਪੂਰੀ ਤਰ੍ਹਾਂ ਜਾਣੂ ਹੋਵੇ।

੫. ਕਥਾ, ਕੀਰਤਨ, ਵਿਖਿਆਨ, ਵਿਚ ਪਰਬੀਨ ਹੋਵੇ।

੬. ਗੁਰਦੁਆਰਾ ਸਾਹਿਬ ਦੀ ਸਵੇਰੇ ਸ਼ਾਮ ਦੀ ਮਰਯਾਦਾ, ਧੂਪ, ਬੱਤੀ, ਆਦਿ ਤਕਨੀਕੀ ਗੱਲਾਂ ਦੀ ਸੂਝ ਤੇ ਸਮਝ ਵਾਲਾ ਹੋਵੇ।

੭. ਹਰ ਪ੍ਰਕਾਰ ਦੇ ਗਿਆਨ ਵਿਗਿਆਨ ਵਿਚ ਆਮ ਰੁਚੀ, ਪ੍ਰੰਤੂ ਰੂਹਾਨੀ ਸਾਹਿਤ ਤੇ ਮੱਸਲਿਆਂ ਵੱਲ ਵਿਸ਼ੇਸ਼ ਦਿਲਚਸਪੀ।

੮. ਧਰਮ ਪ੍ਰਚਾਰ, ਪ੍ਰਸਾਰ ਲਈ ਜੀਵਨ ਅਰਪਨ ਦੀ ਭਾਵਨਾ।

੯. ਗੁਰੂ ਘਰ ਵਿਚ ਆਏ ਅਭਿਆਗਤਾਂ, ਮੁਸਾਫ਼ਰਾਂ ਪ੍ਰਤੀ ਵਤੀਰਾ, ਸੁਘੜ, ਸੁਸ਼ੀਲ ਨਰਮ ਤੇ ਹਮਦਰਦੀ ਭਰਿਆ।

੧੦. ਗੁਫ਼ਤਾਰ ਤੇ ਕਿਰਦਾਰ ਅਥਵਾ ਕਥਨੀ ਅਤੇ ਕਰਨੀ, ਰਹਿਣੀ, ਬਹਿਣੀ ਅਤੇ ਸਹਿਣੀ ਦਾ ਸੂਰਾ।

੧੧. ਧਰਮ ਸਿਧਾਂਤਾਂ ਦੀ ਨਿਰਮਲਤਾ, ਸਵੱਛਤਾ, ਪਵਿੱਤਰਤਾ ਅਤੇ ਸਰਵ-ਉੱਚਤਾ ਤੇ ਪਹਿਰਾ ਦੇਵੇ।

੧੨. ਆਰਥਿਕ ਤੇ ਸਮਾਜਿਕ ਪਰੇਸ਼ਾਨੀਆਂ ਤੋਂ ਪੂਰਨ ਭਾਂਤ ਸਵਤੰਤਰਤਾ।

੧੩. ਗੱਲ ਗੱਲ ਵਿਚੋਂ, ਇਕ ਇਕ ਹਰਕਤ ਵਿਚੋਂ ਰੂਹਾਨੀ ਰਸ ਤੇ ਆਪਾ ਗਵਾ ਕੇ ਲੋਕਾਈ ਦੇ ਭਲੇ ਦੀਆਂ ਭਾਵਨਾਵਾਂ ਡੁਲ੍ਹ ਡੁਲ੍ਹ ਪੈਂਦੀਆਂ ਹੋਣ, ਜਿਸ ਦੇ ਦਰਸ਼ਨ ਹੁੰਦਿਆਂ ਸਾਰ ਦਰਸ਼ਕ ਦੀ ਕਾਇਆਂ ਕਲਪ ਹੋ ਜਾਵੇ: -

*"ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥"*

ਜਿਸ ਪੁਰਸ਼ ਵਿਚ ਕਹਿਣੀ ਤੇ ਕਰਣੀ ਦਾ ਸੁਮੇਲ ਹੈ ਉਥੇ ਹੀ ਪੂਰੀ ਮਤਿ ਹੈ, ਨਹੀਂ ਤਾਂ ਕਰਣੀ-ਹੀਣ ਪੁਰਸ਼ ਹਮੇਸ਼ਾਂ ਘਾਟੇ ਵਿਚ ਹੀ ਰਹਿੰਦਾ ਹੈ।

***ਜਹ ਕਰਣੀ ਤਹ ਪੂਰੀ ਮਤਿ॥ ਕਰਣੀ ਬਾਝਹੁ ਘਟੇ ਘਟਿ॥*** *(ਪੰਨਾ ੨੫)*

"ਸੂਰਬੀਰ ਬਚਨ ਕੇ ਬਲੀ" ਉਹ ਪੁਰਖ ਹਨ ਜਿਨ੍ਹਾਂ ਦੀ ਕਹਿਣੀ ਤੇ ਕਰਣੀ ਇਕ-ਮਿਕ ਹੋਈ ਹੁੰਦੀ ਹੈ, ਉਨ੍ਹਾਂ ਦੇ ਅੰਦਰ ਨਿਰੰਕਾਰ ਵਸਦਾ ਹੈ, ਜਿਸ ਕਰਕੇ ਉਨ੍ਹਾਂ ਦੀ ਸਿੱਖਿਆ ਸੰਸਾਰ ਨੂੰ ਤਾਰ ਦੇਂਦੀ ਹੈ:

***ਜਿਸ ਕੈ ਅੰਤਰਿ ਬਸੈ ਨਿਰੰਕਾਰੁ॥ ਤਿਸ ਕੀ ਸੀਖ ਤਰੈ ਸੰਸਾਰੁ॥***

*(ਪੰਨਾ ੨੬੯)*

ਜੋ ਵਿਦਵਾਨ ਹੋਣ ਦੇ ਨਾਲ ਨਾਲ ਪ੍ਰਮੇਸ਼ਰ ਦੇ ਨਾਮ-ਰਸ ਵਿਚ ਜੁੜਿਆ ਹੋਇਆ ਹੈ ਉਸ ਵਿਦਵਾਨ ਦੇ ਉਪਦੇਸ਼ ਨੂੰ ਸੁਣ ਕੇ ਮੁਰਦਾ ਦਿਲ ਬੰਦੇ ਜ਼ਿੰਦਾ ਹੋ ਉਠਦੇ ਹਨ:

***ਰਾਮ ਨਾਮ ਸਾਰੁ ਰਸੁ ਪੀਵੈ॥ ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥***

*(ਪੰਨਾ ੨੭੪)*



# ਜਗਤੁ ਗੁਰੁ ਬਾਬਾ

ਜਗਤ ਗੁਰੂ ਸ੍ਰੀ ਨਾਨਕ ਦੇਵ ਜੀ ਮਹਾਰਾਜ ਦਾ ਪਵਿੱਤ੍ਰ ਅਵਤਾਰ ਸੋਲ੍ਹਵੀਂ ਸਦੀ ਬਿਕ੍ਰਮੀ ਦੇ ਤੀਜੇ ਦਹਾਕੇ ਵਿਚ ਉਸ ਸਮੇਂ ਹੋਇਆ ਜਦੋਂ ਕਿ ਕਸਾਈ ਹੁਕਮਰਾਨ ਗ਼ਲਤ ਰਾਜਨੀਤੀ ਦੀ ਛੁਰੀ ਨਾਲ ਗ਼ਰੀਬ ਜਨਤਾ ਨੂੰ ਜਿਬਾ ਕਰਨ ਤੇ ਤੁਲੇ ਹੋਏ ਸਨ। ਅਵਿਦਿਆ, ਜਹਾਲਤ ਤੇ ਭਰਮਾਂ ਦਾ ਘੁੱਪ ਹਨੇਰਾ ਮੱਸਿਆ ਦੀ ਕਾਲੀ ਬੋਲੀ ਰਾਤ ਵਾਂਗ ਪਸਰ ਰਿਹਾ ਸੀ। ਸੱਚ ਦਾ ਚੰਦ੍ਰਮਾ ਕਿਸੇ ਵੀ ਹਿਰਦੇ-ਗਗਨ ਵਿਚ ਚਮਕਦਾ ਨਜ਼ਰ ਨਹੀਂ ਸੀ ਪੈਂਦਾ। ਅਜਿਹੀ ਡਰਾਉਣੀ ਤੇ ਘਿਣਾਉਣੀ ਦਸ਼ਾ ਨੂੰ ਤੁਰੰਤ ਹੀ ਪਲਟਾਣ ਲਈ ਹਜ਼ੂਰ ਦਾ ਸੂਰਜ ਵਾਂਗ ਪ੍ਰਕਾਸ਼ ਹੋਇਆ। ਭਾਰਤ ਵਰਸ਼ ਦੀ ਪੁਰਾਣੀ ਸ਼ਬਦਾਵਲੀ ਵਿਚ ਅਗਿਆਨ ਦਾ ਹਨੇਰਾ ਦੂਰ ਕਰ ਕੇ ਗਿਆਨ ਦਾ ਚਾਨਣ ਕਰ ਦੇਣ ਵਾਲੇ ਵਿਅਕਤੀ ਲਈ ਸਭ ਤੋਂ ਸ੍ਰੇਸ਼ਟ ਤੇ ਭਾਵ ਪੂਰਤ ਸ਼ਬਦ 'ਗੁਰੂ' ਵਰਤਿਆ ਜਾਂਦਾ ਸੀ। ਉਹ 'ਗੁਰੂ' ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਲਈ 'ਰੂਢੀ ਹੋ ਗਿਆ।'

ਸੰਸਾਰ ਵਿਚ ਪੈਦਾ ਹੋ ਚੁੱਕੀਆਂ ਮਹਾਨ ਹਸਤੀਆਂ ਨੂੰ ਪੀਰ, ਪੈਗੰਬਰ ਅਵਤਾਰ ਰਿਸ਼ੀ, ਮੁਨੀ, ਸਿੱਧ, ਜੋਗੀ, ਨਾਥ, ਸੰਤ, ਭਗਤ ਸਤਿਕਾਰ ਬੋਧਕ ਸ਼ਬਦਾਂ ਨਾਲ ਤਾਂ ਯਾਦ ਕੀਤਾ ਜਾਂਦਾ ਰਿਹਾ ਹੈ ਤੇ ਹੁਣ ਵੀ ਹੈ ਪਰ 'ਗੁਰੂ' ਸ਼ਬਦ ਦਾ ਆਮ ਪ੍ਰਯੋਗ ਸ੍ਰੀ ਗੁਰੂ ਨਾਨਕ ਦੇਵ ਜੀ ਜਾਂ ਉਨ੍ਹਾਂ ਦੇ ਜਾਂ-ਨਸ਼ੀਨ ਗੁਰੂਆਂ ਲਈ ਹੀ ਰੀਜ਼ਰਵ ਹੋ ਗਿਆ ਹੈ। ਅੱਜ ਸਾਰੇ ਸੰਸਾਰ ਵਿਚ 'ਗੁਰੂ' ਤੋਂ ਭਾਵ ਸਿੱਖਾਂ ਦੇ ਗੁਰੂ ਸਾਹਿਬਾਨ ਅਤੇ ਸਿੱਖ ਤੋਂ ਭਾਵ ਗੁਰੂ ਸਾਹਿਬਾਨ ਦੇ ਸਿੱਖ ਹੀ ਲਿਆ ਜਾਂਦਾ ਹੈ। ਗੁਰਬਾਣੀ ਵਿਚ ਗੁਰੂ ਸਾਹਿਬਾਨ ਲਈ ਗੁਰੂ, ਗੁਰਦੇਵ, ਸਤਿਗੁਰੂ, ਪੂਰਾ ਗੁਰੂ ਤੇ ਜਗਤ ਗੁਰੂ ਆਦਿ ਸ਼ਬਦ ਵੀ ਵਰਤੇ ਹਨ ਜੋ ਆਪ ਜੀ ਦੀ ਮਹਾਨ ਮਹਾਨਤਾ ਦੇ ਸੂਚਕ ਹਨ।

***"ਕਲਿਜੁਗੁ ਉਧਾਰਿਆ ਗੁਰਦੇਵ॥*** *(ਪੰਨਾ ੪੦੬)*

***ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥***

*(ਸੂਹੀ ਮਹਲਾ ੫, ਪੰਨਾ ੭੫੦)*

***ਜਿਸੁ ਘਰਿ ਵਿਰਤੀ ਸੋਈ ਜਾਣੈ, ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ॥"***

*(ਸੂਹੀ ਮਹਲਾ ੪, ਪੰਨਾ ੭੩੩)*

***ਜਗਤੁ ਗੁਰੂ ਗੁਰੁ ਨਾਨਕ ਦੇਉ॥*** *(੨੪/੨, ਭਾਈ ਗੁਰਦਾਸ ਜੀ)*

ਆਪ ਜੀ ਦੇ ਜਗਤ ਗੁਰੂ ਹੋਣ ਦੇ ਸੰਬੰਧ ਵਿਚ ਆਪ ਦੀਆਂ ਜੀਵਨ ਘਟਨਾਵਾਂ

ਵਿਚੋਂ ਵੀ ਅਨੇਕਾਂ ਉਦਾਹਰਣ ਸਬੂਤ ਵਜੋਂ ਪੇਸ਼ ਕੀਤੇ ਜਾ ਸਕਦੇ ਹਨ; ਜਿਵੇਂ ਕਿ ਆਪ ਨੇ ਆਪਣੇ ਨਿੱਕੇ ਜਿਹੇ ਬਚਪਨ ਤੋਂ ਲੈ ਕੇ ਉਮਰ ਦੇ ਆਖਰੀ ਦਮ ਤੱਕ ਦਾ ਸਾਰਾ ਸਮਾਂ ਜਗਤ ਕਲਿਆਣ ਹਿੱਤ ਸਫਲ ਕੀਤਾ। ਭੂਤ ਦੇ ਸਾਰੇ ਸ਼ਕਤੀਸ਼ਾਲੀ ਮਨੁੱਖੀ ਰਹਿਨੁਮਾਵਾਂ ਦੇ ਮੁਕਾਬਲੇ ਸਭ ਤੋਂ ਵੱਧ ਸਫਰ ਕੀਤਾ ਜਦ ਕਿ ਉਸ ਸਮੇਂ ਸਫਰ ਦੀਆਂ ਹੁਣ ਵਰਗੀਆਂ ਸਹੂਲਤਾਂ ਦੀ ਉੱਕੀ ਹੀ ਅਣਹੋਂਦ ਨਹੀਂ ਸੀ। ਆਪ ਨੇ ਭਾਰਤ ਵਰਸ਼ ਦੇ ਹਰ ਹਿੱਸੇ ਵਿਚ ਅਪੜਨ ਤੋਂ ਇਲਾਵਾ ਤਿੱਬਤ, ਚੀਨ, ਬ੍ਰਹਮਾ, ਲੰਕਾ, ਅਫ਼ਰੀਕਾ ਐਬੇਸੀਨੀਆਂ, ਅਰਬ, ਮਿਸਰ, ਰੋਮ, ਤੁਰਕੀ, ਅਫ਼ਗਾਨਿਸਤਾਨ, ਤੇ ਰੂਸ ਆਦਿ ਮੁਲਕਾਂ ਦਾ ਪੈਦਲ ਸਫਰ ਕੀਤਾ। ਹਿਮਾਲਾ ਤੇ ਸੁਮੇਰ ਆਦਿ ਬਰਫਾਨੀ ਪਹਾੜਾਂ ਤੇ ਪਹੁੰਚ ਕੇ ਸਿੱਧਾਂ ਤੇ ਜੋਗੀਆਂ ਨੂੰ ਨੇਕ ਰਾਹ ਪਾਇਆ, ਸਮੁੰਦਰ ਦੇ ਅੰਦਰਲੇ ਅੰਡੇਮਾਨ ਆਦਿ ਟਾਪੂਆਂ 'ਚ ਪੁੱਜ ਕੇ ਜੀਆਂ ਨੂੰ ਨਵੀਂ ਜ਼ਿੰਦਗੀ ਬਖਸ਼ੀ।

ਮਾਨਵ ਸੁਧਾਰ ਸਮੇਂ ਜਿੰਨੀਆਂ, ਮੁਸ਼ਕਲਾਂ, ਮੁਸੀਬਤਾਂ, ਅੜਚਣਾਂ, ਕਸ਼ਟ, ਸਫਰ, ਬੇ-ਅਰਾਮੀ, ਤਿੱਖੀ ਅਲੋਚਨਾਂ ਤੇ ਮੁਖ਼ਾਲਫ਼ਤ ਆਦਿ ਦਾ ਸਾਹਮਣਾ ਆਪ ਨੂੰ ਕਰਨਾ ਪਿਆ ਸ਼ਾਇਦ ਹੀ ਹੋਰ ਕਿਸੇ ਰਹਿਨੁਮਾ ਦੇ ਹਿੱਸੇ ਆਇਆ ਹੋਵੇ। ਜਗਤ ਗੁਰੂ ਹੋਣ ਦੇ ਨਾਤੇ ਆਪ ਨੇ ਜੋ ਜਗਤ ਨੂੰ ਨਵੀਨ ਸਿੱਧਾਂਤਾਂ ਦੀ ਸੁਗਾਤ ਬਖਸ਼ੀ ਹੈ, ਉਸ ਦੇਣ ਦਾ ਸੰਖੇਪ ਮਾਤ੍ਰ ਜ਼ਿਕਰ ਹੇਠ ਕਰਦੇ ਹਾਂ।

## ੧. ਇਕ ਦੀ ਉਪਾਸ਼ਨਾ

ਭਾਰਤ ਦੇ ਪੌਰਾਣਕ ਜਾਂ ਮਿਥਿਹਾਸ ਅਨੁਸਾਰ ਤੇਤੀ (੩੩) ਕ੍ਰੋੜ ਦੇਵਤੇ ਤੇ ਨੌਂ (੯) ਕ੍ਰੋੜ ਦੁਰਗਾ ਹਨ, ਜਿਨ੍ਹਾਂ ਦੀ ਭਾਰਤ ਵਾਸੀ ਪੂਜਾ, ਮਾਨਤਾ ਤੇ ਉਪਾਸ਼ਨਾ ਕਰਦੇ ਸਨ। ਇਹ ਗਿਣਤੀ ਉਸ ਸਮੇਂ ਦੇ ਭਾਰਤ ਵਰਸ਼ ਦੀ ਆਦਮੀ ਗਿਣਤੀ ਤੋਂ ਜੇ ਤਿਗੁੱਣੀ ਨਹੀਂ ਤਾਂ ਦੁੱਗਣੀ ਜ਼ਰੂਰੀ ਹੀ ਹੋਵੇਗੀ। ਹੁਣ ਅੰਦਾਜ਼ਾ ਲਾਓ ਕਿ ਜਦ ਉਪਾਸ਼ਕਾਂ ਦੀ ਗਿਣਤੀ ਨਾਲੋਂ ਉਪਾਸ਼ਯ ਦੇਵਤਿਆਂ ਦੀ ਗਿਣਤੀ ਦੁੱਗਣੀ ਤੇ ਤਿਗੁੱਣੀ ਹੋਵੇ ਤਾਂ ਉਪਾਸ਼ਕਾਂ ਦਾ ਕੀ ਹਾਲ ਹੋਵੇਗਾ। ਇਕ ਦੂਜੇ ਦੇ ਇਸ਼ਟ ਦੀ ਨਿੰਦਾ ਤੇ ਘ੍ਰਿਣਾ ਨੇ ਸਾਰੇ ਦੇਸ਼ ਨੂੰ ਨਰਕ ਨਾਲੋਂ ਵੀ ਬਦਤਰ ਬਣਾ ਦਿੱਤਾ ਹੋਇਆ ਸੀ। ਉਪਾਸ਼ਕਾਂ ਤੇ ਉਪਾਸ਼ਯ ਦੇਵਤਿਆਂ ਦੀ ਗਿਣਤੀ ਨੂੰ ਵੇਖ ਕੇ ਤਾਂ "ਨੌਂ ਪੂਰਬੀਏ ਅਠਾਰਾਂ ਚੁੱਲ੍ਹੇ" ਵਾਲਾ ਅਖ਼ਾਣ ਹੀ ਠੀਕ ਢੁਕਦਾ ਨਜ਼ਰੀਂ ਪੈਂਦਾ ਹੈ ਇਕ ਇਕ ਮਨੁੱਖ ਦੇ ਹਿੱਸੇ ਦੋ ਦੋ ਦੇਵਤੇ ਆਉਂਦੇ ਸਨ ਤੇ ਪੀਰ, ਫਕੀਰ, ਗੁੱਗੇ, ਪੀਰ, ਮੜੀ ਮਸਾਣੀ, ਸਖੀ ਸੁਲਤਾਨ, ਦਰੱਖਤ, ਪੱਥਰ, ਕਬਰਾਂ ਤੇ ਮੜ੍ਹੀਆਂ ਇਨ੍ਹਾਂ ਤੋਂ ਵੱਖਰੀਆਂ ਸਨ। ਇਕ ਦੀ ਥਾਂ ਨਾਨ੍ਹਾ ਈਸ਼ਰਾਂ ਦੀ

ਕਲਪਣਾ ਕੀਤੀ ਗਈ, ਵਾਹਿਗੁਰੂ ਜੀ ਵੱਲੋਂ ਮਾਨਵ ਸੁਧਾਰ ਲਈ ਭੇਜੀਆਂ ਗਈਆਂ ਮਹਾਨ ਹਸਤੀਆਂ ਵੀ ਇਕ ਦੀ ਉਪਾਸ਼ਨਾ ਦ੍ਰਿੜ ਕਰਵਾਉਣ ਦੀ ਥਾਂ ਅਪਣੇ ਆਪਣੇ ਪੰਥ ਚਲਾਉਣ ਤੇ ਆਪਣਾ ਹੀ ਨਾਮ ਜਪਾਉਣ 'ਚ ਰੁੱਝ ਗਏ। ਅੰਤ ਨੂੰ ਜਗਤ ਕਲਿਆਣ ਲਈ :

*"ਜੋਤਿ ਰੂਪਿ ਹਰਿ ਆਪਿ ਗੁਰੂ ਨਾਨਕੁ ਕਹਾਯਉ॥"* ( ਪੰਨਾ ੧੪੦੮)

*ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥*
*ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥*

(ਪੰਨਾ ੧੩੯੫)

ਤੇ ਜਗਤ ਦੇ ਜੀਵਾਂ ਨੂੰ ਬਹੁਤਿਆਂ ਦੀ ਉਪਾਸ਼ਨਾਂ ਦੇ ਜਾਲ 'ਚੋਂ ਕੱਢਣ ਲਈ ਫ਼ੁਰਮਾਣ ਜਾਰੀ ਕੀਤਾ।

*ਦੇਵੀ ਦੇਵਾ ਪੂਜੀਐ ਭਾਈ, ਕਿਆ ਮਾਗਉ ਕਿਆ ਦੇਹਿ॥*
*ਪਾਹਣੁ ਨੀਰਿ ਪਖਾਲੀਐ ਭਾਈ, ਜਲ ਮਹਿ ਬੂਡਹਿ ਤੇਹਿ॥ ੬॥*

(ਸੋਰਠਿ ਮਹਲਾ ੧, ਪੰਨਾ ੬੩੭)

ਅਤੇ - *'ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥'*

ਕਹਿ ਕੇ ਸਭ ਨੂੰ ਇਕ ਦਾ ਉਪਾਸ਼ਕ ਬਣਾਇਆ, ਇਕ ਦੇ ਲੜ ਲਾਇਆ ਅਤੇ ਉਸ ਨੂੰ ਇਕ ਅਦੁੱਤੀ ਤੇ ਲਾਸਾਨੀ ਵਰਣਨ ਕੀਤਾ--

*'ਅਸਤਿ ਏਕ ਦਿਗਰਿ ਕੁਈ॥ ਏਕ ਤੁਈ ਏਕ ਤੁਈ॥'*

(ਵਾਰ ਮਾਝ ਮਹਲਾ ੧, ਪੰਨਾ ੧੪੪)

ਓਅੰਕਾਰ ਦੇ ਮੁਢ ਵਿਚ ੧ (ਏਕਾ ਅੰਕ) ਲਿਖ ਕੇ ਓਅੰਕਾਰ ਦੇ ਉਪਾਸ਼ਕਾਂ ਅੰਦਰ ਜੋ ੬੩ ਪ੍ਰਕਾਰ ਦਾ ਵਿਵਾਦ ਚਲ ਰਿਹਾ ਸੀ ਸਦਾ ਲਈ ਖ਼ਤਮ ਕਰ ਦਿੱਤਾ। ਇਸੇ ਇਕ ਵਾਹਿਗੁਰੂ ਭਗਤੀ ਦੀ ਦ੍ਰਿੜ੍ਹਤਾ ਕਰਾਣ ਲਈ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਵਿਚ ਫ਼ੁਰਮਾਇਆ ਹੈ ਕਿ :-

*ਏਕੋ ਜਪਿ ਏਕੋ ਸਾਲਾਹਿ॥ ਏਕੁ ਸਿਮਰਿ ਏਕੋ ਮਨ ਆਹਿ॥*
*ਏਕਸ ਕੇ ਗੁਨ ਗਾਉ ਅਨੰਤ॥ ਮਨਿ ਤਨਿ ਜਾਪਿ ਏਕ ਭਗਵੰਤ॥*

( ਪੰਨਾ ੨੮੯)

ਐਉਂ ਇਕ ਤੇ ਨਿਸਚਾ, ਇਕ ਦਾ ਜਾਪ, ਇਕ ਦਾ ਧਿਆਨ ਤੇ ਇਕ ਦੀ ਪੂਜਾ ਤੇ ਉਪਾਸ਼ਨਾਂ ਗੁਰੂ ਨਾਨਕ ਦੇਵ ਜੀ ਦੀ ਜਗਤ ਨੂੰ ਪਹਿਲੀ ਦੇਣ ਹੈ।

# ੨. ਮਨੁੱਖ ਜ਼ਾਤੀ ਵਿਚ ਏਕਤਾ

ਮਨੂੰ ਜੀ ਨੇ ਮਨੁੱਖੀ ਸਮਾਜ ਨੂੰ ਚਹੁੰ ਹਿੱਸਿਆਂ ਵਿਚ ਭਾਵੇਂ ਕਿਸੇ ਪ੍ਰਬੰਧਕੀ ਨੁਕਤੇ ਤੋਂ ਚੰਗੀ ਭਾਵਨਾ ਨਾਲ ਹੀ ਵੰਡਿਆ ਹੋਵੇਗਾ ਪਰ ਮਗਰੋਂ ਬ੍ਰਾਹਮਣ ਜ਼ਾਤੀ ਜੋ ਸਾਰਿਆਂ 'ਚੋਂ ਉੱਤਮ ਤੇ ਮੁੱਖ ਮੰਨੀ ਗਈ ਸੀ ਆਪਣੇ ਜ਼ਾਤੀ ਲਾਭਾਂ ਨੂੰ ਮੁੱਖ ਰੱਖ ਕੇ ਤੇ ਦੂਜੀਆਂ ਜ਼ਾਤਾਂ ਤੇ ਆਪਣਾ ਗ਼ਲਬਾ ਸਦਾ ਕਾਇਮ ਰੱਖਣ ਲਈ ਇਸ ਵੰਡ ਨੂੰ ਕਰਮ ਦੀ ਥਾਂ ਜਨਮ ਨਾਲ ਜੋੜ ਕੇ ਏਡਾ ਪੀਡਾ ਬਣਾ ਦਿੱਤਾ ਕਿ ਜਿਸ ਨਾਲ ਮਨੁੱਖ ਮਨੁੱਖ ਦਾ ਗ਼ੁਲਾਮ ਬਣ ਗਿਆ ਤੇ ਕਈ ਸੂਰਤਾਂ ਵਿਚ ਮਨੁੱਖ ਹੀ ਮਨੁੱਖ ਨਾਲ ਪਸ਼ੂਆਂ ਨਾਲੋਂ ਵੀ ਵੱਧ ਭੈੜਾ ਸਲੂਕ ਕਰਨ ਲੱਗ ਪਿਆ।

ਇਕੋ ਸ਼ਕਲ ਦੇ ਮਨੁੱਖਾਂ ਵਿਚੋਂ ਇਕ ਸ਼ਰੇਣੀ ਨੂੰ 'ਸ਼ੂਦਰ' ਤੇ ਨੀਚ ਅਖਵਾਣ ਲਈ ਮਜ਼ਬੂਰ ਕਰ ਦਿੱਤਾ ਗਿਆ ਤੇ ਉਹ ਸ਼ਰੇਣੀ ਅੱਜ ਧਾਰਮਿਕ, ਸਮਾਜਕ ਤੇ ਭਾਈਚਾਰਕ ਪੱਖ ਤੋਂ ਆਪਣੇ ਭਰਾਵਾਂ ਨਾਲੋਂ ਬਹੁਤ ਦੁਰਾਡੇ ਚਲੀ ਗਈ ਹੈ ਜਿਸ ਨੂੰ ਮੁੜ ਕੇ ਆਪਣੇ ਭਰਾਵਾਂ ਨਾਲ (ਜੋ ਸੁਵਰਨ ਜ਼ਾਤੀ ਅਖਵਾਉਂਦੇ ਹਨ) ਖੁਲ੍ਹ ਕੇ ਮਿਲ ਬੈਠਣਾ ਤੇ ਇਕੱਠੇ ਬੈਠ ਕੇ ਖਾਣ-ਪੀਣ ਦੀ ਗੱਲ ਕਿਸੇ ਪਿਛਲੇ ਜਨਮ ਦੀ ਯਾਦ ਬਣ ਕੇ ਰਹਿ ਗਈ ਸੀ। ਉਹਨਾਂ ਨੂੰ ਇਥੋਂ ਤੱਕ ਘਟੀਆ ਗਿਣਿਆ ਜਾਣ ਲੱਗਾ ਸੀ ਕਿ ਉਹਨਾਂ ਨੂੰ ਮੰਦਰਾਂ ਤੇ ਚਾੜ੍ਹਨਾ ਤੇ ਅੰਦਰ ਜਾ ਕੇ ਬੇਦ-ਮੰਤਰ ਸੁਣਨੇ ਤਾਂ ਵਿਵਰਜਤ ਸਨ ਹੀ, ਜ਼ੁਲਮ ਦੀ ਗੱਲ ਇਹ ਕਿ ਜੇ ਕੋਈ ਸ਼ੂਦਰ ਜਾਂ ਚੰਡਾਲ ਜ਼ਾਤੀ ਦਾ ਮਨੁੱਖ ਭੁਲ-ਭੁਲੇਖੇ ਨਾਲ ਹੀ ਕੰਨਾਂ ਵਿਚ ਵੇਦ-ਮੰਤਰ ਸੁਣ ਲਏ ਤਾਂ ਉਸ ਦੇ ਕੰਨਾਂ ਵਿਚ ਸਜ਼ਾ ਦੇ ਤੌਰ ਤੇ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ ਤਾਂ ਕਿ ਅੱਗੋਂ ਕੋਈ ਗੱਲ ਵੀ ਨਾ ਸੁਣ ਸਕੇ।

ਸ਼ੂਦਰ ਦੀ ਛੂਹ ਨਾਲ ਖਾਣ-ਪੀਣ ਦੀਆਂ ਚੀਜ਼ਾਂ ਨੂੰ ਤਾਂ ਭਿੱਟ ਚੜ੍ਹਨੀ ਹੀ ਹੋਈ ਸੜਕਾਂ ਨੂੰ ਵੀ ਭਿੱਟ ਚੜ੍ਹ ਜਾਂਦੀ ਸੀ। ਇਸੇ ਲਈ ਉਹਨਾਂ ਦੇ ਤੁਰਨ ਦੀਆਂ ਸੜਕਾਂ ਵੀ ਵੱਖ ਹੁੰਦੀਆਂ ਸਨ। ਸ਼ੂਦਰ ਦੇ ਪਰਛਾਵੇਂ ਪੈ ਜਾਣ ਨਾਲ ਸੁਵਰਨ ਜ਼ਾਤੀ ਨੂੰ ਕਪੜੇ ਤੇ ਸਰੀਰ ਸ਼ੁੱਧ ਕਰਨ ਲਈ ਭਾਰੀ ਕਸ਼ਟ ਕਰਨਾ ਪੈਂਦਾ ਸੀ। ਜਾਣ-ਬੁੱਝ ਕੇ ਪਰਮੇਸ਼ਰ ਦਾ ਨਾਮ ਜੱਪਣ ਵਾਲੇ ਨੀਚ ਜ਼ਾਤੀ ਦੇ ਇਨਸਾਨ ਦਾ ਸਿਰ ਕਲਮ ਕਰਨਾ ਬੜਾ ਪੁੰਨ ਸਮਝਿਆ ਜਾਂਦਾ ਸੀ। 'ਸੰਬੂਕ' ਨਾਮ ਦੇ ਸ਼ੂਦਰ ਦਾ ਸਿਰ ਬ੍ਰਾਹਮਣਾਂ ਨੇ ਮਹਾਰਾਜਾ ਰਾਮ ਚੰਦਰ ਜੀ ਦੇ ਹੱਥੋਂ ਇਸ ਲਈ ਕਤਲ ਕਰਵਾਇਆ ਕਿ ਉਹ ਜੰਗਲ ਵਿਚ ਏਕਾਂਤ ਬੈਠ ਕੇ ਪ੍ਰਮੇਸ਼ਰ ਪ੍ਰਾਪਤੀ ਲਈ ਤਪ ਤੇ ਭਗਤੀ ਕਿਉਂ ਕਰਦਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਇਨ੍ਹਾਂ ਪਛੜੀਆਂ ਸ਼ਰੇਣੀਆਂ, ਸ਼ੂਦਰ, ਨੀਚ ਤੇ ਚੰਡਾਲ ਅਖਵਾਣ ਵਾਲਿਆਂ ਨੂੰ ਨਫ਼ਰਤ ਕਰਨ ਦੀ ਥਾਂ ਗਲੇ ਲਗਾਇਆ,

ਉਹਨਾਂ ਦੇ ਸੰਗ ਦੇ ਸਾਥੀ ਹੋਣ ਵਿਚ ਖੁਸ਼ੀ ਮਹਿਸੂਸ ਕੀਤੀ। ਨੀਚਾਂ ਦੀ ਸੇਵਾ-ਸੰਭਾਲ ਕਰਨ ਵਾਲਿਆਂ ਤੇ ਵਾਹਿਗੁਰੂ ਦੀ ਬਖਸ਼ਿਸ਼ ਨਾਜ਼ਲ ਹੁੰਦੀ ਵਿਖਾਈ ਹੈ।

*ਨੀਚਾ ਅੰਦਰਿ ਨੀਚ ਜਾਤਿ, ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ, ਵਡਿਆ ਸਿਉ ਕਿਆ ਰੀਸ॥*
*ਜਿਥੈ ਨੀਚ ਸਮਾਲੀਅਨਿ, ਤਿਥੈ ਨਦਰਿ ਤੇਰੀ ਬਖਸੀਸ॥*

(ਪੰਨਾ ੧੫)

ਜ਼ਾਤ ਅਭਿਮਾਨੀਆਂ ਨੂੰ ਸੁਘੜ ਇਨਸਾਨ ਬਣਾਨ ਲਈ ਫ਼ੁਰਮਾਇਆ ਕਿ-

ਦਰਗਾਹ ਵਿਚ ਜ਼ਾਤ ਦਾ ਜ਼ੋਰ ਨਹੀਂ ਚਲਦਾ, ਉਥੇ ਇਨਸਾਫ਼-ਪਸੰਦ ਲੋਕ ਵੱਸਦੇ ਹਨ ਉਥੇ ਤਾਂ ਉੱਚ ਆਚਰਨ ਦਾ ਸਦਕਾ ਹੀ ਇੱਜ਼ਤ ਤੇ ਸਤਿਕਾਰ ਪਾਇਆ ਜਾ ਸਕਦਾ ਹੈ।

*ਅਗੈ ਜਾਤਿ ਨ ਜੋਰੁ ਹੈ, ਅਗੈ ਜੀਉ ਨਵੇ॥*
*ਜਿਨ ਕੀ ਲੇਖੈ ਪਤਿ ਪਵੈ, ਚੰਗੇ ਸੇਈ ਕੇਇ॥ ੩ ॥*

(ਪੰਨਾ ੪੬੯)

ਹਜ਼ੂਰ ਦੇ ਇਨ੍ਹਾਂ ਵਾਕਾਂ ਨੇ ਹੀ ਜ਼ਾਤੀ-ਵੰਡ ਦੀਆਂ ਜੜ੍ਹਾਂ ਸਦਾ ਲਈ ਖੋਖਲੀਆਂ ਕਰ ਦਿੱਤੀਆਂ। ਇਸੇ ਬੁਨਿਆਦ ਉਪਰ ਹੀ ਕਲਗੀਧਰ ਜੀ ਨੇ "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ" ਦਾ ਸੁੰਦਰ ਮਹੱਲ ਉਸਾਰਿਆ।

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਕਿ-

ਮਜ਼ਹਬਾਂ, ਫਿਰਕਿਆਂ, ਸੰਪ੍ਰਦਾਵਾਂ, ਦੇਸਾਂ, ਨਸਲਾਂ, ਜ਼ਾਤਾਂ-ਗੋਤਾਂ ਤੇ ਰੰਗਾਂ ਦੇ ਵੱਖ-ਵੱਖ ਹੋਣ ਨਾਲ ਮਨੁੱਖ ਨੂੰ ਮਨੁੱਖ ਤੋਂ ਦੂਰ ਨਹੀਂ ਕੀਤਾ ਜਾ ਸਕਦਾ। ਸਾਰੇ ਮਨੁੱਖ ਇਕ ਅਕਾਲ ਦੇ ਪੁੱਤਰ ਹੋਣ ਦੇ ਨਾਤੇ ਭਾਈ-ਭਾਈ ਹਨ। ਬਾਲਾ ਸੰਧੂ ਜੱਟ ਤੇ ਮਰਦਾਨਾ ਮੁਸਲਮਾਨ ਮਿਰਾਸੀ ਨੂੰ ਆਪਣੇ ਸੱਜੇ ਤੇ ਖੱਬੇ ਪਾਸੇ ਬਿਠਾ ਕੇ ਦੋਹਾਂ ਨੂੰ ਭਾਈ ਬਾਲਾ ਤੇ ਭਾਈ ਮਰਦਾਨਾ ਬਣਾ ਦੇਣਾ ਆਪ ਦੀ ਪ੍ਰਤੱਖ ਤੇ ਜ਼ਿੰਦਾ ਕਰਾਮਾਤ ਦਾ ਇਕ ਨਮੂਨਾ ਹੈ।

## ੩. ਇਸਤ੍ਰੀ ਜ਼ਾਤੀ ਦਾ ਮਰਦ ਦੇ ਬਰਾਬਰ ਦਰਜਾ

ਭਾਰਤ ਵਰਸ਼ ਦੇ ਪੁਰਾਤਨ ਸੋਚਵਾਨਾਂ (ਫ਼ਿਲਾਸਫ਼ਰਾਂ) ਨੇ ਇਸਤ੍ਰੀ ਨੂੰ ਮਰਦ ਦੀ ਪੈਰ ਦੀ ਜੁੱਤੀ, ਇਸ ਦੀ ਗਿੱਚੀ ਪਿਛੇ ਜਾਂ ਖੁਰੀਂ ਵਿਚ ਮਤਿ ਕਹਿ ਕੇ ਹਜ਼ਾਰਾਂ ਵਰ੍ਹੇ ਇਸ ਦੀ ਅਕਲ ਦਾ ਘਟੀਆ ਮਖੌਲ ਉਡਾਇਆ, ਭਾਵੇਂ ਕਿ ਅਸਲੀਅਤ ਇਸ ਤੋਂ ਸੌ ਕੋਹਾਂ

ਦੂਰ ਸੀ। ਵੇਦਾਂਤ ਮੱਤ ਦੇ ਮਸ਼ਹੂਰ ਅਚਾਰਯ ਸ਼ੰਕਰਾਚਾਰਯ ਦੇ ਕਥਨ ਅਨੁਸਾਰ 'ਇਸਤ੍ਰੀ ਇਕ ਬੰਧਨ ਹੈ'। ਗੌਤਮ ਬੁੱਧ ਦੇ ਵਿਚਾਰਾਂ ਅਨੁਸਾਰ ਇਸਤ੍ਰੀ ਉਹ ਜ਼ਹਿਰ ਹੈ ਜੋ ਜ਼ਹਿਰ ਹੁੰਦਿਆਂ ਵੀ ਅੰਮ੍ਰਿਤ ਲੱਗਦਾ ਹੈ, ਜੋਗ ਮੱਤ ਅਨੁਸਾਰ 'ਇਸਤ੍ਰੀ ਦੀ ਮੁਕਤੀ ਹੀ ਨਹੀਂ ਹੋ ਸਕਦੀ।' ਇਸਲਾਮ ਮੱਤ ਵਿਚ ਦੋ ਇਸਤ੍ਰੀਆਂ ਦੀ ਗਵਾਹੀ ਇਕ ਮਰਦ ਦੇ ਬਰਾਬਰ ਸਮਝੀ ਜਾਂਦੀ ਹੈ ਇਸੇ ਲਈ ਹੀ ਇਸਲਾਮ ਵਿਚ ਇਕ ਮਰਦ ਨੂੰ ਇਕ ਤੋਂ ਵਧੀਕ ਇਸਤ੍ਰੀਆਂ ਨਾਲ ਸ਼ਾਦੀ ਕਰ ਲੈਣ ਦੀ ਖੁਲ੍ਹ ਹੈ। ਯੂਨਾਨ ਦਾ ਜਗਤ ਪ੍ਰਸਿੱਧ ਫ਼ਿਲਾਸਫ਼ਰ ਅਰੱਸਤੂ ਕਹਿੰਦਾ ਹੈ ਕਿ ਜਿਥੇ ਕੁਦਰਤ ਮਨੁੱਖ ਨੂੰ ਮੁਕੰਮਲ ਕਰਨ ਵਿਚ ਨਾਕਾਮਯਾਬ ਰਹੀ ਹੈ ਉਥੇ ਉਸ ਤੋਂ ਇਸਤ੍ਰੀ ਬਣ ਗਈ ਹੈ। ਜਰਮਨ ਫ਼ਿਲਾਸਫ਼ਰ ਵਾਇਨਗੇ ਆਖਦਾ ਹੈ ਕਿ 'ਇਸਤ੍ਰੀ ਵਿਚ ਰੂਹ ਹੀ ਨਹੀਂ ਹੈ'। ਇੰਗਲੈਂਡ ਦੇ ਮਸ਼ਹੂਰ ਸੋਚਵਾਨ ਚੈਸਟਰ-ਫੀਲਡ ਦਾ ਕਥਨ ਹੈ ਕਿ : ਇਸਤ੍ਰੀ ਦਾ ਬਣ ਜਾਣਾ ਕੁਦਰਤ ਦੀ ਮਜ਼ੇਦਾਰ ਗ਼ਲਤੀ ਦਾ ਹੀ ਨਤੀਜਾ ਹੈ।' ਉਪਰੋਕਤ ਵਿਚਾਰਵਾਨਾਂ ਦੇ ਵਿਚਾਰਾਂ ਦੇ ਅਸਰ ਹੇਠ ਹੀ ਕੁਝ ਕੁ ਨਵੀਨ ਫ਼ਿਲਾਸਫ਼ਰਾਂ ਨੇ ਵੀ ਆਪਣੇ ਵਿਚਾਰ ਇਸੇ ਤਰ੍ਹਾਂ ਦੇ ਹੀ ਬਣਾ ਲਏ ਹਨ। ਕਾਰਲ ਮਾਰਕਸ ਦਾ ਵਿਚਾਰ ਹੈ ਕਿ 'ਬਦਲੇ ਦਾ ਦੂਜਾ ਨਾਮ ਇਸਤ੍ਰੀ ਹੈ' ਟਾਲਸਟਾਇ ਨੇ ਕਿਹਾ ਹੈ ਕਿ ਬੇਵਫਾਈ ਦਾ ਹੀ ਦੂਜਾ ਨਾਮ ਇਸਤ੍ਰੀ ਹੈ। ਨੈਪੋਲੀਅਨ ਆਖਦਾ ਹੈ ਕਿ 'ਇਸਤ੍ਰੀ ਧੋਖਾ ਹੀ ਧੋਖਾ ਹੈ।' ਸ਼ੈਕਸਪੀਅਰ ਦਾ ਖ਼ਿਆਲ ਹੈ ਕਿ 'ਇਸਤ੍ਰੀ ਕਮਜ਼ੋਰੀ ਦਾ ਹੀ ਦੂਜਾ ਨਾਮ ਹੈ।' ਇਹ ਪ੍ਰਾਚੀਨ ਤੇ ਅਰਵਾਚੀਨ (ਨਵੀਨ) ਫ਼ਿਲਾਸਫ਼ਰਾਂ ਨੇ ਜੋ ਇਸਤ੍ਰੀ ਜ਼ਾਤੀ ਨੂੰ ਬਹੁਤ ਹੀ ਨੀਂਵਾਂ ਗਿਣਿਆਂ ਤੇ ਵਿਚਾਰਿਆ ਹੈ। ਇਸ ਤੋਂ ਪਾਠਕਾਂ ਨੂੰ ਪਤਾ ਲੱਗ ਹੀ ਗਿਆ ਹੋਵੇਗਾ ਕਿ ਪੁਰਾਤਨ ਸਮੇਂ ਦੇ ਸੋਚਵਾਨਾਂ ਦੇ ਮਨਾਂ ਵਿਚ ਇਸਤ੍ਰੀ ਜ਼ਾਤੀ ਲਈ ਕਿੰਨੇ ਘ੍ਰਿਣਤ ਵਿਚਾਰ ਸਨ। ਭਾਰਤ ਦੇ ਅੰਦਰ ਇਸਤ੍ਰੀ ਨੂੰ ਸੁਵਰਨ ਜ਼ਾਤੀ ਬ੍ਰਾਹਮਣੀ ਅਤੇ ਛੱਤ੍ਰਾਣੀ ਹੁੰਦਿਆਂ ਹੋਇਆਂ ਵੀ ਇਸ ਨਾਲ ਸ਼ੂਦਰ੍ਹਾਂ ਵਰਗਾ ਵਰਤਾਉ ਤੇ ਸ਼ੂਦਰਾਂ ਦੀ ਸ਼੍ਰੇਣੀ ਵਿਚ ਹੀ ਇਸ ਦੀ ਗਿਣਤੀ ਕੀਤੀ ਜਾਂਦੀ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਜਗਤ ਜਨਨੀ (ਇਸਤ੍ਰੀ) ਦੀ ਇਹ ਦੁਰਦਸ਼ਾ ਸਹਿਨ ਨ ਕਰ ਸਕੇ ਇਸੇ ਲਈ ਇਸਤ੍ਰੀ ਜ਼ਾਤੀ ਨੂੰ ਮੰਦਾ ਕਹਿਣ ਵਾਲਿਆਂ ਨੂੰ ਨਿਰੁੱਤਰ ਕਰਨ ਲਈ ਇਕ ਬਾ-ਦਲੀਲ ਸਲੋਕ 'ਭੰਡਿ ਜੰਮੀਐ ਭੰਡਿ ਨਿੰਮੀਐ' ਕਿਹਾ, ਜਿਸ ਵਿਚਲੀ ਇਕੋ ਤੁਕ ਨੇ ਲੱਖਾਂ ਵਰ੍ਹਿਆਂ ਦੀ ਪਛੜੀ ਹੋਈ ਇਸਤ੍ਰੀ ਜ਼ਾਤੀ ਨੂੰ ਮਰਦ ਦੇ ਬਰਾਬਰ ਲਿਆ ਖੜ੍ਹਾ ਕੀਤਾ।

*"ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥"*

*(ਮ: ੧, ਪੰਨਾ ੪੭੩)*

ਵਰਤਮਾਨ ਸਮੇਂ ਵਿਚ ਵੋਟਾਂ ਬਟੋਰਨ ਲਈ ਭਾਵੇਂ ਕੋਈ ਪਿਆ ਟਾਹਰਾਂ ਮਾਰਦਾ ਫਿਰੇ ਕਿ ਫਲਾਣੇ ਆਗੂ ਨੇ ਹਰੀਜਨਾਂ ਤੇ ਇਸਤ੍ਰੀ ਨੂੰ ਮਰਦ ਦੇ ਬਰਾਬਰ ਹੱਕ ਦਿਵਾਏ ਹਨ। ਸੰਸਾਰ ਭਰ ਦੇ ਇਤਿਹਾਸ ਦੇ ਅਧਿਐਨ ਤੋਂ ਭਲੀਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਨੀਚਾਂ ਨੂੰ ਉੱਚੇ ਚੁੱਕਣ ਅਤੇ ਇਸਤ੍ਰੀ ਜ਼ਾਤੀ ਨੂੰ ਮਰਦ ਦੇ ਬਰਾਬਰ ਦਰਜਾ ਦਿਵਾਣ ਦਾ ਕਰੈਡਿਟ (ਸਿਹਰਾ) ਕੇਵਲ ਤੇ ਕੇਵਲ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਹੀ ਜਾਂਦਾ ਹੈ।

## ੪. ਗ੍ਰਿਹਸਤ ਧਰਮ ਨੂੰ ਮਹਾਨਤਾ

ਇਸਤ੍ਰੀ ਜ਼ਾਤੀ ਵਾਂਗ ਹੀ ਗ੍ਰਿਹਸਤ ਧਰਮ ਬਾਰੇ ਵੀ ਲੋਕਾਂ ਵਿਚ ਗ਼ਲਤ ਖ਼ਿਆਲ ਪ੍ਰਚਾਰੇ ਜਾ ਰਹੇ ਸਨ। ਜ਼ਿੰਦਗੀ ਦੀ ਸਫਲਤਾ ਦੀਆਂ ਸਿਖਰਾਂ ਛੁਹਣ ਜਾਂ ਆਪਣੀ ਅਸਲੀਅਤ ਨੂੰ ਪਛਾਨਣ ਲਈ ਗ੍ਰਿਹਸਤ ਦਾ ਤਿਆਗ ਪਹਿਲੀ ਸ਼ਰਤ ਹੁੰਦੀ ਸੀ। ਇਸੇ ਪ੍ਰਭਾਵ ਹੇਠ ਹੀ ਭਰਪੂਰੀ ਤੇ ਗੋਪੀ ਚੰਦ ਵਰਗੇ ਧਰਮੀ ਤੇ ਨਿਆਂਕਾਰੀ ਰਾਜਿਆਂ ਨੂੰ ਵੀ ਜੰਗਲਾਂ ਪਹਾੜਾਂ ਤੇ ਬੀਆਬਾਨਾਂ ਵਿਚ ਜ਼ਿੰਦਗੀ ਬਸਰ ਕਰਨੀ ਪਈ। ਜਦ ਕਿ ਉਹ ਗ੍ਰਿਹਸਤ ਵਿਚ ਰਹਿ ਕੇ ਤੇ ਆਪਣੇ ਰਾਜ ਦਰਬਾਰ ਦਾ ਅਸਰ ਰਸੂਖ ਵਰਤ ਕੇ ਅਨੇਕਾਂ ਜੀਆਂ ਦੀ ਜ਼ਿੰਦਗੀ ਪਲਟਣ ਜਾਂ ਸੁਧਾਰਨ ਵਿਚ ਸਹਾਈ ਸਾਬਤ ਹੋ ਸਕਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਗ੍ਰਿਹਸਤ ਨੂੰ ਬਾਕੀ ਧਰਮਾਂ ਤੇ ਆਸ਼ਰਮਾਂ ਤੋਂ ਘਟੀਆ ਦਰਜਾ ਦੇਣ ਤੇ ਇਸ ਦੇ ਤਿਆਗ ਦਾ ਪ੍ਰਚਾਰ ਕਰਨ ਵਾਲਿਆਂ ਵਿਰੁੱਧ ਆਵਾਜ਼ ਬੁਲੰਦ ਕੀਤੀ ਤੇ ਤਿਆਗੀ ਸਿੱਧਾਂ ਵਿਚੋਂ ਭੰਗਰ ਨਾਥ ਵਲੋਂ ਗ੍ਰਿਹਸਤ ਤੇ ਗ੍ਰਿਹਸਤੀਆਂ ਦੇ ਵਿਰੁੱਧ ਬੋਲਣ ਦਾ ਉੱਤਰ ਦੇਂਦਿਆਂ ਹਜ਼ੂਰ ਨੇ ਜੋ ਫ਼ੁਰਮਾਇਆ ਸੀ ਉਸ ਨੂੰ ਭਾਈ ਗੁਰਦਾਸ ਜੀ ਨੇ ਆਪਣੇ ਸ਼ਬਦਾਂ ਵਿਚ ਐਉਂ ਅੰਕਤ ਕੀਤਾ ਹੈ-

***"ਹੋਇ ਅਤੀਤੁ ਗ੍ਰਿਹਸਤਿ ਤਜਿ ਫਿਰਿ ਉਨਹੁ ਕੇ ਘਰਿ ਮੰਗਣਿ ਜਾਈ।"***

*(ਭਾਈ ਗੁਰਦਾਸ ਜੀ ਵਾਰ ੧/੪੦ )*

ਅਰਥਾਤ ਜਿਸ ਗ੍ਰਿਹਸਤ ਦਾ ਤੁਸਾਂ ਤਿਆਗ ਕੀਤਾ ਹੈ ਤੇ ਜਿਸ ਦੇ ਤਿਆਗ ਦਾ ਪ੍ਰਚਾਰ ਕਰਦੇ ਹੋ ਪਰ ਆਪਣੇ ਪੇਟ ਨੂੰ ਝੁਲਕਾ ਦੇਣ ਤੇ ਨੰਗ ਢੱਕਣ ਲਈ ਫੇਰ ਉਨ੍ਹਾਂ ਹੀ ਗ੍ਰਿਹਸਤੀਆਂ ਦੇ ਘਰ ਮੰਗਣ ਜਾਂਦੇ ਹੋ, ਜਿਨ੍ਹਾਂ ਨੂੰ ਤੁਸੀਂ ਆਪਣੇ ਨਾਲੋਂ ਘਟੀਆ ਖ਼ਿਆਲ ਕਰਦੇ ਹੋ।

ਸਫਲ ਗ੍ਰਿਹਸਤੀ ਦਾ ਲੱਛਣ ਦੱਸਦਿਆਂ ਹਜ਼ੂਰ ਨੇ ਫ਼ੁਰਮਾਣ ਜਾਰੀ ਕੀਤਾ :-

***ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥***

*ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥*
*( ਮ: ੧, ਪੰਨਾ ੯੫੨)*

ਹਜ਼ੂਰ ਨੇ ਖੁਦ ਗ੍ਰਿਹਸਤ ਧਰਮ ਧਾਰਨ ਕੀਤਾ ਤੇ ਆਪਣੇ ਸਿੱਖਾਂ ਨੂੰ 'ਮਨ ਤੇ ਗ੍ਰਹੀ ਮਾਹਿ ਉਦਾਸ ਰਹਿਣ ਦਾ ਸਬਕ ਸਿਖਾਇਆ।' ਗ੍ਰਿਹਸਤ ਨੂੰ ਸਾਰੇ ਧਰਮਾਂ ਤੇ ਆਸ਼੍ਰਮਾਂ ਦਾ ਪ੍ਰਧਾਨ ਥਾਪਿਆ, ਜਿਸ ਦੀ ਵਿਆਖਿਆ ਕਰਦਿਆਂ ਭਾਈ ਗੁਰਦਾਸ ਜੀ ਨੇ ਐਉਂ ਲਿਖਿਆ ਹੈ :-

*ਗਜਾਨਨ ਮੇਂ ਗਜਾਨ ਅਰੁ ਧਜਾਨਨ ਮੇਂ ਧਿਆਨ ਗੁਰ,*
*ਸਕਲ ਧਰਮ ਮੇਂ ਗ੍ਰਿਹਸਤ ਪ੍ਰਧਾਨ ਹੈ।*
*( ਕਬਿੱਤ ੩੭੬)*

# ੫. ਗੁਰਬਾਣੀ

ਵੇਦ ਜਿਨ੍ਹਾਂ ਨੂੰ ਈਸ਼ਰ ਕ੍ਰਿਤ ਕਹਿਆ ਗਿਆ ਹੈ ਅਸਲ ਵਿਚ ਬ੍ਰਹਮਾ ਜਾਂ ਰਿਸ਼ੀਆਂ ਦੇ ਉਚਾਰੇ ਹੋਏ ਹਨ। 'ਜੈ ਕਾਰਨ ਬੇਦ ਬ੍ਰਹਮੈ ਉਚਰੇ' ਗੁਰਬਾਣੀ ਦਾ ਅਕੱਟ ਪ੍ਰਮਾਣ ਹੈ। ਅੰਜੀਲ ਦੀ ਰਚਨਾ ਵੀ ਉਨ੍ਹਾਂ ਦੇ ਚੇਲਿਆਂ ਵੱਲੋਂ ਇਕੱਤ੍ਰ ਕੀਤੀ ਗਈ ਹੈ। ਕੁਰਾਨ ਵੀ ਮੁਹੰਮਦ ਸਾਹਿਬ ਦੇ ਆਪਣੇ ਬਚਨ ਜਾਂ ਉਪਦੇਸ਼ ਨਹੀਂ ਸਗੋਂ ਫ਼ਰਿਸ਼ਤਿਆਂ ਰਾਹੀਂ ਆਏ ਹੋਏ ਰੱਬੀ ਹੁਕਮ ਹਨ। ਸ੍ਰੀ ਕ੍ਰਿਸ਼ਨ ਜੀ ਦਾ ਕੋਈ ਵੀ ਮੁਖ ਵਾਕ ਬਚਨ ਸਾਡੇ ਪਾਸ ਨਹੀਂ ਹੈ, ਗੀਤਾ ਦਾ ਰਚਨਹਾਰ ਵਿਆਸ ਰਿਸ਼ੀ ਪ੍ਰਸਿੱਧ ਹੈ। ਰਾਮ ਚੰਦਰ ਜੀ ਦੀ ਰਸਨਾ ਤੋਂ ਉਚਾਰੇ ਬਚਨ ਵੀ ਸਾਡੇ ਤੱਕ ਨਹੀਂ ਅਪੜ ਸਕੇ। ਪਰ ਮਹਾਨ ਦੂਰਦਰਸ਼ੀ ਤੇ ਮਹਾਂ ਅਨੁਭਵੀ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਿਆਰੀ ਸੱਚੀ, ਮਿੱਠੀ ਤੇ ਠੰਡੀ ਅੰਮ੍ਰਿਤ ਮਈ ਬਾਣੀ ਆਪਣੀ ਰਸਨਾ ਰਾਹੀਂ ਜਗਤ ਨੂੰ ਸੁਣਾਈ, ਲਿਖਾਈ ਤੇ ਹੂ-ਬਹੂ ਸਾਡੇ ਤੱਕ ਅਪੜਾਈ। ਇਹ ਉਹ ਸੁੰਦਰ ਮਿੱਠੀ ਤੇ ਠੰਡੀ ਰੌਸ਼ਨੀ ਹੈ ਜੋ ਸਦਾ ਜੀਆਂ ਦੇ ਹਿਰਦੇ ਠਾਰਦੀ ਤੇ ਅੰਧੇਰੇ ਮਨਾਂ ਅੰਦਰ ਚਾਨਣਾ ਕਰਦੀ ਰਹੇਗੀ ਤੇ ਪ੍ਰਮਾਰਥ ਦੇ ਭੁੱਲੇ ਭਟਕੇ ਰਾਹੀਆਂ ਲਈ ਚਾਨਣ ਮੁਨਾਰੇ ਦਾ ਕੰਮ ਦੇਂਦੀ ਰਹੇਗੀ।

ਇਹ ਅਕਾਲ ਪੁਰਖ ਦੀ ਬਾਣੀ ਹੈ, ਇਹ ਆਪਣੇ ਅਸਲੀ ਘਰ ਸਵੈ-ਸਰੂਪ ਵਿਚ ਵਾਸਾ ਕਰਾ ਦੇਣ ਦੀ ਸਮਰੱਥਾ ਰਖਦੀ ਹੈ ਪਰ ਇਸ ਦੀ ਸ੍ਰੇਸ਼ਟ ਵੀਚਾਰ ਕਿਸੇ ਵਿਰਲੇ ਗੁਰਮੁਖ ਦੇ ਹੀ ਹਿੱਸੇ ਆਵੇਗੀ।

*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*
*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥*
*(ਓਅੰਕਾਰੁ, ਮਹਲਾ ੧, ਪੰਨਾ ੯੩੫)*

ਨਿਰਬਾਣ ਬ੍ਰਹਮ ਨੂੰ ਗੁਰਬਾਣੀ ਰਾਹੀਂ ਹੀ ਪਛਾਣਿਆ ਜਾ ਸਕਦਾ ਹੈ, ਹੋਰ ਕੋਈ ਵੀ ਸਾਧਨ ਕਾਰਗਰ ਸਾਬਤ ਨਹੀਂ ਹੋ ਸਕਦਾ-

***"ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥"*** *(ਸੂਹੀ ਮਹਲਾ ੧, ਪੰਨਾ ੭੫੨)*

## ੬. ਸਤਿਸੰਗਤ

ਪਿਛਲੇ ਜੁਗਾਂ ਵਿਚ ਵਾਹਿਗੁਰੂ ਪ੍ਰਾਪਤੀ ਦੇ ਸਾਧਨ ਜਪ-ਤਪ ਆਦਿ ਵਿਅਕਤੀਗਤ ਤੌਰ ਤੇ ਕੀਤੇ ਜਾਂਦੇ ਸਨ। ਨਿਰਜਨ ਬਨਾਂ ਵਿਚ ਇਕੱਲਿਆਂ ਰਹਿਣ ਨੂੰ ਵਧੇਰੇ ਮਹਾਨਤਾ ਦਿੱਤੀ ਜਾਂਦੀ ਸੀ। ਪ੍ਰਵਿਰਤੀ ਤੇ ਬਹੁਤੇ ਇਕੱਠਾਂ ਵਿਚ ਰਹਿਣ ਨੂੰ ਪ੍ਰਮਾਰਥ ਵਿਰੋਧੀ ਕਰਾਰ ਦਿੱਤਾ ਗਿਆ ਸੀ। ਨਿਵਿਰਤੀ (ਤਿਆਗ) ਜਾਂ ਇਕੱਲ ਵਿਚੋਂ ਹੀ ਮੁਕਤੀ ਲੱਭਣ ਦਾ ਯਤਨ ਕੀਤਾ ਜਾਂਦਾ ਸੀ। ਲੇਕਿਨ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਜ਼ਿੰਦਗੀ ਦੀ ਉੱਚਿਤਾ ਤੇ ਸਫ਼ਲਤਾ ਹਿੱਤ ਮੁੱਖ ਸਾਧਨ ਸਤਿਸੰਗਤ ਨੂੰ ਹੀ ਥਾਪਿਆ। ਇਕੋ ਇਕ ਵਾਹਿਗੁਰੂ ਨਾਮ ਦੀ ਸੁੰਦਰ ਵਿਆਖਿਆ ਤੇ ਸਿਮਰਨ ਦਾ ਅਨੰਦ ਮਾਣਨ ਲਈ ਜੁੜਿਆ ਇਕੱਠ ਹੀ ਸਤਿਸੰਗਤ ਅਖਵਾ ਸਕਦਾ ਹੈ-

***ਸਤਸੰਗਤਿ ਕੈਸੀ ਜਾਣੀਐ॥ ਜਿਥੈ ਏਕੋ ਨਾਮੁ ਵਖਾਣੀਐ॥***

*(ਸਿਰੀਰਾਗੁ ਮਹਲਾ ੧, ਪੰਨਾ ੭੨)*

ਨੇਕ ਪੁਰਖਾਂ ਦੀ ਸੰਗਤ ਹੀ ਮਨੁੱਖੀ ਜ਼ਿੰਦਗੀ ਨੂੰ ਪਲਟਾਣ ਦੀ ਸਮਰੱਥਾ ਰੱਖਦੀ ਹੈ, ਸਾਫ਼ ਤੇ ਨਿਰਮਲ ਜਲ ਵਰਗੀ ਆਰੰਭਕ ਮਨੁੱਖੀ ਜ਼ਿੰਦਗੀ ਵਿਚ ਚੰਗੀ-ਮਾੜੀ ਸੰਗਤ ਦਾ ਜੋ ਵੀ ਰੰਗ ਘੋਲ ਦਿਓਗੇ ਉਹ ਹੀ ਰੰਗ ਚੜ੍ਹ ਜਾਵੇਗਾ-

***ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥***

*(ਪੰਨਾ ੪੧੪)*

ਜਿਵੇਂ ਧਰਤੀ ਤੇ ਉੱਗੀ ਵੇਲ ਬ੍ਰਿੱਛ ਦੀ ਸੰਗਤ ਨਾਲ ਉੱਚੀ ਚੜ੍ਹਦੀ ਹੈ ਤੇ ਅਕਾਸ਼ਾਂ ਵਿਖੇ ਖੁਲ੍ਹ ਕੇ ਫੈਲਦੀ ਤੇ ਫਲਦੀ-ਫੁਲਦੀ ਹੈ ਪਰ ਉਹੋ ਹੀ ਵੇਲ ਖੂਹ ਜਾਂ ਟੋਭੇ ਦੀ ਸੰਗਤ ਕਾਰਨ ਹੇਠਾਂ ਡਿੱਗ ਕੇ ਸੜ ਸੁੱਕ ਕੇ ਤਬਾਹ ਹੋ ਜਾਂਦੀ ਹੈ, ਤਿਵੇਂ ਹੀ ਮਨੁੱਖਾ ਜ਼ਿੰਦਗੀ ਨੇਕ ਪੁਰਸ਼ਾਂ ਦੀ ਛੋਹ ਨਾਲ ਆਤਮਿਕ ਮੰਡਲਾਂ 'ਚ ਹੁਲਾਰੇ ਲੈਂਦੀ ਹੈ ਤੇ ਮਾੜੇ ਬੰਦਿਆਂ ਦੀ ਸੰਗਤ ਨਾਲ ਆਤਮਿਕ ਜੀਵਨ ਵੱਲੋਂ ਸੜ ਸੁੱਕ ਕੇ ਤਬਾਹ ਤੇ ਬਰਬਾਦ ਹੋ ਜਾਂਦੀ ਹੈ।

ਨਵੀਨ ਮਨੋ-ਵਗਿਆਨੀਆਂ ਨੇ ਵੀ ਮਨ ਦੇ ਦੋ ਮੁੱਖ ਸੁਭਾਵ ਲੱਭੇ ਹਨ-

ਇਕ ਇਹ ਕਿ ਮਨ ਆਪਣੇ ਚੰਗੇ ਜਾਂ ਮਾੜੇ ਖਿਆਲਾਂ ਨੂੰ ਆਪਣੇ ਇਰਦ-

ਗਿਰਦ ਪੂਰੇ ਜ਼ੋਰ ਨਾਲ ਖਿਲਾਰਦਾ ਹੈ ਤੇ ਦੂਜਾ, ਇਹ ਕਿ ਆਪਣੇ ਚੁਗਿਰਦੇ ਦੇ ਖ਼ਿਆਲਾਂ ਨੂੰ ਆਪਣੇ ਅੰਦਰ ਜਜ਼ਬ ਕਰਦਾ ਹੈ ਤੇ ਕਈ ਵਾਰ ਉਹੋ ਜਿਹਾ ਬਣਨ ਲਈ ਤਿੱਖੇ ਯਤਨ ਕਰਦਾ ਹੈ।

ਇਹ ਦੋਵੇਂ ਸੁਭਾਵ ਮਨੁੱਖੀ ਜ਼ਿੰਦਗੀ ਵਿਚ ਆਪਣਾ ਪੂਰਾ ਤੇ ਸਦੀਵੀ ਪ੍ਰਭਾਵ ਰੱਖਦੇ ਹਨ।

ਚੰਗਾ ਚੌਗਿਰਦਾ ਇਨਸਾਨ ਨੂੰ ਚੰਗੇਰਾ ਬਣਾਨ ਵਿਚ ਰੁੱਝਾ ਰਹਿੰਦਾ ਹੈ। ਇਸੇ ਲਈ ਮਨੋ-ਵਿਗਿਆਨੀਆਂ ਦੇ ਵੀ ਪੂਰਨ ਸਤਿਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਮਨੁੱਖਾ ਜ਼ਿੰਦਗੀ ਦੇ ਸੁਧਾਰ ਤੇ ਸਫਲਤਾ ਅਤੇ ਜਗਤ ਕਲਿਆਣ ਦਾ ਸਿੱਧਾ-ਸਾਦਾ, ਵਧੀਆਂ, ਸਰਲ ਤੇ ਸੌਖਾ ਰਾਹ ਸਤਿਸੰਗਤ ਹੀ ਤਜਵੀਜ਼ ਕੀਤਾ ਹੈ। ਇਹ ਹਜ਼ੂਰ ਦੀ ਜਗਤ ਨੂੰ ਮਹਾਨ ਦੇਣ ਹੈ ਜਿਸ ਰਾਹੀਂ ਪ੍ਰਵਿਰਤੀ ਮਾਰਗ (ਗ੍ਰਿਹਸਤ) ਵਿਚ ਰਹਿੰਦਿਆਂ ਦੁਨਿਆਵੀ ਜ਼ਿੰਮੇਵਾਰੀਆਂ ਨੂੰ ਨਿਭਾਂਦਿਆਂ ਹੋਇਆਂ ਸਤਿਸੰਗਤ ਰਾਹੀਂ ਹਰ ਮਨੁੱਖ ਜ਼ਿੰਦਗੀ ਦੀਆਂ ਸਿਖਰਾਂ ਨੂੰ ਛੋਹ ਸਕਦਾ ਹੈ।

## ੭. ਕੀਰਤਨ

ਇਸਲਾਮ ਮੱਤ ਵਿਚ ਸਰੋਦ (ਸੰਗੀਤ-ਰਾਗ) ਨੂੰ ਮਮਨੂਅ (ਜਿਸ ਦਾ ਕਰਨਾ ਮਨ੍ਹਾ ਕੀਤਾ ਗਿਆ ਹੋਵੇ) ਕਰਾਰ ਦਿੱਤਾ ਹੋਇਆ ਸੀ। ਇਸ ਨੂੰ ਰੱਬੀ ਮੌਜ ਵਿਚ ਵਿਘਨਕਾਰੀ ਸਮਝਿਆ ਜਾਂਦਾ ਸੀ। ਹਿੰਦੂ ਰਾਸਾਂ-ਨਾਚਾਂ ਰਾਹੀਂ ਕਾਮ-ਵਾਸ਼ਨਾਂ ਦੀ ਉਤੇਜਨਾ ਲਈ ਗੰਦੇ-ਮੰਦੇ ਗੀਤਾਂ ਵਿਚ ਇਸ ਦੀ ਗ਼ਲਤ ਵਰਤੋਂ ਕਰ ਰਹੇ ਸਨ। ਮਨ ਦੀ ਇਕਾਗਰਤਾ ਤੇ ਨਿਰਮਲਤਾ ਲਈ ਜੋਗ, ਯੱਗ ਤੇ ਸੰਜਮ ਆਦਿ ਸਾਧਨਾਂ ਨੂੰ ਤਰਜੀਹ ਦਿੱਤੀ ਹੋਈ ਸੀ। ਪਰ ਹਜ਼ੂਰ ਨੇ ਇਹਨਾਂ ਸਾਧਨਾਂ ਦੀ ਥਾਂ ਕੀਰਤਨ ਦਾ ਨਵੀਨ ਸਾਧਨ ਸੰਸਾਰ ਨੂੰ ਦਿੱਤਾ-

***ਜਤੁ ਸੰਜਮ ਤੀਰਥ ਓਨਾ ਜੁਗਾ ਕਾ ਧਰਮੁ ਹੈ, ਕਲਿ ਮਹਿ ਕੀਰਤਿ ਹਰਿ ਨਾਮਾ॥***

(ਪੰਨਾ ੭੯੭)

ਕੀਰਤਨ ਕੀ ਹੈ? ਸੰਗੀਤ ਦੀ ਲਯ ਵਿਚ ਜੁੜ ਕੇ ਗਾਈ ਹੋਈ ਅਕਾਲੀ ਬਾਣੀ। ਇਹ ਐਸਾ ਚੁੰਬਕ ਪੱਥਰ ਹੈ ਜੋ ਖਿੰਡੀਆਂ ਹੋਈਆਂ ਸੁਰਤਾਂ ਨੂੰ ਇਕੱਠਾ ਕਰਦਾ ਹੈ। ਖੁਸ਼ਕ ਮਨਾਂ ਨੂੰ ਤਰ ਕਰਨ ਲਈ ਅੰਮ੍ਰਿਤ ਹੈ, ਮੁਰਦਿਆਂ ਨੂੰ ਜ਼ਿੰਦਾ ਕਰਨ ਲਈ ਸੰਜੀਵਨੀ ਬੂਟੀ ਹੈ, ਦੁਖੀ ਤੇ ਵਿਲ੍ਕਦੀਆਂ ਰੂਹਾਂ ਲਈ ਆਤਮਿਕ ਅਨੰਦ ਦਾ ਹੁਲਾਰਾ ਪ੍ਰਦਾਨ ਕਰਦਾ ਹੈ, ਸਤਿਗੁਰਾਂ ਨੇ ਕਿਹਾ ਹੈ—

***"ਕਲਜੁਗ ਮਹਿ ਕੀਰਤਨੁ ਪਰਧਾਨਾ॥"*** (ਪੰਨਾ ੧੦੭੫)

ਮਹਾਂ ਵਾਕ ਹੈ, ਗੁਰਮਤਿ ਦਾ ਜੋਗ ਕੀਰਤਨ ਹੈ-

***"ਜੋਗੁ ਬਨਿਆ ਤੇਰਾ ਕੀਰਤਨੁ ਗਾਈ॥"*** (ਪੰਨਾ ੩੮੫)

ਇਹ ਕੀਰਤਨ ਕੇਵਲ ਮਨੁੱਖ-ਮਾਤਰ ਲਈ ਹੀ ਨਹੀਂ, ਸਗੋਂ ਦਰੱਖਤਾਂ-ਪੱਥਰਾਂ ਤੇ ਪਸ਼ੂ ਪੰਛੀਆਂ ਲਈ ਵੀ ਕਲਿਆਣਕਾਰੀ ਸਾਬਤ ਹੋਇਆ ਹੈ, ਕਈ ਵਾਰ ਇਸ ਰੱਬੀ ਕੀਰਤਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਪਵਿੱਤਰ ਗਲੇ ਦੀ ਛੁਹ ਪ੍ਰਾਪਤ ਹੋਈ ਤਾਂ ਰੁਮਕਦੀ ਹਵਾ ਰੁਕ ਗਈ ਤੇ ਜੜ੍ਹ ਪੱਥਰ ਤੇ ਬ੍ਰਿੱਛ ਦ੍ਰਵਣ ਲੱਗ ਪਏ। ਹਜ਼ੂਰ ਵਾਹਿਗੁਰੂ ਪਾਸੋਂ ਇਹੋ ਹੀ ਦਾਨ ਮੰਗਦੇ ਹਨ--

***ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥***

(ਆਸਾ ਮਹਲਾ ੧, ਪੰਨਾ ੧੨)

ਵਰਤਮਾਨ ਸਮੇਂ ਵਿਚ ਹਿੰਦੂਆਂ ਦੀਆਂ ਕੀਰਤਨ ਮੰਡਲੀਆਂ ਤੇ ਸੰਗੀਤ-ਸਭਾਵਾਂ ਅਤੇ ਮੁਸਲਮਾਨਾਂ ਵਿਚ ਨਜ਼ਮਾਂ ਤੇ ਕਵਾਲੀਆਂ ਅਤੇ ਸਰੋਦ ਨੂੰ ਗਾਉਣ ਵਾਲਿਆਂ ਨੂੰ ਆਪਣੇ ਆਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਦਾ ਰਿਣੀ ਮਹਿਸੂਸ ਕਰਨਾ ਚਾਹੀਦਾ ਹੈ ਤੇ ਜਗਤ ਨੂੰ ਇਸ ਮਹਾਨ ਦੇਣ ਤੇ ਸਤਿਗੁਰਾਂ ਦਾ ਸਦਾ ਕ੍ਰਿਤਗਯ ਹੋਣਾ ਚਾਹੀਦਾ ਹੈ।

## ੮. ਸੰਪ੍ਰਦਾਇਕ ਚਿੰਨ੍ਹਾਂ ਦੀ ਥਾਂ ਗੁਣਾਤਮਕ ਚਿੰਨ੍ਹ

ਦੇਸ਼ ਵਿਚ ਕਈ ਭੇਖ ਪ੍ਰਚਲਤ ਸਨ ਤੇ ਉਹਨਾਂ ਭੇਖਾਂ ਦੇ ਅੰਦਰ ਗੁਣ ਧਾਰਨ ਕਰਨ ਦੀ ਬਜਾਇ ਬਾਹਰਲੇ ਚਿੰਨ੍ਹਾਂ ਦੇ ਧਾਰਨ ਤੇ ਵਧੇਰੇ ਜ਼ੋਰ ਦਿੱਤਾ ਜਾ ਰਿਹਾ ਸੀ, ਜਿਸ ਕਰਕੇ ਮਨੁੱਖਾ ਜੀਵਨ ਇਖਲਾਕ ਦੇ ਪੱਖੋਂ ਨੀਵਾਂ ਹੁੰਦਾ ਜਾ ਰਿਹਾ ਸੀ। ਇਸੇ ਲਈ ਆਪ ਨੇ ਸੰਪ੍ਰਦਾਇਕ ਚਿੰਨ੍ਹਾਂ ਦੀ ਥਾਂ ਗੁਣਾਤਮਕ ਚਿੰਨ੍ਹਾਂ ਦੇ ਧਾਰਨ ਤੇ ਵਧੇਰੇ ਜ਼ੋਰ ਦਿੱਤਾ। ਬਚਪਨ ਵਿਚ ਹੀ ਜਦ ਕਿ ਭਾਵੇਂ ਆਪ ਦੀ ਉਮਰ ਅਜੇ ਉਪਦੇਸ਼ ਦੇਣ ਦੀ ਆਗਿਆ ਨਹੀਂ ਦੇਂਦੀ ਸੀ ਪਰ ਫਿਰ ਵੀ ਆਪ ਜੀ ਨੇ ਜੰਞੂ ਪਾਣ ਆਏ ਹਰਿਦਿਆਲ ਪੰਡਿਤ ਨੂੰ ਕਪਾਹ ਦੇ ਬਣਾਏ ਹੋਏ ਸੂਤ ਦੇ ਵੱਟੇ ਧਾਗਿਆਂ ਨੂੰ ਗੰਢਾਂ ਦੇ ਕੇ ਬਣਾਏ ਹੋਏ ਜੰਞੂ ਦੀ ਥਾਂ ਦਇਆ ਦੀ ਕਪਾਹ, ਸੰਤੋਖ ਦਾ ਸੂਤ, ਜਤ ਦੀਆਂ ਗੰਢਾਂ, ਸਤ ਦਾ ਵੱਟਾ ਚੜ੍ਹਾ ਕੇ ਬਣਾਇਆ ਹੋਇਆ ਗਿਆਨ ਦਾ ਜਨੇਊ ਪਹਿਨਾਣ ਲਈ ਕਿਹਾ-

***ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥***
***ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥***

(ਵਾਰ ਆਸਾ ਮਹਲਾ ੧, ਪੰਨਾ ੪੭੧)

ਹੋਰ ਥਾਵੇਂ ਸਰੀਰ ਬ੍ਰਹਮਣ, ਮਨ ਧੋਤੀ ਅਤੇ ਗਿਆਨ ਦਾ ਜਨੇਊ, ਧਿਆਨ ਦੇ ਫੂਲ, ਨਾਮ ਦੀ ਯਾਦ ਹੀ ਧੋਤੀ ਤੇ ਟਿਕਾ ਦੱਸਿਆ:-

***ਕਾਇਆ ਬ੍ਰਹਮਾ ਮਨੁ ਹੈ ਧੋਤੀ॥ ਗਿਆਨੁ ਜਨੇਊ ਧਿਆਨੁ ਕੁਸਪਾਤੀ॥***

. . . . . . . . . . . . .

***ਧੋਤੀ ਟਿਕਾ ਨਾਮੁ ਸਮਾਲਿ॥*** (ਪੰਨਾ ੩੫੫)

ਪ੍ਰੇਮ ਹੀ ਭੋਜਨ ਹੈ ਜਿਸ ਨਾਲ ਭਰਮ ਤੇ ਭਉ ਨਸ ਜਾਂਦੇ ਹਨ (ਭੋਜਨ ਭਾਉ ਭਰਮ ਭਉ ਭਾਗੈ) ਇਕ ਪ੍ਰਭੂ ਨੂੰ ਜਾਨਣਾ ਹੀ ਮੱਥੇ ਤੇ ਤਿਲਕ ਲਾਉਣਾ ਹੈ।

***ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ॥*** ( ਪੰਨਾ ੩੫੫)

ਸਿੱਧਾਂ ਤੇ ਜੋਗੀਆਂ ਨੂੰ ਕਿਹਾ ਸੰਤੋਖ ਦੀਆਂ ਮੁੰਦਰਾਂ, ਸ਼ਰਮ ਦਾ ਪਾਤ੍ਰ, ਸ਼ਰਧਾ ਦੀ ਝੋਲੀ ਬਣਾਉ। ਧਿਆਨ ਦੀ ਬਿਭੂਤੀ (ਸੁਆਹ) ਮਲੋ, ਕਾਇਆਂ ਨੂੰ ਕਾਲ ਰਹਿਤ ਕਰਨਾ ਹੀ ਗੋਦੜੀ ਪਹਿਨੋ, ਭਰੋਸੇ ਦਾ ਡੰਡਾ ਫੜੋ, ਗਿਆਨ ਦਾ ਭੋਜਨ, ਦਇਆ ਨੂੰ ਭੰਡਾਰਨ ਅਤੇ ਘਟਾਂ ਘਟਾਂ ਵਿਚ ਜੋਤਿ ਦਾ ਪ੍ਰਗਟਾ ਹੀ ਨਾਦ ਵਜਾਉਣ ਲਈ ਆਖਿਆ।

***ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥***
***ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥***

. . . . . . . . . . . . . . .

***ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ॥***
(ਜਪੁ ਜੀ, ਪੰਨਾ ੬)

ਕਾਜ਼ੀਆਂ ਤੇ ਮੁਲਾਂ ਨੂੰ ਵੀ ਸੱਚੇ ਮੁਸਲਮਾਨ ਬਣਨ ਲਈ ਮਿਹਰ ਦੀ ਮਸੀਤ, ਸਿਦਕ ਦਾ ਮੁਸੱਲਾ, ਹੱਕ ਦੀ ਕਮਾਈ ਹਲਾਲ, ਹੱਕ (ਖ਼ੁਦਾ) ਨੂੰ ਜਾਨਣਾ ਕੁਰਾਨ ਦਾ ਪੜ੍ਹਨਾ ਦੱਸਿਆ, ਸ਼ਰਮ ਦੀ ਸੁੰਨਤ ਤੇ ਸੀਲ ਸੁਭਾਵ ਦਾ ਰੋਜ਼ਾ ਰੱਖਣ ਲਈ ਕਿਹਾ:

***ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ॥***
***ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ॥*** (ਪੰਨਾ ੧੪੦)

ਨੇਕ ਕਰਣੀ ਦਾ ਕਲਮਾ ਪੜ੍ਹਨਾ ਦੱਸਿਆ (ਕਰਣੀ ਕਲਮਾ ਆਖਿ ਕੈ) ਪੰਜਾਂ ਨਿਮਾਜ਼ਾਂ ਦੀ ਥਾਂ ਵੀ ਦੈਵੀ ਗੁਣਾਂ ਦੀਆਂ ਨਿਮਾਜ਼ਾਂ, ਪੜ੍ਹਨ ਦੀ ਆਗਿਆ ਕੀਤੀ। ਪਹਿਲੀ ਸੱਚ ਬੋਲਣਾ, ਦੂਜੀ ਹੱਕ ਦੀ ਕਮਾਈ, ਤੀਜੀ ਖੁਦਾ ਨਮਿਤ ਪੁੰਨ ਦਾਨ, ਚੌਥੀ ਸਾਫ਼ ਨੀਅਤ ਤੇ ਪੰਜਵੀਂ ਵਾਹਿਗੁਰੂ ਜੀ ਦੀ ਸਿਫਤ-ਸਲਾਹ।

***ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ॥***
***ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ॥***
***ਚਉਥੀ ਨੀਅਤਿ ਰਾਸਿ ਮਨੁ, ਪੰਜਵੀ ਸਿਫਤਿ ਸਨਾਇ॥*** (੧੪੧)

ਇਸੇ ਤਰ੍ਹਾਂ ਕਿਸਾਨ, ਦੁਕਾਨਦਾਰ ਸੌਦਾਗਰ ਤੇ ਮੁਲਾਜ਼ਮ ਲਈ ਵੀ ਨੇਕ ਗੁਣਾਂ ਦਾ ਕਾਰੋਬਾਰ ਕਰਨ ਦੀ ਹੀ ਹਦਾਇਤ ਕੀਤੀ ਹੈ।

## ੯. ਹਉਮੈ ਦਾ ਤਿਆਗ

ਜਗਤ ਦੀ ਰਚਨਾ ਦਾ ਅਧਾਰ ਵੀ ਹਉਮੈ ਹੈ, ਹਉਮੈ ਕਰ ਕੇ ਹੀ ਮੈਂ ਤੂੰ, ਇਹ ਉਹ ਆਦਿ ਹੋਂਦ ਵਿਚ ਆਉਂਦੇ ਹਨ। ਹਉਮੈ ਇਕ ਐਸੀ ਚਾਰ-ਦੀਵਾਰੀ ਹੈ, ਜੋ ਸਰਬ-ਵਿਆਪਕ ਆਤਮਾ ਤੋਂ ਨਿਖੇੜ ਕੇ ਜੀਵਾਤਮਾ ਬਣਾਉਂਦੀ ਹੈ। ਸਾਰੇ ਅਧਿਆਤਮਕ ਰੋਗਾਂ ਦੀ ਮਾਂ ਹਉਮੈ ਹੈ। ਹਜ਼ੂਰ ਨੇ ਇਸ ਨੂੰ ਦੀਰਘ-ਰੋਗ ਨਾਲ ਤੁਲਨਾ ਦਿੱਤੀ ਹੈ (ਹਉਮੈ ਦੀਰਘ ਰੋਗੁ ਹੈ) ਹਉਮੈ ਕਰ ਕੇ ਸ੍ਰਿਸ਼ਟੀ ਦੁਖੀ ਹੈ ਤੇ ਵਿਰਲਾਪ ਕਰ ਰਹੀ ਹੈ-

***ਵਿਚਿ ਹਉਮੈ ਕਰਿ ਦੁਖੁ ਰੋਈ॥***

*(ਪੰਨਾ ੧੪੫)*

ਕਈ ਜਗਤ ਸੁਧਾਰਕਾਂ ਨੇ ਹਉਮੈ ਨੂੰ ਦੂਰ ਕਰਨ ਦੀ ਥਾਂ ਸਗੋਂ ਇਨਸਾਨ ਦੀ ਹਉਮੈ ਨੂੰ ਜੋ ਅੱਗੇ ਹੀ ਇਸ ਨੂੰ ਨੀਵੇਂ ਪਾਸੇ ਲੈ ਜਾ ਰਹੀ ਹੈ ਹੋਰ ਪੁੱਠੇ ਪਾਉਣ ਦਾ ਯਤਨ ਕੀਤਾ ਹੈ। ਇਹ ਹਉਮੈ ਹੀ ਹੈ ਜੋ ਜੀਵਾਂ ਦੇ ਸ਼ੁਭ ਗੁਣ ਦੇ ਉਸਰੇ ਮੰਦਰਾਂ ਨੂੰ ਹੜ੍ਹ ਦੇ ਜਲ ਵਾਂਗ ਰੋੜ੍ਹ ਕੇ ਲੈ ਜਾਂਦੀ ਹੈ।

***ਅਹੰਬੁਧਿ ਕਰਮ ਕਮਾਵਨੇ॥ ਗ੍ਰਿਹ ਬਾਲੂ ਨੀਰਿ ਬਹਾਵਨੇ॥***

*(ਪੰਨਾ ੨੧੧)*

ਵਿਦਵਾਨਾਂ ਨੇ ਹਉਮੈ ਨੂੰ ਮਰੀ ਹੋਈ ਬਿੱਲੀ ਨਾਲ ਉਪਮਾ ਦਿੱਤੀ ਹੈ ਜੋ ਹਿਰਦੇ ਦੇ ਖੂਹ ਵਿਚ ਡਿੱਗੀ ਹੋਈ ਸ਼ੁਭ ਖਿਆਲਾਂ ਦੇ ਨਿਰਮਲ ਜਲ ਨੂੰ ਬਦਬੂਦਾਰ ਬਣਾ ਦੇਂਦੀ ਹੈ। ਇਸੇ ਲਈ ਆਪ ਨੇ ਇਸ ਦੇ ਤਿਆਗ ਤੇ ਵਧੇਰੇ ਜ਼ੋਰ ਦਿੱਤਾ ਹੈ। ਵਾਹਿਗੁਰੂ ਵਿਚ ਇਕਮਿਕ ਹੋਣ ਲਈ ਹਉਮੈ ਦਾ ਮੇਟਣਾ ਬਹੁਤ ਲਾਜ਼ਮੀ ਹੈ।

***ਹਉ ਹਉ ਮੈ ਮੈ ਵਿਚਹੁ ਖੋਵੈ॥ ਦੂਜਾ ਮੇਟੈ ਏਕੋ ਹੋਵੈ॥***

*(ਸਿਧ ਗੋਸਟਿ-ਪੰਨਾ ੯੪੩)*

ਗੁਰਮੁਖ ਮਹਾਂ ਪੁਰਖ ਬਾਹਰੋਂ ਹਉਮੈ ਬੋਧਕ ਸ਼ਬਦ ਕਹਿਣ ਕਹਾਉਣ ਦੇ ਬਾਵਜੂਦ ਵੀ ਉਹ ਹਉਮੈ ਤੋਂ ਸਦਾ ਨਿਰਲੇਪ ਰਹਿ ਕੇ ਗੁਰਮੁਖ ਜੀਵਨ ਬਤੀਤ ਕਰਦਾ ਹੈ:-

***ਬਾਹਰਹੁ ਹਉਮੈ ਕਹੈ ਕਹਾਏ॥ ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥***

*(ਆਸਾ ਮਹਲਾ ੧-ਪੰਨਾ ੪੧੨)*

# ੧੦. ਨਾਮ ਵਿਚ ਲਿਵ

ਵਾਹਿਗੁਰੂ ਪ੍ਰਾਪਤੀ ਦੇ ਸਾਧਨਾਂ ਵਿਚੋਂ ਪ੍ਰਮੁੱਖ ਸਾਧਨ ਨਾਮ ਨੂੰ ਕਰਾਰ ਦਿੱਤਾ-

***ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥*** (ਪੰਨਾ ੫)

***"ਕਲ ਮਹਿ ਰਾਮ ਨਾਮੁ ਸਾਰੁ॥"*** (ਪੰਨਾ ੬੬੨)

ਨਾਮ ਹਰ ਵਿਅਕਤੀ ਦੀ ਹੋਂਦ ਦਾ ਸੂਚਕ ਹੁੰਦਾ ਹੈ ਇਵੇਂ ਹੀ ਵਾਹਿਗੁਰੂ ਦਾ ਹਰ ਇਕ ਨਾਮ ਵਾਹਿਗੁਰੂ ਦੀ ਹੋਂਦ ਨੂੰ ਪ੍ਰਗਟ ਕਰਦਾ ਹੈ, ਜਗਤ ਰਚਨਾ ਉਸ ਦੀ ਹੋਂਦ ਦਾ ਜ਼ਾਹਿਰਾ ਸਬੂਤ ਹੈ ਇਸੇ ਲਈ ਉਸ ਦੇ ਆਪਣੇ ਕੀਤੇਂ ਜਗਤ ਨੂੰ ਵੀ ਉਸ ਦਾ ਨਾਮ ਆਖਿਆ ਹੈ।

***ਜੇਤਾ ਕੀਤਾ ਤੇਤਾ ਨਾਉ॥*** (ਜਪੁਜੀ)

ਪੂਜਾ ਦੀ ਸਮੱਗਰੀ ਦੇ ਥਾਂ ਵੀ ਹਜ਼ੂਰ ਨੇ ਨਾਮ ਦਾ ਹੀ ਚੰਨਣ ਬੂਰ ਮਨ ਦਾ ਉਰਸਾ (ਉਹ ਪੱਥਰ ਜਿਸ ਤੇ ਚੰਨਣ ਘਸਾਈਦਾ ਹੈ) ਤੇ ਸਿਮਰਨ ਕਰਨ ਰੂਪ ਘਸਾ ਕੇ ਲਾਉਣ ਲਈ ਫ਼ੁਰਮਾਇਆ ਤੇ ਕਿਹਾ ਕਿ ਨਾਮ ਬਿਨ ਪੂਜਾ ਨਿਸਫਲ ਹੈ।

***ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ॥***

. . . . . . . . . . . . . . . . . . . . . .

***ਪੂਜਾ ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ॥***

*(ਗੂਜਰੀ ਮਹਲਾ ੧, ਪੰਨਾ ੪੮੯)*

ਗੁਰਮਤਿ ਦਾ ਜੋਗ ਨਾਮ ਵਿਚ ਲਿਵ ਲਗਾਉਣੀ ਹੈ, ਜੋਗ ਦਾ ਲਫ਼ਜ਼ੀ ਅਰਥ ਹੈ ਜੁੜਨਾ। ਹਜ਼ੂਰ ਦੇ ਹੁਕਮ ਅਨੁਸਾਰ ਬਿਨਾਂ ਨਾਮ ਤੋਂ ਵਾਹਿਗੁਰੂ 'ਚ ਜੁੜਿਆ ਨਹੀਂ ਜਾ ਸਕਦਾ। ਸੰਸਾਰ ਤੋਂ ਉਪ੍ਰਾਮ ਹੋਣ ਤੋਂ ਬਿਨਾਂ ਜੁੜਨਾ ਅਸੰਭਵ ਹੈ, ਪਰ ਨਾਮ ਸਿਮਰਨ ਦੇ ਆਸਰੇ ਹੀ ਅੰਦਰੋਂ ਚਿੱਤ ਵੈਰਾਗ 'ਚ ਮਸਤ ਹੋਇਆ ਜਗਤ ਝੰਝਟਾਂ ਤੋਂ ਉਪ੍ਰਾਮ ਰਹਿੰਦਾ ਹੈ।

***ਨਾਮੇ ਨਾਮਿ ਰਹੈ ਬੈਰਾਗੀ, ਸਾਚੁ ਰਖਿਆ ਉਰਿ ਧਾਰੇ॥***
***ਨਾਨਕ ਬਿਨੁ ਨਾਵੈ ਜੋਗੁ ਕਦੇ ਨਾ ਹੋਵੈ, ਦੇਖਹੁ ਰਿਦੈ ਬੀਚਾਰੇ॥ ੬੨॥***

*(ਸਿਧ ਗੋਸਟਿ, ਪੰਨਾ ੯੪੬)*

ਜਿੱਥੇ ਨਾਮ ਦੀ ਲਿਵ ਵਾਹਿਗੁਰੂ 'ਚ ਜੋੜ ਦੇਣ ਦੀ ਸਮਰੱਥਾ ਰੱਖਦੀ ਹੈ ਉਥੇ ਨਾਮ ਤੋਂ ਵਿਹੂਣੇ ਆਦਮੀਆਂ ਨੂੰ ਪਸ਼ੂਆਂ ਤੋਂ ਵੀ ਭੈੜੀ ਜ਼ਿੰਦਗੀ ਬਸਰ ਕਰਨ ਤੇ ਮਜ਼ਬੂਰ ਹੋਣਾ ਪੈਂਦਾ ਹੈ, ਤੇ ਕਈ ਵਾਰ ਪਸ਼ੂ ਉਹਨਾਂ ਨਾਲੋਂ ਚੰਗੀ ਪੋਜ਼ੀਸ਼ਨ 'ਚ ਹਨ-

***ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥***
***ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥ ੩॥***

*(ਪੰਨਾ ੪੮੯)*

# ੧੧. ਭਾਣਾ

ਆਪਣੀ ਮੱਤ ਨੂੰ ਸਭ ਤੋਂ ਚੰਗੀ ਤੇ ਆਪਣੇ ਅੰਦਰੋਂ ਉਗਵਿਆ ਹਰ ਖ਼ਿਆਲ ਇਲਹਾਮ ਸਮਝਣਾ ਮਨੁੱਖ ਨੂੰ ਵਿਰਸੇ 'ਚ ਮਿਲਿਆ ਹੋਇਆ ਹੈ ਅਤੇ ਸਰੀਰ ਤੇ ਆ ਬਣੀ ਮੁਸੀਬਤ ਸਮੇਂ ਬਰਦਾਸ਼ਤ ਦੀ ਸ਼ਕਤੀ ਨਾ ਹੋਣ ਦੇ ਕਾਰਨ ਮਨੁੱਖ ਦਾ ਘਬਰਾਉਣਾ, ਰੋਣਾ, ਪਛਤਾਉਣਾ ਦੇ ਦੁਖੀ ਹੋਣਾ ਇਕ ਕੁਦਰਤੀ ਗੱਲ ਹੈ, ਪਰ ਇਸ ਨਾਲ ਮਨੁੱਖ ਕਈ ਵਾਰ ਨਿਰਾਸਤਾ ਦੇ ਟੋਏ ਵਿਚ ਏਡਾ ਨੀਵਾਂ ਜਾ ਡਿੱਗਦਾ ਹੈ ਕਿ ਜਿਸ 'ਚੋ ਨਿਕਲਣਾ ਕਠਿਨ ਹੀ ਨਹੀਂ ਸਗੋਂ ਕਈ ਵਾਰ ਅਸੰਭਵ ਬਣ ਜਾਂਦਾ ਹੈ। ਮਨੁੱਖ ਦੀ ਇਸ ਜ਼ਹਿਨੀਅਤ ਨੂੰ ਬਦਲਣ ਲਈ ਖੁਸ਼ੀ ਤੇ ਖੇੜੇ ਭਰਿਆ ਜੀਵਨ ਜਗਤ ਨੂੰ ਦੇਣ ਲਈ ਗੁਰੂ ਨਾਨਕ ਦੇਵ ਜੀ ਨੇ 'ਭਾਣੇ' ਦਾ ਸਬਕ ਸਿਖਾਇਆ। ਮਾਲਕ ਦੀ ਰਜ਼ਾ 'ਚ ਰਾਜ਼ੀ ਰਹਿਣਾ ਜ਼ਿੰਦਗੀ ਦੀ ਪੂਰਨਤਾ ਦਾ ਮਹਾਨ ਚਿੰਨ੍ਹ ਹੈ, ਭਾਣੇ 'ਚ ਤੁਰੇ ਤੋਂ ਬਿਨਾਂ ਮਨੁੱਖ ਦਾ ਕੀਤਾ ਹੋਇਆ ਕੋਈ ਵੀ ਸਾਧਨ ਸਫਲ ਨਹੀਂ ਹੋ ਸਕਦਾ-

***ਤੀਰਥਿ ਨਾਵਾ ਜੇ ਤਿਸੁ ਭਾਵਾ, ਵਿਣੁ ਭਾਣੇ ਕਿ ਨਾਇ ਕਰੀ॥***

*(ਜਪੁਜੀ, ਪੰਨਾ ੨)*

ਭਾਣਾ ਮੰਨਣ ਨਾਲ ਹੀ ਵਾਹਿਗੁਰੂ ਜੀ ਦੀ ਬਖਸ਼ਸ਼ ਨਾਜ਼ਲ ਹੁੰਦੀ ਹੈ, ਇਸ ਲਈ ਵਾਹਿਗੁਰੂ ਜੀ ਦੇ ਦਰ ਪਰਵਾਨ ਚੜ੍ਹਨ ਲਈ ਅਤੇ ਸੱਚੀ ਕਾਰ ਕਮਾਉਣ ਲਈ ਭਾਣਾ ਮੰਨਣਾ ਅਵੱਸ਼ ਸਾਧਨ ਕਰਾਰ ਦਿੱਤਾ ਹੈ-

***ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ॥***

*(ਮਾਰੂ ਮਹਲਾ ੧, ਪੰਨਾ ੧੦੧੧)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਵਿੱਤਰ ਪੰਥ ਵਿਚ ਇਹ ਤਿੰਨ ਸਾਧਨ ਹਜ਼ੂਰ ਦੀ ਜਗਤ ਨੂੰ ਮਹਾਨ ਦੇਣ ਸਬੰਧੀ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਕਹਿੰਦੇ ਹਨ-

***ਹਉਮੈ ਤਜਨ, ਨਾਮ ਲਿਵ ਲਾਵਨ। ਭਾਣਾ ਮੰਨਣ, ਪੰਥ ਇਹ ਪਾਵਨ।***

# ੧੨. ਪਿਆਰ

ਵਾਹਿਗੁਰੂ ਨੂੰ ਪਿਆਰ ਰੂਪ ਕਹਿਣਾ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਗਤ ਨੂੰ ਵਡਮੁੱਲੀ ਦੇਣ ਹੈ, ਜਗਤ ਵਿਚ ਨਫ਼ਰਤ ਦਾ ਹੜ੍ਹ ਆਇਆ ਹੋਇਆ ਸੀ, ਘਿਰਣਾ ਨੇ ਜਾਲ ਪਸਾਰਿਆ ਹੋਇਆ ਸੀ, ਇਸ ਸਾਰੀ ਮੈਲ ਨੂੰ ਕੇਵਲ ਤੇ ਕੇਵਲ ਪਿਆਰ ਨਾਲ ਹੀ ਧੋਤਾ ਜਾ ਸਕਦਾ ਸੀ। ਪਿਆਰ ਕਰਨ ਵਾਲਿਆਂ ਲਈ ਬਖਸ਼ਿਸ਼ ਭੰਡਾਰ ਖੁਲ੍ਹਦੇ ਹਨ-

**ਆਪੇ ਪ੍ਰੀਤਿ ਪ੍ਰੇਮ ਪਰਮੇਸੁਰੁ ਕਰਮੀ ਮਿਲੈ ਵਡਾਈ॥੨॥**

*(ਪ੍ਰਭਾਤੀ ਮਹਲਾ ੧, ਪੰਨਾ ੧੩੩੦)*

ਰੱਬ ਨਾਲ ਪਿਆਰ ਕਰਨਾ ਉਸ ਦੀ ਸਾਜੀ ਸ੍ਰਿਸ਼ਟੀ ਦੇ ਜੀਵਾਂ ਨਾਲ ਪਿਆਰ ਕਰਨਾ ਹੈ, ਆਪ ਨੇ ਆਪਣੇ ਸਾਰੇ ਜੀਵਨ ਵਿਚ ਨੀਵਿਆਂ, ਨਿਤਾਣਿਆਂ ਦੁਰਕਾਰਿਆਂ, ਸ਼ੂਦਰਾਂ-ਚੰਡਾਲਾਂ ਆਦਿ ਨਾਲ ਦਿਲੀ-ਪਿਆਰ ਕੀਤਾ। ਵੱਡੇ-ਵੱਡੇ ਜ਼ਾਲਮਾਂ, ਆਦਮ-ਖੋਰਾਂ ਨੂੰ ਆਪਣੇ ਪਿਆਰ ਨਾਲ ਵਸ ਕੀਤਾ। ਬੁਰਿਆਂ, ਸਰਾਪਿਆਂ, ਠੱਗਾਂ, ਚੋਰਾਂ ਤੇ ਨਾ ਬਖਸ਼ੇ ਜਾਣ ਵਾਲਿਆਂ ਨੂੰ ਬਖਸ਼ਣਾ ਕੇਵਲ ਆਪ ਦੇ ਹੀ ਹਿੱਸੇ ਆਇਆ।

ਜਨਮ-ਸਾਖੀ ਦੀਆਂ ਇਹ ਦੋ ਤੁਕਾਂ ਅਟੱਲ-ਸਚਾਈ ਤੇ ਅਖਾਣ ਬਣ ਕੇ ਹਰ ਪੰਜਾਬੀ ਦੀ ਜ਼ਬਾਨ ਤੇ ਚੜ੍ਹ ਗਈਆਂ-

**"ਭਲਿਆਂ ਨਾਲ ਸਭ ਕਰਨ ਭਲਾਈ, ਮਾਫ਼ ਕਰਨ ਕਈ ਸਿਆਣੇ।**
**ਬੁਰਿਆਂ ਨਾਲ ਭਲਿਆਈ ਕਰਨੀ, ਇਹ ਗੁਰ ਨਾਨਕ ਜਾਣੇ।"**

ਆਪ ਕੋਲ ਇਕੋ ਇਕ ਪਿਆਰ ਦਾ ਹੀ ਜਾਦੂ ਸੀ ਜੋ ਹਰ ਇਕ ਦੀ ਆਤਮਾ ਨੂੰ ਮੋਹਿਤ ਕਰ ਲੈਂਦਾ ਸੀ। ਨਿੰਮ੍ਰਤਾ, ਕਿਰਤ ਕਰਨੀ, ਵੰਡ ਛਕਣਾ ਤੇ ਇਸ਼ਨਾਨ ਆਦਿ ਵੀ ਹਜ਼ੂਰ ਦੀ ਮਹਾਨ ਦੇਣ ਹੈ, ਪਰ ਵਿਸਥਾਰ ਦੇ ਭੈ ਤੋਂ ਸੰਕੋਚ ਕੀਤਾ ਹੈ ਅਤੇ ਉਪਰੋਕਤ ਵਿਚਾਰਾਂ ਨੂੰ ਵੀ ਸੰਖੇਪ ਤੇ ਸੰਜਮ ਨਾਲ ਕਲਮ-ਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ।



# ਯਹੈ ਹਮਾਰੈ ਪੀਰ

ਗੁਰਬਿਲਾਸ ਪਾ: ੬ ਦੇ ਅੱਠਵੇਂ ਅਧਿਆਇ ਵਿਚ ਲਿਖਿਆ ਹੈ ਕਿ ਸ੍ਰੀ ਅਕਾਲ ਪੁਰਖ ਜੀ, ਸ੍ਰੀ ਗੁਰ ਹਰਿਗੋਬਿੰਦ ਸਾਹਿਬ ਜੀ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਬਾਰੇ ਐਉਂ ਫੁਰਮਾਉਂਦੇ ਹਨ-

***ਜਬ ਲਗ ਤੁਮ ਦੇਹ ਧਾਰ ਰਹਾਵੋ। ਤਬ ਲਗ ਤੁਮ ਯਾ ਪਰ ਛਬਿ ਪਾਵੋ।***
***ਪਾਛੇ ਸ਼ਸਤ੍ਰ ਰੂਪ ਮੋਹਿ ਜਾਨੋ। ਮਮ ਪੂਜਾ ਕੀ ਇਹ ਠਾਂ ਮਾਨੋ॥ ੫੧॥***

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਥੇ ਹੀ ਤਖ਼ਤ ਸਾਹਿਬ ਉੱਪਰ ਬੈਠ ਕੇ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਸਨ। ਸਿੱਖ ਇਤਿਹਾਸ ਵਿਚ ਗੁਰੂ ਸਾਹਿਬ ਵੱਲੋਂ ਸ਼ਸਤ੍ਰਾਂ ਦੇ ਪਹਿਨਣ ਦਾ ਇਹ ਪਹਿਲਾ ਮੌਕਾ ਸੀ।

ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਆਪਣੀ ਸ੍ਰੀ ਮੁੱਖ ਵਾਕ ਬਾਣੀ ਵਿਚ ਸ੍ਰੀ ਅਕਾਲ ਪੁਰਖ ਦੇ ਨਾਮ ਖੜਗ-ਕੇਤ, ਅਸਿ ਧੁਜ ਤੇ ਅਸਿ-ਕੇਤ ਆਦਿ ਨਾਮਾਂ ਦੀ ਵਰਤੋਂ ਤੋਂ ਸਪੱਸ਼ਟ ਹੈ ਕਿ ਕਲਗੀਧਰ ਪਾਤਸ਼ਾਹ ਸ਼ਸਤ੍ਰਾਂ ਨੂੰ ਕਿੰਨੀ ਅਹਿਮੀਅਤ ਦੇਂਦੇ ਸਨ। ਬਲਕਿ ਇਥੋਂ ਤਕ ਕਿ ਸ਼ਸਤ੍ਰਾਂ ਨੂੰ ਆਪਣੇ ਪੂਜਜ ਦਾ ਦਰਜਾ ਦੇਂਦੇ ਹਨ ਜਿਵੇਂ ਕਿ -

***ਅਸ ਕ੍ਰਿਪਾਨ ਖੰਡੋ ਖੜਗ, ਤੁਪਕ ਤਬਰ ਅਰੁ ਤੀਰ॥***
***ਸੈਫ ਸਰੋਹੀ ਸੈਹਥੀ, ਯਹੈ ਹਮਾਰੈ ਪੀਰ॥***

*(ਦਸਮ ਗ੍ਰੰਥ, ਪੰਨਾ ੭੧੭)*

***(ਪੁਨ) ਨਮਸ਼ਕਾਰ ਸ੍ਰੀ ਖੜਗ ਕੋ ਕਰੌਂ ਸੁ ਹਿਤੁ ਚਿਤੁ ਲਾਇ॥***

..................................................................

***ਜੈ ਜੈ ਜਗ ਕਾਰਣ ਸ੍ਰਿਸਟ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ॥ ੨॥***

*( ਦਸਮ ਗ੍ਰੰਥ,ਪੰਨਾ ੩੯)*

***ਨਮੋ ਖੱਗ ਖੰਡੰ ਕ੍ਰਿਪਾਣੰ ਕਟਾਰੰ॥.........੮੭॥***
***ਨਮੋ ਤੀਰ ਤੋਪੰ॥ ਜਿਨੈ ਸੱਤ੍ਰੁ ਘੋਪੰ॥........੯੦॥***
***ਜਿਤੇ ਸ਼ਸਤ੍ਰ ਨਾਮੰ॥ ਨਮਸ਼ਕਾਰ ਤਾਮੰ॥***
***ਜਿਤੇ ਅਸਤ੍ਰ ਭੇਯੰ ॥ ਨਮਸ਼ਕਾਰ ਤੇਯੰ ॥....... ੯੧ ॥***

*(ਦਸਮ ਗ੍ਰੰਥ, ਬਚਿੱਤ੍ਰ ਨਾਟਕ ਪੰਨਾ ੪੫)*

(ਭੁਜੰਗ ਪ੍ਰਯਾਤ ਛੰਦੁ)

ਪੁਨੰ ਸੰਗਿ ਸਾਰੇ ਪ੍ਰਭੂ ਜੀ ਸੁਨਾਈ॥
ਬਿਨਾ ਤੇਗ ਤੀਰੰ ਰਹੋ ਨਾਹਿ ਭਾਈ॥
ਬਿਨਾ ਸਸਤ੍ਰ ਕੇਸੰ ਨਰੰ ਭੇਡ ਜਾਨੋ॥
ਗਹੇ ਕਾਨ ਤਾ ਕੋ ਕਿਤੈ ਲੈ ਸਿਧਾਨੋ॥ ੯੬॥
ਇਹੈ ਮੋਰਿ ਆਰਯਾ ਸੁਨੋ ਲੈ ਪਿਆਰੇ॥
ਬਿਨਾ ਤੇਗ ਕੇਸੰ ਦਿਵੋ ਨਾ ਦਿਦਾਰੇ॥
ਇਹੈ ਮੋਰ ਬੈਨਾ ਮਨੈਗਾ ਸੁ ਜੋਈ॥
ਤਿਸੈ ਇੱਛ ਪੂਰੰ ਸਭੈ ਜਾਨ ਹੋਈ॥ ੯੭॥

(ਗੁਰਬਿਲਾਸ ਪਾ: ੧੦ ਅਧਿ: ੨੨)

ਇਨ੍ਹਾਂ ਉਪ੍ਰੋਕਤ ਗੁਰੂ ਵਾਕਾਂ ਤੋਂ ਭਲੀ ਭਾਂਤਿ ਨਿਸ਼ਚੇ ਹੋ ਜਾਂਦਾ ਹੈ ਕਿ ਸਤਿਗੁਰਾਂ ਦੇ ਮਨ ਅੰਦਰ ਸ਼ਸਤ੍ਰਾਂ ਨਾਲ ਕਿੰਨਾ ਪਿਆਰ ਸਤਿਕਾਰ ਸੀ। ਇਸੇ ਲਈ ਹਰ ਸਿੱਖ ਗੁਰਦੁਆਰੇ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆਮ ਤੌਰ ਤੇ ਸ਼ਸਤ੍ਰ ਸਜਾਏ ਜਾਂਦੇ ਹਨ, ਖਾਸ ਕਰਕੇ ਪੰਜਾਂ ਹੀ ਤਖ਼ਤ ਸਾਹਿਬਾਨ ਉੱਪਰ ਸ਼ਸਤ੍ਰਾਂ ਦੇ ਸਤਿਕਾਰ ਤੇ ਪੂਜਜ ਹੋਣ ਬਾਰੇ ਅਸਚਰਜ ਬਾਤ ਇਹ ਹੈ ਕਿ ਪੰਜਾਂ ਹੀ ਤਖ਼ਤ ਸਾਹਿਬ ਉੱਪਰ ਤਖ਼ਤ ਸਾਹਿਬਾਨ ਦੀਆਂ ਖਾਸ ਥਾਵਾਂ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਹੀਂ ਕੀਤਾ ਜਾਂਦਾ ਸਗੋਂ ਉਨ੍ਹਾਂ ਥਾਵਾਂ ਉੱਪਰ ਸਿਰਫ ਸ਼ਸਤ੍ਰ ਹੀ ਸਜਾਏ ਜਾਂਦੇ ਹਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਜਿਸ ਅਸਥਾਨ ਤੇ ਸੱਜ ਕੇ ਮੀਰੀ ਪੀਰੀ ਦੀਆਂ ਦੋਵੇਂ ਤਲਵਾਰਾਂ ਪਹਿਨੀਆਂ ਸਨ ਉਸ ਜਗ੍ਹਾ ਉੱਪਰ ਸੁਨਹਿਰੀ ਬੰਗਲਾ ਬਣਿਆਂ ਹੋਇਆ ਹੈ। ਜਿਸ ਦੇ ਅੰਦਰਵਾਰ ਦਿਨ ਨੂੰ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਸ਼ਹੀਦਾਂ ਤੇ ਸੂਰਬੀਰ ਸਿੰਘਾਂ ਦੇ ਇਤਿਹਾਸਕ ਸ਼ਸਤ੍ਰ ਸੰਗਤਾਂ ਦੇ ਦਰਸ਼ਨਾਂ ਹਿੱਤ ਸਜਾਏ ਜਾਂਦੇ ਹਨ। ਇਨ੍ਹਾਂ ਸ਼ਸਤ੍ਰਾਂ ਦੇ ਇਕ ਇਕ ਕਰਕੇ ਨਾਮ ਤੇ ਨਾਲ ਉਨ੍ਹਾਂ ਦਾ ਇਤਿਹਾਸ ਦਸ ਕੇ ਸ਼ਾਮ ਨੂੰ ਸੋਦਰੁ ਰਹਰਾਸਿ ਦੇ ਪਾਠ ਦੀ ਅਰਦਾਸ ਤੋਂ ਪਿਛੋਂ ਸੰਗਤਾਂ ਨੂੰ ਖੁਲ੍ਹੇ ਦਰਸ਼ਨ ਕਰਵਾਏ ਜਾਂਦੇ ਹਨ। ਉਪਰੰਤ ਹਾਲ ਦੀ ਕੋਠਾ ਸਾਹਿਬ ਵਾਲੀ ਕੰਧ ਵਿਚ ਬਣੀ ਲੱਕੜ ਦੀ ਸੁੰਦਰ ਅਲਮਾਰੀ ਵਿਚ ਸ਼ਸਤ੍ਰ ਰੱਖ ਦਿੱਤੇ ਜਾਂਦੇ ਹਨ।

੧੯੬੩ ਈ: ਦੇ ਮਈ ਮਹੀਨੇ ਜਦ ਦਾਸ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਖੇ ਗ੍ਰੰਥੀ ਦੀ ਡਿਊਟੀ ਦੇ ਨਾਲ ਨਾਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੀ ਵੀ ਸੇਵਾ ਸੌਂਪੀ ਗਈ, ਤਾਂ ਇਕ ਦਿਨ ਦਰਸ਼ਨ ਕਰਦਿਆਂ ਮੈਂ ਮਹਿਸੂਸ ਕੀਤਾ ਕਿ ਸ਼ਸਤ੍ਰ ਚੂੰਕਿ ਬਹੁਤ ਪੁਰਾਣੇ ਸਮੇਂ ਦੇ ਬਣੇ ਹੋਏ ਹਨ ਜਿਸ ਕਰਕੇ ਬਹੁਤ ਸਾਰੇ ਸ਼ਸਤ੍ਰਾਂ ਨੂੰ ਜੰਗਾਲ ਲੱਗ

ਗਿਆ ਹੈ ਤੇ ਕੁਝਕੁ ਦੇ ਮਿਆਨ ਕਾਫ਼ੀ ਖਸਤਾ ਹਨ। ਇਸ ਲਈ ਪ੍ਰਬੰਧਕਾਂ ਨਾਲ ਸਲਾਹ ਮਸ਼ਵਰਾ ਕਰਕੇ ਪਟਿਆਲੇ ਤੋਂ ਸ਼ਸਤ੍ਰ ਬਣਾਉਣ ਵਾਲੇ ਹੁਨਰਮੰਦ ਸਿਕਲੀਗਰਾਂ ਨੂੰ ਸ਼ਸਤ੍ਰਾਂ ਦੀ ਮੁਰੰਮਤ ਹਿਤ ਬੁਲਾਇਆ। ਉਨ੍ਹਾਂ ਨੇ ਬੜੇ ਪ੍ਰੇਮ ਤੇ ਸ਼ਰਧਾ ਨਾਲ ਤਖ਼ਤ ਸਾਹਿਬ ਦੇ ਸਿੰਘਾਂ ਦੀ ਨਿਗਰਾਨੀ ਵਿਚ ਸ਼ਸਤ੍ਰਾਂ ਦੀ ਸੇਵਾ ਕੀਤੀ ਅਤੇ ਖਸਤਾ ਮਿਆਨ ਨਵੇਂ ਬਣਾ ਕੇ ਸਜਾਏ।

੧੯੮੪ ਈ: ਦੇ ੪ ਤੋਂ ੬ ਜੂਨ ਦੇ ਨੀਲਾ ਤਾਰਾ ਘੱਲੂਘਾਰੇ ਸਮੇਂ ਭਾਰਤ ਸਰਕਾਰ ਦੀ ਫੌਜ ਵੱਲੋਂ ਸੁੱਟੇ ਗਏ ਟੈਂਕਾਂ ਦੇ ਗੋਲਿਆਂ ਨਾਲ ਜਿੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਨੂੰ ਬਹੁਤ ਭਾਰੀ ਨੁਕਸਾਨ ਪੁੱਜਾ ਉਥੇ ਸ਼ਸਤ੍ਰ ਸਜਾਉਣ ਵਾਲਾ ਸੁਨਹਿਰੀ ਬੰਗਲਾ ਵੀ ਉਡ ਗਿਆ ਤੇ ਰਾਤ ਨੂੰ ਸ਼ਸਤ੍ਰ ਰੱਖਣ ਵਾਲੀ ਅਲਮਾਰੀ ਵੀ ਸੜ ਕੇ ਸੁਆਹ ਹੋ ਗਈ। ਸ਼ਸਤ੍ਰਾਂ ਦੇ ਲੱਕੜ ਦੇ ਮੁੱਠੇ ਤੇ ਮਿਆਨ ਵੀ ਸੜ ਗਏ। ਕਈ ਸ਼ਸਤ੍ਰ ਅੱਗ ਦੇ ਸੇਕ ਨਾਲ ਵਿੰਗੇ ਹੋ ਗਏ।

੧੦ ਜੂਨ ਵਾਲੇ ਦਿਨ ਜਦ ਦਾਸ ਕੁਝ ਸਿੰਘਾਂ ਸਮੇਤ ਸ੍ਰੀ ਅਕਾਲ ਤਖ਼ਤ ਸਾਹਿਬ ਪੁੱਜਾ ਤਦ ਕੀ ਦੇਖਿਆ ਕਿ ਤਖ਼ਤ ਸਾਹਿਬ ਦੇ ਨੇੜੇ ਹੀ ਮਿੱਟੀ ਦਾ ਢੇਰ ਪਿਆ ਸੀ ਜਿਸ ਵਿਚ ਸ਼ਸਤਰਾਂ ਵਾਲੀ ਅਲਮਾਰੀ ਦੇ ਸ਼ਸਤਰ ਦੱਬੇ ਪਏ ਸਨ। ਅਸਾਂ ਤਖ਼ਤ ਸਾਹਿਬ ਦੇ ਸਿੰਘਾਂ ਸਮੇਤ ਲੱਗ ਕੇ ਉਸ ਮਿੱਟੀ ਦੇ ਢੇਰ ਵਿਚੋਂ ਚੁਣ ਚੁਣ ਕੇ ਸ਼ਸਤ੍ਰ ਬਾਹਰ ਕੱਢੇ। ਹੋਰ ਤਾਂ ਸਾਰੇ ਸ਼ਸਤ੍ਰ ਮਿਲ ਗਏ ਪਰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦੋ ਤੀਰ ਜਿਨ੍ਹਾਂ ਵਿਚੋਂ ਹਰ ਇਕ ਨੂੰ ਇਕ ਇਕ ਤੋਲਾ ਸੋਨਾ ਚੜ੍ਹਿਆ ਹੋਇਆ ਸੀ, ਨਾ ਮਿਲੇ। ਤੀਰਾਂ ਦੀਆਂ ਡੰਡੀਆਂ ਤਾਂ ਬੈਂਤ ਦੀਆਂ ਸਨ। ਅਸਾਂ ਸੋਚਿਆ ਕਿ ਉਹ ਤਾਂ ਸੜ ਗਈਆਂ ਹੋਣਗੀਆਂ ਤੇ ਉਹਨਾਂ ਉੱਪਰ ਲੱਗਾ ਸੋਨਾ ਵੀ ਪਿੱਘਲ ਗਿਆ ਹੋਵੇਗਾ, ਪਰ ਤੀਰਾਂ ਦੀਆਂ ਮੁਖੀਆਂ ਤਾਂ ਲੋਹੇ ਦੀਆਂ ਸਨ ਉਹ ਜ਼ਰੂਰ ਮਿਲਣੀਆਂ ਚਾਹੀਦੀਆਂ ਹਨ। ਉਸ ਮਿੱਟੀ ਦੇ ਢੇਰ ਉਪਰ ਪਾਣੀ ਪੈ ਪੈ ਕੇ ਗਾਰਾ ਬਣਿਆ ਹੋਇਆ ਸੀ। ਇੰਨੇ ਨੂੰ ਦੋ ਫ਼ੌਜੀ ਨੌਜਵਾਨ ਸਿੰਘ ਆ ਗਏ ਉਨ੍ਹਾਂ ਨੇ ਇਕ-ਵਾਢਿਓਂ ਮਿੱਟੀ ਦੇ ਢੇਰ ਦਾ ਕਿਣਕਾ ਕਿਣਕਾ ਛਾਣ ਮਾਰਿਆ ਤੇ ਉਹ ਦੋਨੋਂ ਤੀਰਾਂ ਦੀਆਂ ਮੁਖੀਆਂ ਲਭ ਗਈਆਂ। ਸਾਰੇ ਸ਼ਸਤ੍ਰ ਇਕ ਕਮਰੇ ਵਿਚ ਰੱਖ ਕੇ ਸੀਲ ਮੁਹਰ ਕਰ ਦਿੱਤੇ। ਜਦ ਹਾਲਾਤ ਕੁਝ ਨਾਰਮਲ ਹੋਏ ਤਾਂ ਪਹਿਲੀ ਵਾਰ ਵਾਂਗ ਚੰਗੇ ਤਜਰਬਾਕਾਰ ਹੁਨਰਮੰਦ ਸਿਕਲੀਗਰ ਮੰਗਵਾ ਕੇ ਉਨ੍ਹਾਂ ਪਾਸੋਂ ਸਾਰੇ ਇਤਿਹਾਸਕ ਸ਼ਸਤ੍ਰਾਂ ਦੀ ਤਖ਼ਤ ਸਾਹਿਬ ਦੇ ਸਿੰਘਾਂ ਦੀ ਨਿਗਰਾਨੀ ਵਿਚ ਮੁਰੰਮਤ ਕਰਵਾਈ ਗਈ। ਉਨ੍ਹਾਂ ਨੇ ਸ਼ਸਤ੍ਰਾਂ ਦੇ ਵਿੰਗ ਕੱਢ ਦਿੱਤੇ। ਲੱਕੜ ਦੇ ਮੁੱਠਿਆਂ ਵਾਲੇ ਸ਼ਸਤ੍ਰਾਂ ਦੇ ਮੁੱਠੇ ਨਵੇਂ ਬਣਾ ਕੇ ਜੋੜ ਦਿੱਤੇ। ਲੋਹੇ ਦੇ ਮੁੱਠਿਆਂ ਤੇ ਫਲਾਂ ਨੂੰ ਸਿੱਧਾ ਤੇ ਠੀਕ ਕਰਕੇ ਜੰਗਾਲ ਉਤਾਰ ਕੇ ਚੰਗੀ

ਤਰ੍ਹਾਂ ਚਮਕਾ ਦਿੱਤੇ। ਮਿਆਨਾਂ ਉੱਪਰ ਮਖਮਲ ਦੇ ਗਿਲਾਫ (ਚੋਲੇ) ਚੜ੍ਹਾ ਦਿੱਤੇ। ਦੋਹਾਂ ਤੀਰਾਂ ਦੀਆਂ ਵਧੀਆਂ ਬੈਂਤ ਦੀਆਂ ਕਾਨੀਆਂ (ਡੰਡੀਆਂ) ਤੇ ਉਨ੍ਹਾਂ ਨੂੰ ਪਹਿਲਾਂ ਵਾਂਗ ਹੀ ਇਕ ਇਕ ਤੋਲਾ ਸੋਨਾ ਚੜ੍ਹਾ ਦਿੱਤਾ ਤੇ ਉੱਪਰ ਉਹ ਲੱਭੀਆਂ ਮੁਖੀਆਂ ਜੜ ਦਿੱਤੀਆਂ।

ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸੁਰੱਖਿਅਤ ਸ਼ਸਤ੍ਰਾਂ ਦਾ ਵੇਰਵਾ ਤੇ ਸੰਖੇਪ ਇਤਿਹਾਸ ਹੇਠ ਦਰਜ ਕਰਦੇ ਹਾਂ। ਰਿਪੋਟ ਸ੍ਰੀ ਦਰਬਾਰ ਸਾਹਿਬ ਨਾਲੋਂ ਤਿੰਨ ਸ਼ਸਤ੍ਰ ਵੱਧ ਹਨ। ਉਹ ਹਨ ਬਾਬਾ ਫੂਲਾ ਸਿੰਘ ਜੀ ਅਕਾਲੀ ਦੇ (੧) ਦੋਧਾਰਾ ਖੰਡਾ, (੨) ਤੇਗਾ, (੩) ਕਟਾਰ। ਇਹ ਤਿੰਨੇ ਸ਼ਸਤ੍ਰ ਅਕਾਲੀ ਫੂਲਾ ਸਿੰਘ ਦੇ ਵਾਰਸਾਂ ਨੇ ਲਿਆ ਕੇ ਭੇਟਾ ਕੀਤੇ ਸਨ। ਇਨ੍ਹਾਂ ਤਿੰਨਾਂ ਸ਼ਸਤ੍ਰਾਂ ਦਾ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਤ ਮਹਾਨ ਕੋਸ਼ ਵਿਚ ਵੀ ਜ਼ਿਕਰ ਨਹੀਂ ਹੈ।

| ਨੰ: | ਨਾਮ ਵੇਰਵਾ | ਸ਼ਸਤ੍ਰ ਗਿਣਤੀ |
|---|---|---|
| | ਇਹ ਉਪ੍ਰੋਕਤ ਦੋਵੇਂ ਸ੍ਰੀ ਸਾਹਿਬ ਸੁਨਹਿਰੀ ਮੁੱਠਾਂ ਵਾਲੇ ਹਨ। | |
| ੩. | ਸ੍ਰੀ ਸਾਹਿਬ-ਇਹ ਸੁਨਹਿਰੀ ਮੁੱਠੇ ਵਾਲਾ ਸ੍ਰੀ ਸਾਹਿਬ ਪੰਥ ਵਾਲੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੈ। | ੧ |
| ੪. | ਸ੍ਰੀ ਸਾਹਿਬ-ਬਾਬਾ ਬੁੱਢਾ ਸਾਹਿਬ ਜੀ ਦਾ | ੧ |
| ੫. | ਸ੍ਰੀ ਸਾਹਿਬ-ਮੁੱਠ ਸੁਨਹਿਰੀ ਠੋਕਰ ਚਾਂਦੀ, ਗੁਰੂ ਹਰਿਗੋਬਿੰਦ ਸਾਹਿਬ ਦੇ ਚੌਰ ਬਰਦਾਰ ਭਾਈ ਜੇਠਾ ਜੀ ਦਾ | ੧ |
| ੬. | ਸ੍ਰੀ ਸਾਹਿਬ- ਭਾਈ ਕਰਮ ਸਿੰਘ ਜੀ ਸ਼ਹੀਦ ਦਾ (ਇਹ ਬਾਬਾ ਦੀਪ ਸਿੰਘ ਜੀ ਦੇ ਸ਼ਹੀਦੀ ਜੱਥੇ ਦੇ ਮੀਤ ਜਥੇਦਾਰ ਸਨ।) | ੧ |
| ੭. | ਸ੍ਰੀ ਸਾਹਿਬ-ਭਾਈ ਬਿਧੀ ਚੰਦ ਜੀ ਦਾ | ੧ |
| ੮. | ਸ੍ਰੀ ਸਾਹਿਬ-ਭਾ: ਉਦੇ ਸਿੰਘ ਜੀ ਸ਼ਹੀਦ ਦਾ (ਜਿਨ੍ਹਾਂ ਨੇ ਸਰਸਾ ਨਦੀ) ਦੇ ਕੰਢੇ ਦਸਾਂ ਸਿੰਘਾਂ ਨੂੰ ਨਾਲ ਲੈ ਕੇ ਸੱਤ ਲੱਖ ਫੌਜ ਦਾ ਟਾਕਰਾ ਕੀਤਾ ਤੇ ਉਥੇ ਹੀ ਸ਼ਹੀਦ ਹੋ ਗਏ। | ੧ |
| ੯. | ਦੋਧਾਰਾ ਖੰਡਾ-ਬਾਬਾ ਦੀਪ ਸਿੰਘ ਜੀ ਸ਼ਹੀਦ ਦਾ (ਜਿਨ੍ਹਾਂ ਦਾ ਸ਼ਹੀਦ ਗੰਜ ਚਾਟੀਵਿੰਡ ਦਰਵਾਜ਼ੇ ਦੇ ਨਜ਼ਦੀਕ ਬਣਿਆ ਹੋਇਆ ਹੈ)। | ੧ |
| ੧੦. | ਦੋਧਾਰਾ ਖੰਡਾ-ਬਾਬਾ ਨੌਧ ਸਿੰਘ ਜੀ ਦਾ (ਜਿਨ੍ਹਾਂ ਦਾ ਸ਼ਹੀਦ ਗੰਜ ਠੋਕਰ ਚਾਂਦੀ-ਤਰਨ ਤਾਰਨ ਵਾਲੀ ਸੜਕ ਦੇ ਵਿਚਕਾਰ ਚੱਬਾ ਪਿੰਡ ਦੇ ਨੇੜੇ ਬਣਿਆ ਹੋਇਆ ਹੈ)। | ੧ |
| ੧੧. | ਸ੍ਰੀ ਸਾਹਿਬ-ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦਾ (ਜਿਨ੍ਹਾਂ ਦਾ ਸ਼ਹੀਦ ਠੋਕਰ ਚਾਂਦੀ ਗੰਜ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪਿਛਲੇ | |

ਪਾਸੇ ਬਣਿਆ ਹੋਇਆ ਹੈ)। ੧
੧੨. ਸ੍ਰੀ ਸਾਹਿਬ-ਅਕਾਲੀ ਫੂਲਾ ਸਿੰਘ ਜੀ ਸ਼ਹੀਦ ਦਾ ੧
੧੩. ਖੜਗ-ਜਿਸ ਦਾ ਦੂਜਾ ਨਾਮ ਤੇਗ਼ਾ ਹੈ, ਭਾ: ਬਚਿੱਤ੍ਰ ਸਿੰਘ ਜੀ ਸ਼ਹੀਦ ਦਾ (ਜਿਨ੍ਹਾਂ ਨੇ ਪਹਾੜੀਆਂ ਦੇ ਮਸਤ ਹਾਥੀ ਨੂੰ ਮੁਕਾਬਲਾ ਕਰਕੇ ਭਜਾ ਦਿੱਤਾ ਸੀ ਵਾਪਸ ਆਉਣ ਤੇ ਦਸਮ ਪਾਤਸ਼ਾਹ ਜੀ ਨੇ ਇਹ ਖੜਗ ਸਿਰੋਪਾਉ ਵਜੋਂ ਬਖਸ਼ਿਸ਼ ਕੀਤੀ ਸੀ। ਇਸ ਦਾ ਵਜ਼ਨ ੧੦. ਸੇਰ ਪੱਕਾ ਹੈ।) ੧
੧੪. ਤੇਗਾ-ਅਕਾਲੀ ਫੂਲਾ ਸਿੰਘ ਸ਼ਹੀਦ ਦਾ ੧
੧੫. ਗੁਰਜ-ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ। ਇਹ ਸਾਰੀਆਂ ਧਾਤਾਂ ਨੂੰ ਮਿਲਾ ਕੇ ਬਣਾਈ ਹੋਈ ਹੈ। ਇਸ ਦਾ ਵਜ਼ਨ ੧੬ ਸੇਰ ਪੱਕਾ ਹੈ ਇਹ ਮਾਤਾ ਸੁੰਦਰੀ ਜੀ ਨੇ ਧਰਮ ਵੀਰ ਜੱਸਾ ਸਿੰਘ ਆਹਲੂਵਾਲੀਏ ਨੂੰ ਬਖਸ਼ੀ ਸੀ। ੧
੧੬. ਸਫ਼ਾ ਜੰਗ - ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ (ਇਹ ਵੀ ਸਾਰੀਆਂ ਧਾਤਾਂ ਦਾ ਮਿਲਾ ਕੇ ਬਣਾਇਆ ਹੋਇਆ ਹੈ। ਦਸਤਾ ਸੁਨਹਿਰੀ ਸਣੇ ਗੁਪਤੀ। ਇਸ ਵਿਚ ਇਕ ਗੁਪਤ ਸ਼ਸਤ੍ਰ ਹੈ ਜੋ ਬਹੁਤ ਤਿਖਾ ਤੇ ਤੇਜ਼ ਧਾਰ ਵਾਲਾ ਹੈ।) ੧
੧੭. ਕਟਾਰ - ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ੧
ਇਹ ਉਸ ਸਮੇਂ ਵਰਤਿਆ ਜਾਂਦਾ ਹੈ ਜਦੋਂ ਦੁਸ਼ਮਣ ਨਜ਼ਦੀਕ ਹੋਵੇ ਜਾਂ ਸ਼ੇਰ ਦਾ ਸ਼ਿਕਾਰ ਖੇਡਣਾ ਹੋਵੇ। ਇਸ ਦੇ ਨਾਲ ਮਹਾਰਾਜ ਜੀ ਸ਼ੇਰ ਦਾ ਸ਼ਿਕਾਰ ਖੇਡਿਆ ਕਰਦੇ ਸਨ। ੧
੧੮. ਕਟਾਰ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਜਿਸ ਦਾ ਦਸਤਾ ਸੁਨਹਿਰੀ ਹੈ। ੧
੧੯. ਕਟਾਰ - ਸਾਹਿਬਜ਼ਾਦਾ ਅਜੀਤ ਸਿੰਘ ਜੀ ਦਾ ੧
੨੦. ਕਟਾਰ - ਸਾਹਿਬਜ਼ਾਦਾ ਜੁਝਾਰ ਸਿੰਘ ਜੀ ਦਾ ੧
੨੧. ਕਟਾਰ - ਜਥੇਦਾਰ ਅਕਾਲੀ ਫੂਲਾ ਸਿੰਘ ਜੀ ਦਾ ੧
੨੨. ਕ੍ਰਿਪਾਨ ਛੋਟੀ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ੧
ਗੁਰੂ ਜੀ ਇਸ ਨੂੰ ਹਰ ਵਕਤ ਕਮਰਕੱਸੇ 'ਚ ਧਾਰਨ ਕਰਦੇ ਸਨ। ਇਸ ਦਾ ਦਸਤਾ ਹਾਥੀ ਦੰਦ ਦਾ ਹੈ। ੧
੨੩. ਪੇਸ਼ ਕਬਜ਼-ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ੧
ਇਹ ਓਦੋਂ ਵਰਤਿਆ ਜਾਂਦਾ ਹੈ ਜਦੋਂ ਦੁਸ਼ਮਣ ਨੇ ਸੰਜੋਅ ਪਹਿਨੀ ਹੋਵੇ, ਉਸ ਨੂੰ ਤਲਵਾਰ ਕੱਟ ਨਹੀਂ ਸਕਦੀ। ਇਹ ਸੰਜੋਅ ਦੀਆਂ ਤਾਰਾਂ ਨੂੰ ਕੱਟ ਕੇ ਮਾਰ ਕਰਨ ਵਾਲਾ ਤਿੱਖਾ ਤੇ ਤੇਜ਼ਧਾਰ ਸ਼ਸਤ੍ਰ ਹੈ।

੨੪. ਪੇਸ਼ ਕਬਜ਼-ਉਪਰੋਕਤ ਨਮੂਨੇ ਦਾ ਬਾਬਾ ਦੀਪ ਸਿੰਘ ਜੀ ਦਾ ਹੈ। ੧

੨੫. ਸ਼ਸਤ੍ਰ ਕ੍ਰਿਪਾਨ ਦੀ ਸ਼ਕਲ ਦਾ-
ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ੧

੨੬. ਪਿਸਤੌਲ-ਬਾਬਾ ਦੀਪ ਸਿੰਘ ਜੀ ਸ਼ਹੀਦ ਦਾ ੧

੨੭. ਪਿਸਤੌਲ-ਬਾਬਾ ਗੁਰਬਖਸ਼ ਸਿੰਘ ਜੀ ਸ਼ਹੀਦ ਦਾ ੧
ਇਹ ਦੋਨੋਂ ਪਿਸਤੌਲ ਪੁਰਾਣੇ ਨਮੂਨੇ ਦੇ ਹਨ। ਇਨ੍ਹਾਂ ਵਿਚ ਗੋਲੀ ਅੱਗੋਂ ਦੀ ਪੈਂਦੀ ਹੈ। ਘੋੜਾ ਦਬਾਉਣ ਨਾਲ ਚਲਦੇ ਹਨ।

੨੮. ਤੀਰ-ਇਹ ਤੀਰਾਂ ਦਾ ਜੋੜਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਹੈ। ੨ ਦੋਹਾਂ ਤੀਰਾਂ ਦੀਆਂ ਬੈਂਤ ਦੀਆਂ ਕਾਨੀਆਂ ਦੇ ਦੋਹਾਂ ਸਿਰਿਆਂ ਉੱਪਰ ਤੋਲਾ ਤੋਲਾ ਸੋਨਾ ਲੱਗਾ ਹੋਇਆ ਹੈ। ਸਤਿਗੁਰਾਂ ਦੇ ਧਨੁਸ਼ ਜਾਂ ਕਮਾਣ 'ਚੋਂ ਛੁੱਟਾ ਤੀਰ ਖਾਲੀ ਨਹੀਂ ਸੀ ਜਾਂਦਾ ਜਾਂ ਦੁਸ਼ਮਣ ਨੂੰ ਮਾਰ ਦੇਂਦਾ ਸੀ ਜਾਂ ਜ਼ਖਮੀ ਕਰ ਦੇਂਦਾ ਸੀ। ਇਹ ਤੀਰ 'ਚ ਲੱਗਾ ਹੋਇਆ ਸੋਨਾ ਜ਼ਖ਼ਮੀ ਲਈ ਮਲ੍ਹਮ ਪੱਟੀ ਦਾ ਖਰਚ ਸੀ ਤੇ ਮੁਰਦੇ ਲਈ ਕੱਫਨ ਆਦਿ ਲਈ ਖਰਚ ਹੁੰਦਾ ਸੀ।

੨੯. ਖੰਡਾ ਦਰਮਿਆਨਾ ਸਾਈਜ਼- ੧
ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਦਮਾਲੇ 'ਚ ਸਜਾਉਣ ਵਾਲਾ। ਬਾਬਾ ਜੀ ਦਾ ਸਾਰਾ ਕਮਰਕੱਸਾ ਸਵਾ ਮਣ ਕੱਚੇ ਭਾਰ ਦਾ ਸੀ।

੩੦. ਖੰਡੇ ਛੋਟੇ-ਤਿੰਨ ਤਿੰਨ ਇੰਚ ਲੰਬੇ, ਬਾਬਾ ਦੀਪ ਸਿੰਘ ਜੀ ਸ਼ਹੀਦ ਦੇ ਦਮਾਲੇ 'ਚ ਸਜਾਉਣ ਵਾਲੇ ਹਨ। ੩

੩੧. ਕ੍ਰਿਪਾਨਾਂ ਛੋਟੀਆਂ-ਬਾਬਾ ਦੀਪ ਸਿੰਘ ਜੀ ਦੇ ਦਮਾਲੇ 'ਚ ਸਜਾਉਣ ਵਾਲੀਆਂ ਇਨ੍ਹਾਂ ਦੀ ਲੰਬਾਈ ਛੇ ਛੇ ਇੰਚ ਹੈ।

੩੨. ਚੱਕਰ ਵੱਡਾ-ਬਾਬਾ ਦੀਪ ਸਿੰਘ ਜੀ ਦਾ ਗਲੇ ਸਜਾਉਣ ਵਾਲਾ, ਗਲੇ ਪਾਇਆ ਕ੍ਰਿਪਾਨ ਦਾ ਵਾਰ ਰੋਕਦਾ ਹੈ ਅਤੇ ਜੰਗ ਵਿਚ ਚਲਾਉਣ ਦੇ ਕੰਮ ਆਉਂਦਾ ਹੈ। ੧

੩੩. ਛੋਟੇ ਚੱਕਰ-ਇਹ ਚਾਰ ਚੱਕਰ ਬਾਬਾ ਦੀਪ ਸਿੰਘ ਜੀ ਦੇ ਦਮਾਲੇ ਵਿਚ ਸਜਾਉਣ ਵਾਲੇ ਹਨ। ਇਨ੍ਹਾਂ 'ਚੋਂ ਇਕ ਵੱਡੇ ਸੁਨਹਿਰੀ ਚੱਕਰ ਉੱਤੇ ਪਵਿੱਤ੍ਰ ਬਾਣੀ ਲਿਖੀ ਹੋਈ ਹੈ ਅਤੇ ਦੂਜੇ ਛੋਟੇ ਸੁਨਹਿਰੀ ਚੱਕਰ ਉੱਤੇ ਇਕ ਪਾਸੇ ਗੁਰਪ੍ਰਸਾਦਿ ਤੱਕ ਮੂਲ ਮੰਤ੍ਰ ਲਿਖਿਆ ਹੋਇਆ ਹੈ ਤੇ ਦੂਜੇ ਪਾਸੇ ਦਸਾਂ ਪਾਤਸ਼ਾਹੀਆ ਦੇ ਨਾਮ ਲਿਖੇ ਹੋਏ ਹਨ, ਜਿਸ ਤੋਂ ਪਤਾ ਲੱਗਦਾ ਹੈ ਕਿ ਪੁਰਾਤਨ ਗੁਰਸਿੱਖਾਂ ਦਾ ਪਾਵਨ ਗੁਰਬਾਣੀ ਅਤੇ ਸ਼ਸਤ੍ਰਾਂ ਨਾਲ ਬੇਅੰਤ ਪਿਆਰ ਹੋਇਆ ਕਰਦਾ ਸੀ ਬਾਕੀ ਦੋ ਸਾਦੇ ਹਨ। ੪

੩੪. ਚੱਕਰ-ਇਹ ਗਿਣਤੀ ਵਿਚ ੧੦ ਚੱਕਰ ਹਨ, ਇਹ ਬਾਬਾ ਦੀਪ ਸਿੰਘ ਜੀ ਦੇ ਦੁਮਾਲੇ ਦੇ ਉਪਰੋਂ ਦੀ ਸਜਾਉਣ ਵਾਲੇ ਹਨ, ਅਤੇ ਜੰਗ ਦੇ ਸਮੇਂ ਚਲਾਉਣ ਦੇ ਕੰਮ ਵੀ ਆਉਂਦੇ ਹਨ। ੧੦

੩੫. ਸ੍ਰੀ ਸਾਹਿਬ-ਇਹ ਇਤਿਹਾਸਕ ਨਹੀਂ, ਗਿਣਤੀ ਵਿਚ ਛੇ ਹਨ ਇਨ੍ਹਾਂ ਨੂੰ ਪਹਿਨ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਪੰਜ ਪਿਆਰੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਂਦੇ ਹਨ। ੬



# ਅਬਚਲ ਤਖ਼ਤ ਸੁਹਾਇ

ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਪੱਛਮ ਵਿਚ ਐਨ ਸਾਹਮਣੇ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤੇ ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਅੰਮ੍ਰਿਤਸਰ ਸਰੋਵਰ ਦੀ ਕਾਰ ਕੱਢਣ ਵੇਲੇ ਕਾਰ ਦੀ ਮਿੱਟੀ ਇਥੇ ਸੁੱਟਣ ਨਾਲ ਮਿੱਟੀ ਦਾ ਇਕ ਕੱਚਾ ਥੜਾ ਬਣ ਗਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਾਰ-ਸੇਵਾ ਤੇ ਸਰੋਵਰ ਪੱਕਾ ਕਰਨ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਆਪਣੇ ਆਰਾਮ ਹਿਤ ਇਸ ਜਗ੍ਹਾ ਇਕ ਕੋਠੜੀ ਬਣਾਈ ਸੀ, ਜਿਸ ਨੂੰ ਅੱਜ ਕਲ੍ਹ 'ਕੋਠਾ ਸਾਹਿਬ' ਕਹਿੰਦੇ ਹਨ।

੧੬੬੧ ਬਿ: ਵਿਚ ਇਸ ਜਗ੍ਹਾ ਕੋਠਾ ਸਾਹਿਬ ਬਣਿਆ ਹੋਇਆ ਸੀ, ਜਿਸ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਬਿਰਾਜਿਆ ਕਰਦੇ ਸਨ। ੧੬੬੧ ਬਿ: ਦੀ ਭਾਦਰੋਂ ਸੁਦੀ ਏਕਮ ਵਾਲੇ ਦਿਨ ਸ੍ਰੀ ਹਰਿਮੰਦਰ ਸਾਹਿਬ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਹਿਲੀ ਵਾਰ ਪ੍ਰਕਾਸ਼ ਕੀਤਾ ਗਿਆ। ਬਾਬਾ ਬੁੱਢਾ ਜੀ ਨੇ ਸਤਿਗੁਰਾਂ ਤੋਂ ਪੁੱਛਿਆ, ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੁਖ-ਆਸਨ ਕਿੱਥੇ ਕੀਤਾ ਜਾਵੇ? 'ਗ੍ਰਿੰਥ ਰਹੈ ਕਿਤ ਨਿਸ ਮਹਿਂ ਅਬੈ।' ਤਾਂ ਉੱਤਰ ਵਿਚ ਸਤਿਗੁਰਾਂ ਕਿਹਾ–

***'ਬਹੁਰੋ ਲੇ ਜਾਵਹੁ ਅਸਵਾਰਾ। ਜਿਸ ਕੋਠਰੀ ਰਹਨਿ ਹਮਾਰਾ' ॥ ੪੪ ॥***

ਸਤਿਗੁਰਾਂ ਦੇ ਇਸ ਹੁਕਮ ਅਨੁਸਾਰ ਰਾਤ ਦੀ ਸਮਾਪਤੀ ਦੀ ਅਰਦਾਸ ਉਪਰੰਤ –

***ਬੁਢਾ ਗ੍ਰਿੰਥ ਲੀਨ ਸਿਰ ਧਾਰੀ। ਚਵਰ ਕਰਹਿਂ ਗੁਰ ਵਾਰੰਵਾਰੀ॥ ੪੮ ॥ ...***
***ਰਹੈਂ ਕੋਠਰੀ ਮਹਿਂ ਗੁਰ ਸਦਾ। ਗਮਨਹਿਂ ਸਦਨ ਆਪਨੇ ਕਦਾ॥ ੪੯ ॥ ...***
***ਤਹਾਂ ਨਿਵਾਸ ਗ੍ਰਿੰਥ ਕੌ ਕੀਨੋ। ਸ੍ਰੀ ਗੁਰ ਭੂਤਲ ਨਿਕਟ ਅਸੀਨੋ॥ ੫੧ ॥***

*(ਸ੍ਰੀ ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸੂ ੫੦)*

ਇਸ ਕੋਠੜੀ ਸਾਹਿਬ ਵਿਚ ਜਿਸ ਨੂੰ ਅੱਜ ਕਲ 'ਕੋਠਾ ਸਾਹਿਬ' ਕਹਿੰਦੇ ਹਨ, ਗੁਰੂ ਅਰਜਨ ਦੇਵ ਜੀ ਪਲੰਘ ਉੱਪਰ ਬਿਰਾਜਿਆ ਕਰਦੇ ਸਨ, ਪਰ ਜਿਸ ਦਿਨ ਤੋਂ ਨਵੇਂ ਪਲੰਘ ਉੱਤੇ ਸੁੰਦਰ ਗੱਦੇ ਤੇ ਕੀਮਤੀ ਜ਼ਰੀ ਦਾ ਬਸਤਰ ਸਜਾ ਕੇ, ਉੱਪਰ ਚਾਨਣੀ ਤਾਣ ਕੇ ਪਲੰਘ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੁਖਾਸਨ ਕਰਾਇਆ ਗਿਆ, ਉਸ ਦਿਨ ਤੋਂ ਸਤਿਕਾਰ ਹਿਤ ਗੁਰੂ ਅਰਜਨ ਦੇਵ ਜੀ ਉਸ ਪਲੰਘ ਦੇ ਹੇਠ ਦਰੀ ਤੇ ਚਾਦਰ ਵਿਛਾ ਕੇ ਰਾਤ ਨੂੰ ਬਿਰਾਜਦੇ ਰਹੇ। ਉਸੇ ਯਾਦ ਨੂੰ ਤਾਜ਼ਾ ਰੱਖਣ ਵਾਸਤੇ ਉਸ ਪਲੰਘ

ਦੇ ਹੇਠ ਹਰ ਰੋਜ਼ ਦਰੀ ਉੱਪਰ ਚਾਦਰ ਵਿਛਾਈ ਜਾਂਦੀ ਹੈ ਜਿਸ ਨੂੰ ਹਰ ਯਾਤਰੂ ਵੇਖ ਸਕਦਾ ਹੈ। ਉਸ ਦਿਨ ਤੋਂ ਅੱਜ ਤਕ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਪ੍ਰਕਾਸ਼ ਹੋਣ ਵਾਲੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਰਾਤ ਇਸੇ ਕੋਠਾ ਸਾਹਿਬ ਦੇ ਅੰਦਰ ਪਲੰਘ ਉੱਪਰ ਬਿਰਾਜਮਾਨ ਕੀਤੀ ਜਾਂਦੀ ਹੈ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਕੋਠਾ ਸਾਹਿਬ ਦੇ ਸਤਿਕਾਰ ਨੂੰ ਕਾਇਮ ਰੱਖਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪੱਕਾ ਥੜਾ ਕੋਠਾ ਸਾਹਿਬ ਦੇ ਖੱਬੇ ਹੱਥ ਨਾਲ ਹੀ ਬਣਵਾਇਆ, ਜਿਸ ਤੇ ਬੈਠ ਕੇ ਆਪ ਜੀ ਨੇ ਮੀਰੀ-ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ। ਛੇਵੇਂ ਸਤਿਗੁਰਾਂ ਦੇ ਸਮੇਂ ੧੬੬੩ ਬਿ: ਤੋਂ ੧੮੩੧ ਬਿ: ਤਕ ਕੇਵਲ ਪੱਕਾ ਥੜਾ ਹੀ ਰਿਹਾ।

ਅਕਾਲ ਤਖ਼ਤ ਦੀ ਪਹਿਲੀ ਮੰਜ਼ਲ ੧੮੩੧ ਬਿ: ਵਿਚ ਸਿੱਖ ਮਿਸਲਾਂ ਸਮੇਂ ਤਿਆਰ ਹੋਈ। ਬਾਕੀ ਚਾਰ ਮੰਜ਼ਲਾਂ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਈਆਂ। ਉਦੋਂ ਤੋਂ ਕੋਠਾ ਸਾਹਿਬ ਸ੍ਰੀ ਅਕਾਲ ਤਖ਼ਤ ਦੀ ਨਵੀਂ ਇਮਾਰਤ ਦਾ ਇਕ ਹਿੱਸਾ ਬਣ ਗਿਆ।

ਰਿਪੋਰਟ ਸ੍ਰੀ ਦਰਬਾਰ ਸਾਹਿਬ ਨਾਮ ਦੀ ਪੁਸਤਕ ਜੋ ੧੯੩੦ ਈਸਵੀ ਵਿਚ ਸ੍ਰੀ ਦਰਬਾਰ ਸਾਹਿਬ ਕਮੇਟੀ ਵੱਲੋਂ ਲਿਖਵਾ ਕੇ ਛਪਾਈ ਗਈ ਸੀ ਉਸ ਵਿਚ ਕੋਠਾ ਸਾਹਿਬ ਬਾਰੇ ਇਸ ਤਰ੍ਹਾਂ ਲਿਖਿਆ ਹੋਇਆ ਹੈ-

(੧) ਇਹ ਅਸਥਾਨ ਸ੍ਰੀ ਅਕਾਲ ਤਖ਼ਤ ਸਾਹਿਬ ਜੀ ਦੇ ਅੰਦਰ ਹੈ ਤੇ ਉਹ ਪਵਿੱਤਰ ਅਸਥਾਨ ਹੈ ਜਿਸ ਨੂੰ ਚੌਥੀ ਤੇ ਪੰਜਵੀਂ ਪਾਤਸ਼ਾਹੀ ਨੇ ਆਪਣੇ ਹੱਥੀਂ ਗਾਰ ਸੁੱਟ ਕੇ ਉੱਚਾ ਕੀਤਾ ਸੀ। ਇਥੇ ਸ੍ਰੀ ਹਰਿਮੰਦਰ ਸਾਹਿਬ ਜੀ ਵਿਚ ਪ੍ਰਕਾਸ਼ ਹੋਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਰਾਜਮਾਨ ਕਰਵਾਏ ਜਾਂਦੇ ਹਨ। ਗੁਰੂ ਸਾਹਿਬ ਜੀ ਦੇ ਵੇਲੇ ਭੀ ਇਸੇ ਪਵਿੱਤਰ ਅਸਥਾਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੁਖਾਸਨ ਕੀਤਾ ਜਾਂਦਾ ਸੀ। (ਪੰਨਾ ੨੨੮)

ਮਹਾਰਾਜ ਜੀ ਦੀ ਸਵਾਰੀ - (੨) ਸਵਾਰੀ ਹਮੇਸ਼ਾਂ ਸ੍ਰੀ ਦਰਬਾਰ ਸਾਹਿਬ ਦੇ ਕਿਵਾੜ ਖੁਲ੍ਹਣ ਤੋਂ ਦੋ ਘੰਟੇ ਪਿਛੋਂ ਚਲਦੀ ਹੈ। ਗ੍ਰੰਥੀ ਸਿੰਘ ਦੇ 'ਕੋਠਾ ਸਾਹਿਬ' (ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਤੇ) ਪੁੱਜਣ ਤੋਂ ਪਹਿਲਾਂ ਬੇਅੰਤ ਸੰਗਤਾਂ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਅਭਿਲਾਖਾ ਵਿਚ ਚਕੋਰ ਦੀ ਤਰ੍ਹਾਂ ਬਿਰਤੀ ਲਾਈ ਬੈਠੀਆਂ ਹੁੰਦੀਆਂ ਹਨ। (ਪੰਨਾ ੨੭)

(੩) ਇਸ ਸਮੇਂ ਅੰਦਰ ਗ੍ਰੰਥੀ ਸਿੰਘ 'ਕੋਠਾ ਸਾਹਿਬ' ਪਹੁੰਚਦਾ ਹੈ ਤੇ ਨਗਾਰੇ ਪਰ ਚੋਟ ਵੱਜਦੀ ਹੈ। (ਪੰਨਾ ੨੮)

(੪) ਸਮਾਪਤੀ ਤੋਂ ਉਪ੍ਰੰਤ ਸਵਾਰੀ ਉਸੇ ਤਰ੍ਹਾਂ 'ਕੋਠਾ ਸਾਹਿਬ' ਪਹੁੰਚਾਈ ਜਾਂਦੀ ਹੈ। (ਪੰਨਾ ੨੯)

(੫) ਸ੍ਰੀ ਅਕਾਲ ਤਖ਼ਤ ਸਾਹਿਬ ਦੇ ਉੱਪਰ 'ਕੋਠਾ ਸਾਹਿਬ' ਦੀ ਜੋੜੀ ਤਿਆਰ ਕਰਵਾਈ ਗਈ। ਇਸ ਦੇ ਪੱਤਰੇ ਚਾਂਦੀ ਦੇ ਹਨ। ਇਹ ਸਾਰੀ ਸੇਵਾ ਪ੍ਰੇਮੀਆਂ ਨੇ ਕੀਤੀ। 'ਕੋਠੇ ਸਾਹਿਬ' ਵਿਚ ਕਈ ਪ੍ਰੇਮੀਆਂ ਨੇ ਸੰਗ-ਮਰਮਰ ਲਗਾਣ ਦੀ ਸੇਵਾ ਕੀਤੀ।
*(ਪੰਨਾ ੧੬੯)*

ਸ੍ਰੀ ਅਕਾਲ ਤਖ਼ਤ ਸਾਹਿਬ ਦਾ ਪੱਕਾ ਥੜ੍ਹਾ ਠੋਸ ਹੈ ਜਦ ਕਿ ਕੋਠਾ ਸਾਹਿਬ ਦੇ ਹੇਠ ਭੋਰਾ ਹੈ। ਕੋਠਾ ਸਾਹਿਬ ਦੇ ਉੱਪਰ ਦੋ ਮੰਜ਼ਲਾਂ ਹੋਰ ਸਨ। ਕੋਠਾ ਸਾਹਿਬ ਦੀ ਛੱਤ ਅਤੇ ਉਸ ਦੇ ਅਗਲੇ ਹਿੱਸੇ ਦੀ ਛੱਤ ਤੇ ਬੂਹਿਆਂ ਤੋਂ ਉੱਪਰ ਕੰਧਾਂ ਤੇ ਪਹਿਲਾਂ ਸੀਮਿੰਟ ਨਾਲ ਫੁੱਲ ਬੂਟੇ ਬਣਾ ਕੇ ਉਨ੍ਹਾਂ ਉੱਪਰ ਵੱਖ-ਵੱਖ ਰੰਗ ਭਰੇ ਹੋਏ ਸਨ, ਉਨ੍ਹਾਂ ਵਿਚ ਸੁਨਹਿਰੀ ਰੰਗ ਸੋਨਾ ਪੀਸ ਕੇ ਬਣਾਇਆ ਹੋਇਆ ਰੰਗ ਹੈ, ਇਸ ਨੂੰ ਗੱਚ ਦੀ ਮੁਨੱਵਤ ਆਖਦੇ ਹਨ।

੧੯੮੪ ਈ: ਦੇ ੪ ਤੋਂ ੬ ਜੂਨ ਨੂੰ ਹੋਏ ਘੱਲੂਘਾਰੇ ਸਮੇਂ ਭਾਰਤੀ ਫੌਜ ਦੇ ਟੈਂਕਾਂ ਦੇ ਗੋਲਿਆਂ ਨਾਲ ਜਿੱਥੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦਾ ਸਾਹਮਣਿਓਂ ਸਾਰੀਆਂ ਮੰਜ਼ਲਾਂ ਤੇ ਗੁੰਬਦ ਦਾ ਭਾਰੀ ਨੁਕਸਾਨ ਹੋਇਆ। ਉਥੇ ਕੋਠਾ ਸਾਹਿਬ ਵਾਲੇ ਕਮਰੇ ਨੂੰ ਕੋਈ ਆਂਚ ਨਹੀਂ ਆਈ। ਕਾਰਨ ਇਹ ਸੀ, ਟੈਂਕ ਸਰੋਵਰ ਦੀ ਉੱਤਰੀ ਤੇ ਦੱਖਣੀ ਬਾਹੀ ਵਲੋਂ ਦੋਹਾਂ ਤਰਫਾਂ ਤੋਂ ਗੋਲਾਬਾਰੀ ਕਰਦੇ ਸਨ। ਦੱਖਣੀ ਬਾਹੀ ਵੱਲੋਂ ਚੱਲੇ ਗੋਲੇ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸਾਹਣਿਓਂ ਵੱਜਦੇ ਸਨ ਤੇ ਉੱਤਰੀ ਬਾਹੀ ਵੱਲੋਂ ਚੱਲੇ ਗੋਲੇ ਅਕਾਲ ਤਖ਼ਤ ਦੇ ਦਫ਼ਤਰ ਤੇ ਉਸ ਦੀਆਂ ਉਪਰਲੀਆਂ ਮੰਜ਼ਲਾਂ ਵਿਚ ਲੱਗਦੇ ਸਨ। ਕੋਠਾ ਸਾਹਿਬ ਦੋਹਾਂ ਦੇ ਵਿਚਕਾਰ ਤੇ ਪਿਛੇ ਹੱਟਵਾਂ ਸੀ, ਜਿਸ ਕਰਕੇ ਗੋਲੇ ਕੋਠਾ ਸਾਹਿਬ ਦੇ ਸੱਜੇ ਖੱਬੇ ਵੱਜਦੇ ਰਹੇ ਤੇ ਕੋਠਾ ਸਾਹਿਬ ਸਹੀ ਸਲਾਮਤ ਰਿਹਾ। ੧੦ ਜੂਨ ਨੂੰ ਅਸਾਂ ਜਾ ਕੇ ਦੇਖਿਆ ਕੋਠਾ ਸਾਹਿਬ ਦੇ ਅੰਦਰ ਗੋਲੀ ਦਾ ਕੋਈ ਨਿਸ਼ਾਨ ਨਹੀਂ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਪਾਵਨ ਬੀੜਾਂ ਪੋਥੀਆਂ, ਗੁਟਕੇ, ਰੁਮਾਲੇ ਬਿਲਕੁਲ ਸਹੀ ਸਲਾਮਤ ਸਨ ਜੋ ਉਥੋਂ ਸਤਿਕਾਰ ਸਹਿਤ ਲੈ ਜਾ ਕੇ ਝੰਡਾ ਬੁੰਗਾ ਡਿਉਢੀ ਦੀ ਉੱਪਰਲੀ ਮੰਜ਼ਲ ਦੇ ਕਮਰਿਆਂ ਵਿਚ ਸਥਾਪਤ ਕਰ ਦਿੱਤੇ ਗਏ। ਜਿਥੇ ਪਹਿਲਾਂ ਵੀ ਹੱਥ ਲਿਖਤ ਬੀੜਾਂ ਨੂੰ ਸੈਲਫਾਂ ਵਿਚ ਰੱਖਣ ਦਾ ਪ੍ਰਬੰਧ ਸੀ। ਜਿਨ੍ਹਾਂ ਲੋਕਾਂ ਨੂੰ ਇਸ ਬਾਰੇ ਕੋਈ ਸ਼ੱਕ ਹੈ ਉਹ ਉਸ ਪਲੰਘ ਦੇ ਦਰਸ਼ਨ ਕਰ ਕੇ ਤਸੱਲੀ ਕਰ ਸਕਦੇ ਹਨ। ਜਿਸ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਬਿਰਾਜਮਾਨ ਕੀਤੇ ਜਾਂਦੇ ਸਨ। ਉਹ ਬਿਲਕੁਲ ਸਹੀ ਸਲਾਮਤ ਹੈ, ਜੇ ਕੋਠਾ ਸਾਹਿਬ ਵਿਚ ਕੋਈ ਗੋਲੀ ਜਾਂ

ਗੋਲਾ ਵੱਜਾ ਹੁੰਦਾ ਤਾਂ ਉਹ ਲੱਕੜ ਦਾ ਪਲੰਘ ਕਿਵੇਂ ਸਾਬਤ ਰਹਿ ਸਕਦਾ ਸੀ? ਜਿਵੇਂ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸੁਨਹਿਰੀ ਬੰਗਲਾ ਨਗਾਰਾ ਤੇ ਉਹ ਲੱਕੜ ਦਾ ਢਾਂਚਾ ਜਿਸ ਉੱਪਰ ਨਗਾਰਾ ਰੱਖਿਆ ਹੋਇਆ ਸੀ। ਤੇ ਸ਼ਸਤਰਾਂ ਵਾਲੀ ਲੱਕੜ ਦੀ ਅਲਮਾਰੀ ਸਭ ਹੀ ਸੜ ਕੇ ਸੁਆਹ ਹੋ ਗਏ। ਪਰ ਕੋਠਾ ਸਾਹਿਬ ਵਿਚ ਪਏ ਲੱਕੜ ਦੇ ਪਲੰਘ ਨੂੰ ਆਂਚ ਨਹੀਂ ਆਈ। ਹਜ਼ਾਰਾਂ ਦੀ ਗਿਣਤੀ ਦੀਆਂ ਸੰਗਤਾਂ, ਸਿੱਖ ਮੁਖੀਆਂ ਤੇ ਪ੍ਰਬੰਧਕਾਂ ਨੇ ਉਨ੍ਹਾਂ ਦਿਨਾਂ ਵਿਚ ਕੋਠਾ ਸਾਹਿਬ ਦੇ ਦਰਸ਼ਨ ਕਰ ਕੇ ਤਸੱਲੀ ਪ੍ਰਗਟ ਕੀਤੀ ਸੀ। ਉਹ ਪਲੰਘ ਝੰਡਾ ਬੁੰਗਾ ਡਿਉਢੀ ਦੇ ਪੱਛਮ ਵੱਲ ਦੇ ਕਮਰੇ ਵਿਚ ਸਜਾਇਆ ਹੋਇਆ ਹੈ ਤੇ ਉਸ ਉੱਪਰ ਉਸੇ ਤਰ੍ਹਾਂ ਹਰ ਰੋਜ਼ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਰੋਜ਼ਾਨਾ ਪ੍ਰਕਾਸ਼ ਹੋਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਸ੍ਰੀ ਹਰਿਮੰਦਰ ਸਾਹਿਬ ਤੋਂ ਲਿਆ ਕੇ ਬਿਰਾਜਮਾਨ ਕੀਤਾ ਜਾਂਦਾ ਹੈ।

## ਗੁਰਗੱਦੀ ਦਾ ਤਿਲਕ

ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਹੋਣਹਾਰ ਨੂੰ ਸਮਝਦੇ ਹੋਏ ਲਾਹੌਰ ਜਾਣ ਤੋਂ ਪਹਿਲਾਂ ਬਾਬਾ ਬੁੱਢਾ ਜੀ ਨਾਲ ਸਲਾਹ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਨਾਲ ਲੈ ਕੇ ੧੬੬੩ ਬਿ: ਦੀ ਜੇਠ ਵਦੀ ੮ ਨੂੰ ਕੋਠਾ ਸਾਹਿਬ ਵਾਲੇ ਕਮਰੇ ਵਿਚ ਆ ਗਏ। ਪੰਜ ਪੈਸੇ ਨਰੇਲ ਅੱਗੇ ਰੱਖ ਕੇ ਤਿੰਨ ਪ੍ਰਕਰਮਾ ਕਰਕੇ ਗੁਰੂ ਹਰਿਗੋਬਿੰਦ ਸਾਹਿਬ ਨੂੰ ਮੱਥਾ ਟੇਕ ਦਿੱਤਾ ਤੇ ਕਿਹਾ ਕਿ ਸਾਡੇ ਬਾਅਦ ਇਹ ਸਾਡਾ ਰੂਪ ਗੁਰੂ ਹੋਵੇਗਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ ਨੇ ਗੁਰੂ ਘਰ ਦੀ ਮਰਯਾਦਾ ਅਨੁਸਾਰ ਕੇਸਰ ਤੇ ਚੰਦਨ ਦਾ ਗੁਰਤਾ-ਗੱਦੀ ਦਾ ਤਿਲਕ ਕਰ ਦਿੱਤਾ-

*ਇਮ ਸੁਨਿ ਕਰਿ ਸ੍ਰੀ ਅਰਜਨ ਨਾਥ। ਉਠੇ ਹਰਖ ਲੇ ਸ੍ਰੀ ਫਲ ਹਾਥ।*
*ਕਰੀ ਪ੍ਰਦੱਛਨ ਫਿਰਿ ਕਰਿ ਤੀਨ। ਜਗਤ ਰੀਤਿ ਸੁਤ ਲਖਜੋ ਪ੍ਰਬੀਨ॥ ੨੪॥*
*ਪੈਸੇ ਪੰਚ ਸਹਿਤ ਨਲੀਏਰ। ਧਰਿ ਆਗੈ ਨੰਮ੍ਰੇ ਤਿਸ ਢੇਰ।*
*ਕਰੀ ਸਥਾਪਨਿ ਅਪਨੀ ਜੋਤਿ। ਸਭਿ ਗੁਰੁ ਕੇ ਆਈ ਜਿਮ ਹੋਤਿ॥ ੨੫॥*
*ਦੋਹਰਾ - ਸਾਹਿਬ ਬੁੱਢੇ ਨਿਕਟ ਤੇ ਕੁੰਕਮ ਮਲੱਯ ਘਸਾਇ।*
*ਸੋਢੀ ਕੁਲ ਕੇ ਤਿਲਕ ਕੈ, ਦੀਨੋ ਤਿਲਕ ਕਰਾਇ॥ ੩੯॥*

*(ਸ੍ਰੀ ਗੁਰ ਪ੍ਰਤਾਪ ਸੂਰਜ ਰਾਸਿ ੪ ਅੰਸੂ ੩੦)*

# ਦਸਤਾਰ ਬੰਦੀ

ਸੰਮਤ ੧੬੬੩ ਬਿ: ਜੇਠ ਸੁਦੀ ੪ ਨੂੰ ਲਾਹੌਰ ਵਿਖੇ ਪੰਚਮ-ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਸ਼ਹੀਦੀ ਉਪਰੰਤ ਗੁਰਮਤਿ ਰਹੁ-ਰੀਤੀ ਅਨੁਸਾਰ ਸਤਿਗੁਰਾਂ ਨਮਿੱਤ 'ਕੋਠਾ ਸਾਹਿਬ' ਵਾਲੇ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਜ ਪਾਠ ਆਰੰਭ ਕਰ ਕੇ ਸਾਰਾ ਪਾਠ ਬਾਬਾ ਬੁੱਢਾ ਜੀ ਨੇ ਕੀਤਾ। ਤੇਰਵੇਂ ਦਿਨ ਹਾੜ ਵਦੀ ੧ ਹਾੜ ਦੀ ਸੰਗਰਾਂਦ, ਬੁਧਵਾਰ ਨੂੰ ਕੋਠੇ ਸਾਹਿਬ ਦੇ ਸਾਹਮਣੇ ਸਜੇ ਦੀਵਾਨ ਵਿਚ ਬਾਬਾ ਜੀ ਨੇ ਹੀ ਪਾਠ ਦਾ ਭੋਗ ਪਾਇਆ। ਪੁਰਾਤਨ ਰੀਤੀ ਅਨੁਸਾਰ ਮਸੰਦ ਸੇਲੀ, ਮਾਲਾ, ਟੋਪੀ ਤੇ ਮੰਜੀ ਲੈ ਆਏ ਤਾਂ ਗੁਰੂ ਜੀ ਨੇ ਬਾਬਾ ਜੀ ਨੂੰ ਇਹ ਕਹਿ ਕੇ ਕਿ ਸਾਨੂੰ ਦਸਤਾਰ ਪਹਿਨਾਉ। ਅਸੀਂ ਸ਼ਸਤ੍ਰ ਪਹਿਨ ਕੇ ਜੰਗ ਕਰਨੇ ਹਨ। ਸਤਿਗੁਰਾਂ ਦੇ ਹੁਕਮ ਅਨੁਸਾਰ ਇਹਨਾਂ ਵਸਤੂਆਂ ਨੂੰ ਤੋਸ਼ੇ-ਖ਼ਾਨੇ ਭੇਜ ਦਿੱਤਾ ਗਿਆ। ਪਾਠ ਦੇ ਭੋਗ ਦੀ ਅਰਦਾਸ ਉਪਰੰਤ ਬਾਬਾ ਬੁੱਢਾ ਜੀ ਨੇ ਗੁਰੂ ਹਰਿਗੋਬਿੰਦ ਜੀ ਨੂੰ ਪੱਗ ਬਨ੍ਹਾਈ ਭਾਵ ਦਸਤਾਰ-ਬੰਦੀ ਦੀ ਰਸਮ ਕੀਤੀ :-

***ਹਾੜ ਪ੍ਰਿਥਮ ਏਕਮ ਥਿਤ ਮਾਹੀਂ। ਹਰਿਗੋਬਿੰਦ ਗੁਰੂ ਪਾਗ ਬੰਧਾਹੀਂ।***

*(ਗੁ: ਬਿ: ਪਾ: ੬ ਅ: ੮ ਅੰ: ੩੩)*

ਫਿਰ ਬੇਦੀਆਂ, ਤਰੇਹਣਾਂ, ਭੱਲਿਆਂ, ਸੋਢੀਆਂ, ਮਸੰਦਾਂ, ਮੁਖੀ ਸਿੱਖਾਂ, ਸ਼ਹਿਰ ਦੇ ਪਤਵੰਤਿਆਂ, ਦੇਸ ਪ੍ਰਦੇਸ਼ ਦੀਆਂ ਸੰਗਤਾਂ ਨੇ ਗੁਰੂ ਜੀ ਨੂੰ ਦਸਤਾਰਾਂ ਤੇ ਮਾਇਆ ਭੇਟ ਕੀਤੀ, ਕੜਾਹ ਪ੍ਰਸ਼ਾਦ ਵਰਤਾਇਆ ਗਿਆ ਤੇ ਸੰਗਤਾਂ ਨੇ ਲੰਗਰ ਛਕੇ।

# ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿਰਜਨਾ

ਸ੍ਰੀ ਹਰਿਮੰਦਰ ਸਾਹਿਬ ਦੀ ਦਰਸ਼ਨੀ ਡਿਉਢੀ ਦੇ ਪੱਛਮ ਵਿਚ ਐਨ ਸਾਹਮਣੇ ਪਹਿਲਾਂ ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਤੇ ਫਿਰ ਸ੍ਰੀ ਗੁਰੂ ਅਰਜਨ ਦੇਵ ਜੀ ਸਮੇਂ ਅੰਮ੍ਰਿਤਸਰ ਸਰੋਵਰ ਦੀ ਕਾਰ ਕੱਢਦਿਆਂ ਕਾਰ ਦੀ ਮਿੱਟੀ ਬਾਹਰ ਸੁੱਟਣ ਨਾਲ ਇਸ ਥਾਂ ਇਕ ਕੱਚਾ ਥੜਾ ਬਣ ਗਿਆ ਸੀ। ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇਸ ਕੱਚੇ ਥੜੇ ਉੱਪਰ ਆਪਣੇ ਆਰਾਮ ਹਿਤ ਇਕ ਕੋਠੜੀ ਬਣਵਾਈ ਸੀ। ਜਿਸ ਨੂੰ ਅੱਜ ਕੱਲ੍ਹ ਕੋਠਾ ਸਾਹਿਬ ਕਹਿੰਦੇ ਹਨ ਜਿਥੇ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਪ੍ਰਕਾਸ਼ ਹੋਣ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਰਾਤ ਨੂੰ ਬਿਰਾਜਮਾਨ ਕੀਤੇ ਜਾਂਦੇ ਹਨ। ਪਾਠਕ ਪਿਛੇ ਪੜ੍ਹ ਆਏ ਹਨ ਕਿ ਇਸੇ ਕੋਠਾ ਸਾਹਿਬ ਵਿਖੇ ਹੀ ਗੁਰੂ ਅਰਜਨ ਦੇਵ ਜੀ, ਗੁਰੂ ਹਰਿਗੋਬਿੰਦ

ਸਾਹਿਬ ਨੂੰ ਗੁਰਤਾ-ਗੱਦੀ ਅਰਪ ਗਏ ਸਨ ਤੇ ਇਥੇ ਹੀ ਪੰਚਮ ਪਾਤਸ਼ਾਹ ਨਮਿਤ ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਹਜ ਪਾਠ ਕਰ ਕੇ ਭੋਗ ਪਾਇਆ ਤੇ ਦਸਤਾਰ-ਬੰਦੀ ਦੀ ਰਸਮ ਅਦਾ ਕੀਤੀ।

ਗੁਰੂ ਹਰਿਗੋਬਿੰਦ ਸਾਹਿਬ ਜੀ ਤਖ਼ਤ ਰਚਨਾ ਚਾਹੁੰਦੇ ਸਨ। ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨਾਲ ਸਲਾਹ ਕਰਕੇ ਹਾੜ ਵਦੀ ਪੰਚਮੀ ਦਾ ਦਿਨ ਮੁਕੱਰਰ ਕਰਕੇ ਉਪਰੋਂ ਥਾਂ ਪੱਧਰਾ ਕਰਨ, ਇੱਟਾਂ ਤੇ ਚੂਨਾ ਆਦਿ ਸਮੱਗਰੀ ਤਿਆਰ ਕਰਨ ਦਾ ਹੁਕਮ ਕੀਤਾ। ਨੀਅਤ ਸਮੇਂ ਹਾੜ ਵਦੀ ਪੰਚਮੀ ਵਾਲੇ ਦਿਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ, ਗੁਰੂ ਕੇ ਮਹਲਾਂ ਤੋਂ ਚੱਲ ਕੇ ਬਾਬਾ ਜੀ ਤੇ ਭਾਈ ਗੁਰਦਾਸ ਜੀ ਸਮੇਤ ਸ੍ਰੀ ਹਰਿਮੰਦਰ ਸਾਹਿਬ ਅੰਦਰ ਜਾ ਕੇ ਨਮਸ਼ਕਾਰ ਕੀਤੀ, ਪ੍ਰਕਰਮਾ ਕੀਤੀਆਂ ਤੇ ਵਾਪਸ ਸ੍ਰੀ ਅਕਾਲ ਤਖ਼ਤ ਸਾਹਿਬ ਵਾਲੀ ਥਾਂ ਆ ਗਏ। ਅਰਦਾਸ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਤਖ਼ਤ ਸਾਹਿਬ ਦੀ ਪਹਿਲੀ ਇੱਟ ਆਪਣੇ ਪਵਿੱਤ੍ਰ ਕਰ ਕਮਲਾਂ ਨਾਲ ਰੱਖੀ:-

***ਬ੍ਰਿਧ ਕੇ ਸੰਮਤ ਸਤਿਗੁਰ ਹੋਇ। ਆਇ ਸੁਧਾਸਰ ਦਿਸ਼ਿ ਸਭਿ ਕੋਇ॥***
***ਸ੍ਰੀ ਹਰਿਮੰਦਰ ਬੰਦਨ ਕਰੇ। ਚਤੁਰ ਪ੍ਰਦੱਛਨ ਕੇ ਹਿਤ ਫਿਰੇ॥੧੪॥***
***ਬਹੁਰੋ ਆਇ ਦਰਸ਼ਨੀ ਪੌਰ। ਪਿਖਿ ਅਕਾਲ ਬੁੰਗੇ ਕੀ ਠੌਰ।***
***ਆਇਸ ਦਈ ਸੁਥਲ ਸੁਧਰਾਵਹੁ। ਹਿਤ ਬੈਠਨਿ ਕੇ ਚਾਰੁ ਬਨਾਵਹੁ॥੧੫॥***
***ਪ੍ਰਥਮ ਆਪਨੇ ਲੇ ਕਰਿ ਹਾਥ। ਧਰੀ ਈਂਟ ਬਲ ਤੇਜ ਕਿ ਸਾਥ॥੧੬॥***

*(ਗੁ: ਪ੍ਰ: ਸੂ: ਰਾ: ੪ ਅੰ: ੪੨)*

ਹਾੜ ਵਦੀ ਪੰਚਮੀ ਨੂੰ ਪਹਿਲੀ ਇੱਟ ਗੁਰੂ ਹਰਿਗੋਬਿੰਦ ਸਾਹਿਬ ਵੱਲੋਂ ਆਪਣੇ ਹੱਥੀਂ ਰੱਖਣ ਦੀ ਪੁਸ਼ਟੀ ਗੁਰੁ ਬਿਲਾਸ ਪਾਤਸ਼ਾਹੀ ੬ ਦੀ ਹੇਠ ਲਿਖੀ ਲਿਖਤ ਤੋਂ ਵੀ ਹੁੰਦੀ ਹੈ-

***ਹਾੜ ਪੰਚਮੀ ਕੋ ਦਿਨ ਜਾਨ। ਸ੍ਰੀ ਗੁਰ ਉਦਮ ਕੀਨ ਮਹਾਨ। ....੩੫***
***ਰਵਿ ਦਿਨ ਪੰਚਮ ਥਿਤ ਲਗਨ, ਉੱਤਮ ਸਮਾ ਵਿਚਾਰ।....੩੭***
***ਪ੍ਰਿਥਮ ਨੀਂਵ ਸ੍ਰੀ ਗੁਰੁ ਰਖੀ, ਅਬਚਲ ਤਖ਼ਤ ਸੁਹਾਇ॥ ....੩੮॥***

*(ਗੁਰ ਬਿਲਾਸ ਪਾ: ੬, ਅਧਿ: ੮)*

ਇਹ ਤਖ਼ਤ ਇਕ ਪੱਕੇ ਥੜੇ ਦੇ ਰੂਪ ਵਿਚ ਉਸਾਰਿਆ ਗਿਆ। ਗੁਰੂ ਜੀ ਦੇ ਪਾਵਨ ਕਰ-ਕਮਲਾਂ ਦੁਆਰਾ ਰੱਖੀ ਨੀਂਹ ਦੀ ਪਹਿਲੀ ਇੱਟ ਤੋਂ ਬਾਅਦ ਕਿਸੇ ਰਾਜ ਨੇ ਹੱਥ ਨਹੀਂ ਲਾਇਆ, ਸਿਰਫ਼ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਹੀ ਨੇ ਬਣਾਇਆ-

***ਕਿਸੀ ਰਾਜ ਨਹਿ ਹਾਥ ਲਗਾਯੋ। ਬੁੱਢੇ ਔ ਗੁਰਦਾਸ ਬਨਾਯੋ॥ ੩੯॥***

*(ਗੁ: ਬਿ: ਪਾ: ੬, ਅ: ੮)*

ਸ੍ਰੀ ਹਰਿਮੰਦਰ ਸਾਹਿਬ ਦੇ ਸਤਿਕਾਰ ਨੂੰ ਮੁੱਖ ਰੱਖਦਿਆਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਰੁਖ ਥੋੜ੍ਹਾ ਜੇਹਾ ਉੱਤਰ ਦਿਸ਼ਾ ਵੱਲ ਨੂੰ ਰਖਿਆ ਕੋਠਾ ਸਾਹਿਬ ਦਾ ਰੁਖ ਸਿੱਧਾ ਸ੍ਰੀ ਹਰਿਮੰਦਰ ਸਾਹਿਬ ਵੱਲ ਨੂੰ ਹੈ। ਥੜੇ ਦਾ ਅਕਾਰ ੧੪ ਫੁੱਟ ਲੰਬਾ, ੮ ਫੁੱਟ, ਚੌੜਾ ਤੇ ੭ ਫੁੱਟ ਉੱਚਾ ਹੈ। ਇਸ ਥੜੇ ਦਾ ਨਾਮ ਸਤਿਗੁਰਾਂ ਨੇ ਆਪਣੇ ਮੁੱਖ ਤੋਂ ਸ੍ਰੀ ਅਕਾਲ ਤਖ਼ਤ ਸਾਹਿਬ ਰੱਖਿਆ।

## ਤਖ਼ਤ ਨਸ਼ੀਨੀ ਦਾ ਤਿਲਕ-ਸਮਾਗਮ

ਥੋੜ੍ਹੇ ਹੀ ਦਿਨਾਂ ਵਿਚ ਪੱਕਾ ਥੜਾ ਤਿਆਰ ਹੋ ਗਿਆ। ਤਖ਼ਤ ਨਸ਼ੀਨੀ ਦੇ ਤਿਲਕ-ਸਮਾਗਮ ਦੀ ਤਾਰੀਖ ਹਾੜ ਸੁਦੀ ਦਸਮੀ ਮਿੱਥ ਕੇ ਸਤਿਗੁਰਾਂ ਨੇ ਦੇਸ਼ ਪ੍ਰਦੇਸ਼ ਦੀਆਂ ਸੰਗਤਾਂ ਨੂੰ ਇਸ ਮੌਕੇ ਤੇ ਹੁੰਮ-ਹੁੰਮਾ ਕੇ ਪੁੱਜਣ ਹਿਤ ਹੁਕਮਨਾਮੇ ਭੇਜ ਦਿੱਤੇ ਤੇ ਨਾਲ ਹੀ ਲਿਖ ਭੇਜਿਆ ਕਿ ਉਸ ਸਮੇਂ ਸੋਨਾ ਚਾਂਦੀ ਦੇ ਗਹਿਣਿਆਂ ਤੇ ਕੀਮਤੀ ਕੱਪੜਿਆਂ ਦੀ ਥਾਂ ਚੰਗੇ ਸ਼ਸਤ੍ਰਾਂ ਤੇ ਘੋੜਿਆਂ ਦੀ ਭੇਟਾ ਲੈ ਕੇ ਆਓ। ਹਾੜ ਸੁਦੀ ਨੌਵੀਂ ਦੀ ਸ਼ਾਮ ਤੱਕ ਦੇਸ਼ ਪ੍ਰਦੇਸ਼ ਦੀਆਂ ਸੰਗਤਾਂ ਦਾ ਭਾਰੀ ਇਕੱਠ ਅੰਮ੍ਰਿਤਸਰ ਪੁੱਜ ਗਿਆ। ੨੬ ਹਾੜ ਸੁਦੀ ਦਸਮੀ, ਐਤਵਾਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਸਤਿਗੁਰਾਂ ਦੇ ਬੈਠਣ ਲਈ ਬਾਦਸ਼ਾਹਾਂ ਵਰਗਾ ਸ਼ਾਹੀ ਸਿੰਘਾਸਣ ਸਜਾਇਆ ਗਿਆ।

***ਹੋ ਦਸਮੀ ਥਿਤ ਰਵਿ ਵਾਰ ਅਮੋਲਕ ਜਾਨੀਏ॥ ....੪੪***
***ਭਗਤ ਸਿੰਘ ਦਸ ਖੋੜਸ ਦਿਨਗੇ ਹਾੜ ਕੇ॥***
***ਦਸਮੀ ਥਿਤ ਉਦਾਰ ਮਹੂਰਤ ਗਾੜ ਕੇ॥ ੪੫॥***

*(ਗੁ: ਬਿਲਾਸ ਪਾ: ੬ ਅਧਿਆਇ ੮)*

***ਦਸਮੀ ਸੁਦੀ ਅਸਾਢ ਮਝਾਰੀ। ਆਦਿਤ ਵਾਰ ਤੇਜ ਬਲ ਭਾਰੀ॥ ੩੩॥***

*(ਗੁ: ਪ੍ਰ: ਸੂਰਜ ਰਾਜਿ ੪ ਅੰਸੂ ੪੨)*

ਗੁਰੂ ਹਰਿਗੋਬਿੰਦ ਸਾਹਿਬ ਜੀ ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਸਮੇਤ ਮਹਿਲਾਂ ਤੋਂ ਚਲ ਕੇ, ਦਰਸ਼ਨੀ ਡਿਉਢੀ ਮੱਥਾ ਟੇਕ, ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਜਾ ਨਮਸ਼ਕਾਰ ਕੀਤੀ। ਪ੍ਰਕਰਮਾ ਕਰਕੇ ਵਾਪਸ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਆ ਗਏ।

***ਬ੍ਰਿਧ ਗੁਰਦਾਸ ਬਾਮ ਅਰੁ ਦਾਏਂ। ਅਪਰ ਮਸੰਦ ਸਿੱਖ ਸਮੁਦਾਏ॥ ੧੪॥***
***ਨਿਜ ਮਹਿਲਨਿ ਤੇ ਚਲਿ ਕਰਿ ਆਏ।ਪੌਰ ਦਰਸ਼ਨੀ ਸੀਸ ਨਿਵਾਏ।***
***ਪੁਨ ਹਰਿਮੰਦਰਿ ਸੁੰਦਰ ਗਏ। ਦਰਸ਼ਨਿ ਲੈ ਅਭਿਬੰਦਨ ਕਿਏ॥ ੧੫॥***

***ਪੁਨਹ ਪ੍ਰਦੱਛਨ ਕਰਿ ਚਲਿ ਆਏ। ਥਲ ਅਕਾਲ ਬੁੰਗੇ ਥਿਤ ਪਾਏ॥ ੧੬॥***

*(ਅੰਸੂ ੪੩)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਸ੍ਰੀ ਅਕਾਲ ਤਖ਼ਤ ਸਾਹਿਬ ਉੱਪਰ ਪਹੁੰਚ ਕੇ ਸਜੇ ਹੋਏ ਸੁੰਦਰ ਸਿੰਘਾਸਨ 'ਤੇ ਬੈਠ ਗਏ। ਤਖ਼ਤ ਸਾਹਿਬ ਦੇ ਸਾਹਮਣੇ ਹੇਠ ਸਿਹਨ ਵਿਚ ਸੰਗਤਾਂ ਦਾ ਖਚਾ ਖੱਚ ਦੀਵਾਨ ਭਰਿਆ ਹੋਇਆ ਸੀ। ਸਤਿਗੁਰਾਂ ਨੇ ਬਹੁਤ ਸੁੰਦਰ ਕੀਮਤੀ ਪੀਲੀ ਪੁਸ਼ਾਕ ਪਹਿਨੀ ਹੋਈ ਸੀ। ਸੀਸ ਤੇ ਸੁੰਦਰ ਦਸਤਾਰ ਉਪਰ ਜਿਗ੍ਹਾ ਤੇ ਕਲਗੀ ਸਜਾਈ ਹੋਈ ਸੀ। ਬਾਹਾਂ ਵਿਚ ਅੰਗਦ ਸੋਭਿ ਰਹੇ ਸਨ ਜਦ ਕਿ ਪਿੱਠ ਉੱਤੇ ਢਾਲ ਸਜਾਈ ਹੋਈ ਫਬ ਰਹੀ ਸੀ। ਸੰਗਤਾਂ ਚਕੋਰਾਂ ਵਾਂਗ ਗੁਰੂ ਜੀ ਦੇ ਚੰਦ੍ਰਮਾ ਵਰਗੇ ਮੁਖ ਵੱਲ ਸ਼ਰਧਾ ਤੇ ਭਾਵਨਾ ਨਾਲ ਤੱਕ ਰਹੀਆਂ ਸਨ। ਸਤਿਗੁਰਾਂ ਨੇ ਹੁਕਮ ਕੀਤਾ ਕਿ ਉਹ ਸ਼ਸਤ੍ਰ ਲਿਆਓ ਜੋ ਅਸਾਂ ਬਣਵਾਏ ਹਨ:-

***ਬੈਠੇ ਆਨਿ ਸਿੰਘਾਸਨ ਚਾਰੂ। ਸ੍ਰੀ ਮੁਖ ਆਇ ਸੁ ਕੀਨਿ ਉਚਾਰੂ॥ ੧੬॥***
***ਆਨਹੁ ਸ਼ਸਤ੍ਰ ਜੋ ਹਮ ਬਨਵਾਏ। ਜਿਨ ਕੈ ਹਾਟਿਕ ਅਧਿਕ ਲਗਾਏ॥ ੧੭॥***

*(ਗੁਰ ਪ੍ਰਤਾਪ ਸੂਰਜ ਰਾਸਿ ੪ ਅੰਸੂ ੪੩ )*

ਸੇਵਕਾਂ ਨੇ ਸਾਰੇ ਸ਼ਸਤ੍ਰ ਸਤਿਗੁਰਾਂ ਦੇ ਅੱਗੇ ਲਿਆ ਰੱਖੇ। ਗੁਰੂ ਜੀ ਦੇ ਹੁਕਮ ਅਨੁਸਾਰ ਬਾਬਾ ਬੁੱਢਾ ਜੀ ਨੇ ਦੋਹੀਂ ਪਾਸੀਂ ਦੋ ਸ੍ਰੀ ਸਾਹਿਬ ਸਤਿਗੁਰਾਂ ਨੂੰ ਪਹਿਨਾਏ। ਤੀਰਾਂ ਦਾ ਭਰਿਆ ਭੱਥਾ ਲੱਕ ਨਾਲ ਸਜਾਇਆ। ਖੱਬੇ ਹੱਥ ਵਿਚ ਭਾਰੀ ਧਨੁੱਖ ਪਕੜਿਆ ਤੇ ਸੱਜੇ ਹੱਥ ਵਿਚ ਤੀਰ ਪਕੜ ਕੇ ਘੁਮਾਇਆ। ਮੁਖੀ ਸਿੱਖਾਂ ਅਤੇ ਸੰਗਤਾਂ ਨੇ ਦੋ ਭਲਵਾਰਾਂ ਪਹਿਨਣ ਦਾ ਕਾਰਨ ਪੁੱਛਿਆ ਤਾਂ ਹਜ਼ੂਰ ਨੇ ਫ਼ੁਰਮਾਇਆ:-

***ਇਕ ਤੇ ਲੇਂ ਮੀਰਨਿ ਕੀ ਮੀਰੀ। ਦੂਸਰ ਤੇ ਪੀਰਨਿ ਕੀ ਪੀਰੀ॥ ੨॥***
***ਮੀਰੀ ਪੀਰੀ ਦੋਨੋ ਧਰੈਂ। ਬਚਹਿ ਸ਼ਰਨਿ ਨਤੁ ਜੁਗ ਪਰਹਰੈ॥ ੨੩॥***

ਗੁਰ ਬਿਲਾਸ ਪਾਤਸ਼ਾਹੀ ਛੇਵੀਂ ਦੇ ਲੇਖਕ ਨੇ ਲਿਖਿਆ ਹੈ ਕਿ ਸਤਿਗੁਰਾਂ ਨੂੰ ਦੋ ਸ੍ਰੀ ਸਾਹਿਬ ਅਕਾਲ ਪੁਰਖ ਨੇ ਪਹਿਨਾਏ:-

***ਪੀਤ ਪੁਸ਼ਾਕ ਧਰੀ ਸੁਖ ਸਾਗਰ, ਔ ਕਲਗੀਧਰ ਸੀਸ ਸੁਹਾਏ।***
***ਔ ਭੁਜ ਅੰਗਦ ਸੋਹਤਿ ਹੈਂ ਫੁਨਿ, ਪੀਠ ਪੈ ਚਰਮ ਧਰੀ ਛਬਿ ਪਾਏ।***
***ਦੋ ਅਸਿ ਲੈ ਭਗਵੰਤ ਤਬੈ, ਗੁਰ ਕੋ ਗੁਰ ਡਾਰ ਦੀਏ ਹਰਖਾਏ।***
***ਮੀਰੀ ਕੀ ਮੀਰ ਔ ਪੀਰੀ ਕੀ ਪੀਰ, ਸੋ ਦੋਊ ਧਰੀ ਭਗਵੰਤ ਅਲਾਏ॥ ੪੭॥***

*(ਗੁਰ ਬਿਲਾਸ ਪਾ: ੬ ਅਧਿਆਇ ੮)*

ਸਤਿਗੁਰਾਂ ਦੇ ਉਪਰੋਕਤ ਸੁੰਦਰ ਸਰੂਪ ਦੇ ਦਰਸ਼ਨ ਕਰਕੇ ਇਕ ਕਵੀ ਨੇ ਆਪਣੀ ਸੁੰਦਰ ਕਾਵਿ ਵਿਚ ਇਸ ਤਰ੍ਹਾਂ ਵਰਣਨ ਕੀਤਾ ਹੈ:-

*ਬੀਰ ਬਰਾਸਨ ਸੋਹਿ ਸਿੰਘਾਸਨ, ਪੰਕਜ ਹਾਥ ਸੁ ਬਾਨ ਫਿਰਾਵੈਂ।*
*ਕੰਠਿ ਵਿਖੇ ਅਸਿ ਦੋਇ ਬਿਰਾਜਤ, ਚਰਮ ਸੁ ਸੁੰਦਰ ਪੀਠ ਸੁਹਾਵੈ।*
*ਬਾਵੇਂ ਹੀ ਹਾਥ ਬਿਖੈ ਧਨੁ ਰਾਜਤ, ਦੇਖ ਗਾਂਡੀਵ ਮਨੇ ਸੁਕਚਾਵੈ।*
*ਸੁੰਦਰ ਐਸੇ ਸਰੂਪ ਕੇ ਉਪਰ, ਦਾਸ ਕਵੀ ਪਿਖ ਕੇ ਬਲ ਜਾਵੇ॥ ੫੬॥*

ਗੁਰੂ ਜੀ ਦੇ ਹਜ਼ੂਰੀ ਢਾਡੀ ਅਬਦੁਲਾ ਤੇ ਨੱਥ ਮਲ ਨੇ ਗੁਰੂ ਜੀ ਦੇ ਜੱਸ ਦੀ ਵਾਰ ਆ ਕੇ ਸੁਣਾਈ ਜੋ ਇਸ ਪ੍ਰਕਾਰ ਹੈ:-

*ਸੱਚਾ ਤਖਤ ਸੁਹਾਯੋ, ਸ੍ਰੀ ਗੁਰ ਪਾਇ ਕੈ।*
*ਛਬ ਬਰਨੀ ਨਹਿ ਜਾਇ, ਕਹੋਂ ਕਿਆ ਗਾਇ ਕੈ।*
*ਰਵਿ ਸਸਿ ਭਏ ਮਲੀਨ, ਸੁ ਦਰਸ ਦਿਖਾਇ ਕੈ।*
*ਸ੍ਰੀ ਗੁਰ ਤਖ਼ਤ ਬਿਰਾਜੇ, ਪ੍ਰਭੂ ਧਿਆਇ ਕੈ।*
*ਮੀਰ ਅਬਦੁਲ ਔ ਨੱਥਾ ਜਸ ਕਹੈ ਬਨਾਇ ਕੈ॥ ੬੨॥*

(ਗੁ: ਬਿ: ਪਾ: ੬ ਅ: ੮)

ਇਕ ਹੋਰ ਪ੍ਰਸਿੱਧ ਵਾਰ ਜਿਸ ਵਿਚ ਦੋ ਤਲਵਾਰਾਂ ਬੰਨ੍ਹਣ ਦਾ ਜ਼ਿਕਰ ਹੈ ਤੇ ਗੁਰੂ ਜੀ ਦੀ ਦਸਤਾਰ ਦੇ ਮੁਕਾਬਲੇ ਜਹਾਂਗੀਰ ਦੀ ਦਸਤਾਰ ਹੇਚ ਵਰਣਨ ਕੀਤੀ ਹੈ:-

*ਦੋ ਤਲਵਾਰਾਂ ਬੱਧੀਆਂ, ਇਕ ਮੀਰੀ ਦੀ ਇਕ ਪੀਰ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ, ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ, ਦਰਵਾਜ਼ਾ ਬਲਖ਼ ਬਖ਼ੀਰ ਦੀ।*
*ਨਾਲ ਸਿਪਾਹੀ ਨੀਲ ਨਲ, ਮਾਰ ਦੁਸ਼ਟਾਂ ਕਰੇ ਤਗੀਰ ਦੀ।*
*ਪੱਗ ਤੇਰੀ, ਕੀ ਜਹਾਂਗੀਰ ਦੀ।*

ਉਪਰੰਤ ਬਾਦਸ਼ਾਹਾਂ ਵਾਂਗ ਸੱਚੇ ਪਾਤਸ਼ਾਹ ਸਤਿਗੁਰੂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਮਸਤਕ ਉੱਪਰ ਤਖ਼ਤ ਨਸ਼ੀਨੀ ਦਾ ਤਿਲਕ ਲਾਇਆ। ਗੁਰਬਿਲਾਸ ਪਾਤਸ਼ਾਹੀ ਛੇਵੀਂ ਦੇ ਲੇਖਕ ਨੇ ਲਿਖਿਆ ਹੈ ਕਿ ਅਕਾਲ ਪੁਰਖ ਨੇ ਗੁਰੂ ਜੀ ਦੇ ਤਿਲਕ ਕੀਤਾ ਪਰ ਸੰਗਤਾਂ ਨੂੰ ਐਉਂ ਲੱਗਾ ਜਿਵੇਂ ਬਾਬਾ ਬੁੱਢਾ ਜੀ ਨੇ ਤਿਲਕ ਕੀਤਾ ਹੋਵੇ:-

*ਬੀਰਾਸਨ ਬੈਠੇ ਗੁਰੂ, ਪ੍ਰਭੂ ਤਿਲਕ ਤਬ ਕੀਨ।*
*ਸਿੱਖ ਸੰਗਤ ਐਸੇ ਲਖਯੋ, ਸਾਹਿਬ ਬੁੱਢੇ ਦੀਨ॥ ੫੩॥* (ਅਧਿ: ੮)

ਸਭ ਤੋਂ ਪਹਿਲਾਂ ਬਾਬਾ ਬੁੱਢਾ ਜੀ ਨੇ ਆਪਣੇ ਵੱਲੋਂ ਭੇਟਾ ਅਰਪੀ ਫਿਰ ਭਾਈ ਗੁਰਦਾਸ, ਮਸੰਦਾਂ, ਮੁਖੀ ਸਿੱਖਾਂ, ਸ਼ਹਿਰ ਦੇ ਚੌਧਰੀਆਂ ਤੇ ਦੇਸ਼ ਪ੍ਰਦੇਸ਼ ਦੀਆਂ ਸਿੱਖ ਸੰਗਤਾਂ ਨੇ ਆਪੋ ਆਪਣੀਆਂ ਭੇਟਾਂ ਅਰਪੀਆਂ। ਭੇਟਾ ਵਿਚ ਸਤਿਗੁਰਾਂ ਦੇ ਹੁਕਮ ਅਨੁਸਾਰ ਤਲਵਾਰਾਂ, ਢਾਲਾਂ, ਬੰਦੂਕਾਂ, ਸੁੰਦਰ ਤੇ ਤੇਜ਼ ਰਫ਼ਤਾਰ ਘੋੜੇ, ਨੇਜ਼ੇ, ਬਰਛੀਆਂ-

ਬਰਛੇ, ਕਟਾਰਾਂ, ਖੰਡੇ, ਧਨੁੱਖ, ਕਮਾਣਾਂ, ਤਿੱਖੇ ਤੀਰ ਤੇ ਤੀਰਾਂ ਦੇ ਭਰੇ ਭੱਥੇ, ਜੰਗੀ ਕੁਹਾੜੇ, ਸਫਾਜੰਗ ਆਦਿ ਸੁੰਦਰ ਤੇ ਕੀਮਤੀ ਸ਼ਸਤ੍ਰਾਂ ਦੇ ਢੇਰ ਲੱਗ ਗਏ ਤੇ ਘੋੜਿਆਂ ਦਾ ਪੂਰਾ ਤਬੇਲਾ ਬਣ ਗਿਆ।

ਇਹ ਉਪਰੋਕਤ ਚਾਰ ਸਮਾਗਮ ਹੋਏ: ਪਹਿਲਾਂ ਗੁਰਿਆਈ ਗੱਦੀ ਦਾ ਜੇਠ ਵਦੀ ੮ ਨੂੰ, ਦੂਜਾ ਦਸਤਾਰ-ਬੰਦੀ ਹਾੜ ਵਦੀ ਏਕਮ, ਇਕ ਹਾੜ ਨੂੰ, ਤੀਜਾ ਸ੍ਰੀ ਅਕਾਲ ਤਖ਼ਤ ਸਾਹਿਬ ਦਾ ਨੀਂਹ ਪੱਥਰ ਰੱਖਣ ਦਾ ਹਾੜ ਵਦੀ ਪੰਚਮੀ ਨੂੰ ਅਤੇ ਚੌਥਾ ਗੁਰੂ ਪਾਤਸ਼ਾਹ ਜੀ ਦੀ ਤਖ਼ਤ ਨਸ਼ੀਨੀ ਦਾ ੨੬ ਹਾੜ, ਹਾੜ ਸੁਦੀ ਦਸਮੀ ਨੂੰ।

ਪਰ ਸਾਡੇ ਸਿੱਖ ਤੇ ਗੈਰ ਸਿੱਖ ਇਤਿਹਾਸ ਲੇਖਕਾਂ ਨੇ ਇਨ੍ਹਾਂ ਚੌਹਾਂ ਵੱਖ ਵੱਖ ਸਮਿਆਂ ਵਿਚ ਅੱਡ-ਅੱਡ ਹੋਏ ਸਮਾਗਮਾਂ ਨੂੰ ਰਲਗੱਡ ਕਰ ਦਿੱਤਾ ਹੈ। ਕਈਆਂ ਨੇ ਦਸਤਾਰ-ਬੰਦੀ ਸਮੇਂ ਗੁਰਤਾ ਗੱਦੀ ਦਾ ਤਿਲਕ ਦੇਣਾ ਲਿਖ ਦਿੱਤਾ ਹੈ ਜਦ ਕਿ ਕਈਆਂ ਨੇ ਤਖ਼ਤ-ਨਸ਼ੀਨੀ ਤਿਲਕ ਨੂੰ ਗੁਰਤਾ-ਗੱਦੀ ਤਿਲਕ ਸਮਾਗਮ ਲਿਖ ਦਿੱਤਾ ਹੈ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਨੀਂਹ ਪੱਥਰ ਰੱਖਣ ਦੇ ਸਮੇਂ ਬਾਰੇ ਵੀ ਲੇਖਕਾਂ ਦੇ ਵੱਖ-ਵੱਖ ਵੀਚਾਰ ਹਨ। ਜਿਵੇਂ ਕਿ ਗਿਆਨੀ ਗਿਆਨ ਸਿੰਘ ਜੀ ਨੇ ਤਵਾਰੀਖ ਗੁਰੂ ਖਾਲਸਾ ਭਾਗ ਪਹਿਲਾ ਛਾਪਾ ਪੱਥਰ ਦੇ ਪੰਨਾ ੨੧੬ ਉੱਪਰ ਡਾਕਟਰ ਤ੍ਰਿਲੋਚਨ ਸਿੰਘ ਨੇ ਆਪਣੀ ਅੰਗਰੇਜ਼ੀ ਪੁਸਤਕ 'ਗੁਰੂ ਤੇਗ ਬਹਾਦਰ ਪ੍ਰਾਫਟ ਐਂਡ ਮਾਰਟ ਆਇਰ' ਦੇ ਪੰਨਾ ੨ ਉੱਪਰ, ਸ: ਕਪੂਰ ਸਿੰਘ ਆਈ. ਪੀ. ਐਸ. ਨੇ 'ਸਮ ਡਾਕੂਮੈਂਟਸ ਆਨ ਦੀ ਡੀਮਾਂਡ ਫਾਰ ਦਾ ਸਿੱਖ ਹੋਮ ਲੈਂਡ' ਦੇ ਪੰਨਾ ੨ ਉੱਪਰ ਅਕਾਲ ਤਖ਼ਤ ਦੀ ਰਚਨਾ ਦਾ ਸਮਾਂ ੧੬੦੯ ਈ: (੧੬੬੬ ਬਿ:) ਲਿਖਿਆ ਹੈ, ਇਹੋ ਹੀ ਸੰਮਤ ਪ੍ਰਿੰ: ਤੇਜਾ ਸਿੰਘ ਡਾ: ਗੰਡਾ ਸਿੰਘ ਨੇ ਸਿੱਖ ਇਤਿਹਾਸ ਪੰਜਾਬੀ ਦੇ ਪੰਨਾ ੪੪ ਉੱਪਰ ਲਿਖਿਆ ਹੈ।

ਦੂਜਾ ਗਰੁੱਪ ਹੈ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ 'ਮਹਾਨ ਕੋਸ਼' ਵਿਚ, ਸ਼ਮਸ਼ੇਰ ਸਿੰਘ ਅਸ਼ੋਕ ਨੇ 'ਪੰਜਾਬ ਦੀ ਵੀਰ ਪਰੰਪਰਾ' ਦੇ ਪੰਨਾ ੨੧ 'ਤੇ ਅਤੇ ਗਿਆਨੀ ਲਾਲ ਸਿੰਘ ਸੰਗਰੂਰ ਨੇ 'ਗੁਰੂ ਖਾਲਸਾ ਤਵਾਰੀਖ' ਦੇ ਪੰਨਾ ੩੦੨ ਉੱਪਰ ਸ੍ਰੀ ਅਕਾਲ ਤਖ਼ਤ ਰਚਨਾ ਦਾ ਸਮਾਂ ੧੬੬੫ ਬਿ: (੧੬੦੮ ਈ:) ਲਿਖਿਆ ਹੈ।

ਸ: ਹਰਜਿੰਦਰ ਸਿੰਘ ਦਿਲਗੀਰ ਨੇ ਆਪਣੀ ਅੰਗਰੇਜ਼ੀ ਪੁਸਤਕ 'ਦੀ ਅਕਾਲ ਤਖ਼ਤ' ਵਿਚ ਲਿਖਿਆ ਹੈ ਕਿ ਹਾੜ ਵਦੀ ਪੰਚਮੀ ਤਾਂ ਗੁਰ ਬਿਲਾਸ ਪਾ: ੬ ਵਾਲੀ ਠੀਕ ਹੈ ਪਰ ਸੰਨ ੧੬੦੯ ਈ: ਹੀ ਠੀਕ ਹੈ। ਅੱਗੇ ਜਾ ਕੇ ਦੋਹਾਂ ਸੰਮਤਾਂ ਨੂੰ ਇਸ ਤਰ੍ਹਾਂ ਮੇਲਣ ਦੀ ਕੋਸ਼ਿਸ਼ ਕੀਤੀ ਹੈ ਕਿ ਅਕਾਲ ਤਖ਼ਤ ਸਾਹਿਬ ਦੀ ਉਸਾਰੀ ਦੀ ਸ਼ੁਰੂਆਤ ੧੬੦੬ ਈ: ਵਿਚ ਹੋਈ ਸੀ ਅਤੇ ਸੰਪੂਰਨਤਾ ੧੬੦੯ ਈ: ਵਿਚ ਹੋਈ। ਇਸ ਲਈ ੧੬੦੬ ਈ: ਤੇ ੧੬੦੯ ਈ: ਦੋਵੇਂ ਸੰਮਤ ਹੀ ਠੀਕ ਹਨ। ਪਰ ਲੇਖਕ ਇਹ ਹਕੀਕਤ

ਭੁੱਲ ਗਿਆ ਹੈ ਕਿ ਗੁਰੂ ਸਾਹਿਬ ਦੇ ਸਮੇਂ ਪੰਜ ਮੰਜ਼ਲੀ ਗੁੰਬਦ ਸਹਿਤ ਇਮਾਰਤ ਨਹੀਂ ਉਸਾਰੀ ਗਈ ਸੀ। ਉਸ ਸਮੇਂ ਤਾਂ ਸਿਰਫ਼ ਪੱਕਾ ਥੜਾ ਹੀ ਬਣਾਇਆ ਗਿਆ ਸੀ। ਥੜੇ ਦੇ ਬਣਨ 'ਤੇ ਤਿੰਨ ਸਾਲ ਕਿਵੇਂ ਲੱਗ ਗਏ। ਇਤਿਹਾਸ ਅਨੁਸਾਰ ੧੮੩੧ ਬਿ: ਤੱਕ ਕੇਵਲ ਥੜਾ ਹੀ ਸੀ। ਵਰਤਮਾਨ ਪੰਜ ਮੰਜ਼ਲੀ ਇਮਾਰਤ ਵੇਖ ਕੇ ਹੀ ਦਿਲਗੀਰ ਸਾਹਿਬ ਨੇ ਤਿੰਨ ਸਾਲ ਦਾ ਅਨੁਮਾਨ ਲਾ ਲਿਆ ਹੋਵੇਗਾ। ਗਿਆਨੀ ਗਿਆਨ ਸਿੰਘ ਜੀ ਦੇ ਲਿਖਣ ਅਨੁਸਾਰ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪਹਿਲੀ ਮੰਜ਼ਲ ਦੀ ਉਸਾਰੀ ੧੮੩੧ ਬਿ: ਵਿਚ ਜੱਸਾ ਸਿੰਘ ਆਹਲੂਵਾਲੀਏ ਦੀ ਨਿਗਰਾਨੀ ਅੰਦਰ ਕੀਤੀ ਗਈ। ਬਾਕੀ ਉਪਰਲੀਆਂ ਮੰਜ਼ਲਾਂ ਮਹਾਰਾਜਾ ਰਣਜੀਤ ਸਿੰਘ ਨੇ ਤਿਆਰ ਕਰਵਾਈਆਂ। ਜਿਨ੍ਹਾਂ ਉੱਪਰ ੨ ਲੱਖ ੯੫ ਹਜ਼ਾਰ ਰੁਪਏ ਖਰਚ ਆਇਆ ਅਖੀਰਲਾ ਬੰਗਲਾ ਤੇ ਗੁੰਬਦ ਸ: ਹਰੀ ਸਿੰਘ ਜੀ ਨਲਵਾ ਨੇ ਬਣਵਾਇਆ ਤੇ ਗੁੰਬਦ ਨੂੰ ਸੁਨਹਿਰੀ ਕਰਵਾਇਆ। ਉਸ ਸਮੇਂ ਇਸ ਪੰਜ ਮੰਜ਼ਲੀ ਇਮਾਰਤ ਉੱਪਰ ਤਿੰਨ ਲੱਖ ਰੁਪਇਆ ਖਰਚ ਹੋਇਆ ਸੀ ਇਸ ਸਾਰੀ ਇਮਾਰਤ ਦੀ ਚਿਣਾਈ ਬੜੀ ਪੱਕੀ ਸੀ। ਸਾਰੇ ਸ੍ਰੀ ਅਕਾਲ ਤਖ਼ਤ ਸਾਹਿਬ ਨੂੰ ਸ੍ਰੀ ਹਰਿਮੰਦਰ ਸਾਹਿਬ ਵਾਂਗ ਸੁਨਹਿਰੀ ਕਰਨ ਦੇ ਖਿਆਲ ਨਾਲ ਆਰੰਭ ਵਿਚ ਸ: ਹਰੀ ਸਿੰਘ ਨਲਵਾ ਨੇ ਇਕ ਲੱਖ ਪੱਚੀ ਹਜ਼ਾਰ ਰੁਪਏ ਦਾ ਸੋਨਾ ਅਰਦਾਸ ਕਰਵਾਇਆ ਸੀ ਪਰ ਛੇਤੀ ਹੀ ਉਨ੍ਹਾਂ ਦੀ ਸ਼ਹੀਦੀ ਹੋ ਜਾਣ ਦੇ ਕਾਰਨ ਉਹ ਸਾਰਾ ਸੋਨਾ ਖੁਰਦ-ਬੁਰਦ ਹੋ ਗਿਆ।

ਛੇਵੇਂ ਸਤਿਗੁਰਾਂ ਦੇ ਸਮੇਂ ਸ੍ਰੀ ਅਕਾਲ ਤਖ਼ਤ ਸਾਹਿਬ ਸਿਰਫ਼ ਪੱਕੇ ਥੜੇ ਦੇ ਰੂਪ ਵਿਚ ਹੀ ਸ਼ਸ਼ੋਭਤ ਰਿਹਾ। ਜਿਸ ਉੱਪਰ ਬਾਦਸ਼ਾਹਾਂ ਵਰਗਾ ਸਿੰਘਾਸਨ ਸਜਾ ਕੇ, ਗੁਰੂ ਜੀ ਦੋ ਤਲਵਾਰਾਂ ਪਹਿਨ, ਸੀਸ 'ਤੇ ਜਿਗ੍ਹਾ ਕਲਗੀ ਅਤੇ ਮੋਢੇ ਉੱਪਰ ਧਨੁੱਸ਼ ਤੇ ਤੀਰਾਂ ਦਾ ਭਰਿਆ ਭੱਥਾ ਸਜਾ, ਕਮਰ-ਕਸਾ ਕਰਕੇ ਹੱਥ ਵਿਚ ਇਕ ਤੀਰ ਪਕੜ ਕੇ ਸਿੰਘਾਸਨ ਉੱਪਰ ਬੀਰ ਆਸਨ ਬੈਠ ਕੇ ਸੰਗਤਾਂ ਨੂੰ ਦਰਸ਼ਨ ਬਖਸ਼ਦੇ, ਝਗੜੇ ਨਿਬੇੜਦੇ, ਫੈਸਲੇ ਸੁਣਾਉਂਦੇ, ਹੁਕਮ-ਨਾਮੇ ਜਾਰੀ ਕਰਦੇ ਸਨ। ਦੁਖੀਆਂ ਦੀ ਫ਼ਰਿਆਦ ਸੁਣ ਕੇ ਉਹਨਾਂ ਦੇ ਦੁੱਖ ਦੂਰ ਕਰਦੇ ਦੋਸ਼ੀਆਂ ਨੂੰ ਯੋਗ ਦੰਡ ਦੇਂਦੇ ਤੇ ਹਰ ਇਕ ਨਾਲ ਪੂਰਾ ਨਿਆਉਂ ਕਰਦੇ ਸਨ। ਸੋਹਣੇ ਸ਼ਸਤ੍ਰ ਘੋੜੇ ਤੇ ਜੰਗੀ ਸਾਮਾਨ ਦੀ ਭੇਟਾ ਅੰਗੀਕਾਰ ਕਰਦੇ, ਅਬਦੁਲ ਨੱਥੇ ਢਾਡੀਆਂ ਪਾਸੋਂ ਬੀਰ ਰਸੀ ਵਾਰਾਂ ਸਿੱਖਾਂ ਨੂੰ ਸੁਣਾ ਕੇ ਕੌਮ ਵਿਚ ਬੀਰ ਰਸ ਭਰਦੇ ਤੇ ਆਉਣ ਵਾਲੇ ਸਮੇਂ ਵਿਚ ਹੋਣ ਵਾਲੇ ਜੰਗਾਂ ਲਈ ਫੌਜੀ ਸਿਖਲਾਈ ਹਿਤ ਨਵੇਂ ਨੌਜਵਾਨ ਭਰਤੀ ਕਰਦੇ ਸਨ।

੧੬੭੬ ਬਿ: ਵਿਚ ਤਖ਼ਤ ਸਾਹਿਬ ਦੇ ਪਿਛਲੇ ਪਾਸੇ ਬਾਹਰ-ਵਾਰ ਇਕ ਖੂਹ ਲਗਵਾਇਆ ਜਿਸ ਦਾ ਨਾਮ ਅਕਾਲ ਸਰ ਰੱਖਿਆ। ਇਸੇ ਖੂਹ ਦੇ ਜਲ ਨਾਲ ਤਖ਼ਤ

ਸਾਹਿਬ ਦਾ ਇਸ਼ਨਾਨ ਕਰਵਾਇਆ ਜਾਂਦਾ ਰਿਹਾ ਹੈ। ਇਸੇ ਹੀ ਸਾਲ ਬਾਗ਼ ਅਕਾਲੀਆਂ ਲਗਵਾਇਆ ਜੋ ਹੁਣ ਤੱਕ ਹੈ।

ਸਤਿਗੁਰਾਂ ਦੇ ਬੈਠਣ ਵਾਲੀ ਅਸਲ ਜਗ੍ਹਾ ਉਹ ਹੈ ਜਿੱਥੇ ਸੁਨਹਿਰੀ ਬੰਗਲੇ ਵਿਚ ਇਤਿਹਾਸਕ ਸ਼ਸਤ੍ਰ ਸਜਾਏ ਜਾਂਦੇ ਹਨ। ਇਹ ਬੰਗਲਾ ਵੀ ਮਹਾਰਾਜਾ ਰਣਜੀਤ ਸਿੰਘ ਨੇ ਬਣਵਾਇਆ ਤੇ ਸੁਨਹਿਰੀ ਕਰਵਾਇਆ ਸੀ। ਇਸ ਦੇ ਨੇੜੇ ਹੀ ਅੰਦਰ-ਵਾਰ ਥੜ੍ਹੇ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ।

ਤਖ਼ਤ ਸਾਹਿਬ ਦੇ ਅਗਲੇ ਸੰਗਮਰਮਰ ਦੇ ਥੰਮ ਤੋਂ ਅੱਗੇ ਜੋ ਹਿੱਸਾ ਸੰਗਮਰਮਰੀ ਜਾਲੀ ਤੱਕ ਵਧਿਆ ਹੋਇਆ ਸੀ। ਪਹਿਲਾਂ ਇਹ ਇੱਟਾਂ ਤੇ ਚੂਨੇ ਦਾ ਬਣਿਆ ਹੋਇਆ ਸੀ। ਤਵਾਰਖ਼ੀ ਅੰਮ੍ਰਿਤਸਰ (ਪੰਜਾਬੀ) ਕ੍ਰਿਤ ਗਿਆਨੀ ਗਿਆਨ ਸਿੰਘ ਦੇ ਪੰਨਾ ੬੬ ਦੀ ਲਿਖਤ ਅਨੁਸਾਰ ਸੰਮਤ ੧੯੧੬ ਬਿ: ਨੂੰ ਜ਼ਿਲ੍ਹਾ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮਿ: ਕੂਪਰ ਸਾਹਿਬ ਨੇ ਸੰਗਮਰਮਰ ਦੀ ਚੌਂਕੀ (ਜੋ ਰਾਮ ਬਾਗ਼ ਵਿਚ ਲੱਗੀ ਹੋਈ ਸੀ ਤੇ ਜਿਸ ਉੱਪਰ ਬੈਠ ਕੇ ਮਹਾਰਾਜਾ ਰਣਜੀਤ ਸਿੰਘ ਕਚਹਿਰੀ ਕਰਦੇ ਹੁੰਦੇ ਸਨ) ਰਾਮ ਬਾਗ਼ ਤੋਂ ਉਖਾੜ ਕੇ ਇਥੇ ਲਿਆ ਕੇ ਜੜ ਦਿੱਤੀ। ਜਿਸ ਉੱਪਰ ਸੁਬ੍ਹਾ ਦੇ ਦੀਵਾਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ। ਅਕਾਲੀ ਲਹਿਰ ਦੇ ਪ੍ਰਬੰਧ ਆਉਣ ਤੋਂ ਪਹਿਲਾਂ ਇਸੇ ਥਾਂ ਬੈਠ ਕੇ ਪੰਜ ਪਿਆਰੇ ਅੰਮ੍ਰਿਤ ਤਿਆਰ ਕਰਕੇ ਪ੍ਰੇਮੀਆਂ ਨੂੰ ਛਕਾਉਂਦੇ ਹੁੰਦੇ ਸਨ। ਸ੍ਰੀ ਅਕਾਲ ਤਖ਼ਤ ਸਾਹਿਬ ਦੀ ਪ੍ਰਕਰਮਾ ਅੰਮ੍ਰਿਤਧਾਰੀ ਤਿਆਰ-ਬਰ-ਤਿਆਰ ਸਿੰਘ ਅਤੇ ਸਿੰਘਣੀਆਂ ਹੀ ਕਰ ਸਕਦੇ ਹਨ।

ਸ੍ਰੀ ਅਕਾਲ ਤਖ਼ਤ ਸਾਹਿਬ ਦੇ ਅੱਗੇ ਹੇਠਾਂ ਦੱਖਣ ਦਿਸ਼ਾ ਵੱਲ ਇਕ ਇਮਲੀ ਦਾ ਦਰੱਖਤ ਸੀ ਜਿਸ ਨਾਲ ਬੰਨ੍ਹ ਕੇ ਕੋਰੜੇ ਮਾਰਨ ਦੀ ਸਜ਼ਾ ਮਹਾਰਾਜਾ ਰਣਜੀਤ ਸਿੰਘ ਨੂੰ ਅਕਾਲੀ ਫੂਲਾ ਸਿੰਘ ਨੇ ਲਾਈ ਸੀ। ਉਹ ਇਮਲੀ ਦੇ ਹੇਠ ਸੰਗਮਰਮਰੀ ਹੌਜ਼ ਵਿਚ ਇਕ ਫੁਹਾਰਾ ਲੱਗਾ ਹੁੰਦਾ ਸੀ ਜਿਸ ਵਿਚ ਅਕਾਲ ਸਰ ਖੂਹ ਦਾ ਪਾਣੀ ਪੈਂਦਾ ਸੀ।

ਇਹ ਫੁਹਾਰਾ ਪੇਚਦਾਰ ਬਣਿਆ ਹੋਇਆ ਸੀ। ਗੁਰਪੁਰਬਾਂ ਦੇ ਦਿਨਾਂ ਵਿਚ ਫੁਹਾਰੇ ਵਿਚ ਗੁਲਾਬ ਆਦਿਕਾਂ ਦਾ ਅਰਕ ਪਾ ਕੇ ਫਰਸ਼ ਨੂੰ ਸੁਗੰਧਤ ਕਰ ਦਿੱਤਾ ਜਾਂਦਾ ਸੀ। ਪਰ ਅੱਜ ਕੱਲ੍ਹ ਕਾਫੀ ਸਮੇਂ ਤੋਂ ਫੁਹਾਰਾ ਨਹੀਂ ਹੈ। ੧੯੮੪ ਈ: ਜੂਨ ਦੇ ਨੀਲਾ ਤਾਰਾ ਘੱਲੂਘਾਰੇ ਸਮੇਂ ਟੈਂਕਾਂ ਦੇ ਗੋਲਿਆਂ ਦੇ ਵੱਜਣ ਨਾਲ ਤੇ ਗੈਸਾਂ ਆਦਿ ਦੇ ਸੇਕ ਨਾਲ ਇਮਲੀ ਦਾ ਦਰੱਖਤ ਸੁੱਕ ਗਿਆ ਜਿਸ ਨੂੰ ਬਾਅਦ ਵਿਚ ਉਖਾੜ ਦਿੱਤਾ ਗਿਆ। ਕਿਉਂਕਿ ਖੇਤੀ ਬਾੜੀ ਯੂਨੀਵਰਸਿਟੀ ਲੁਧਿਆਣਾ ਦੇ ਮਾਹਰਾਂ ਨੇ ਰਾਇ ਦਿੱਤੀ ਸੀ ਕਿ ਹੁਣ ਇਹ ਦਰੱਖਤ ਹਰਾ ਨਹੀਂ ਹੋ ਸਕਦਾ।

ਸ੍ਰੀ ਅਕਾਲ ਤਖ਼ਤ ਸਾਹਿਬ ਦੀ ਭੋਰੇ ਸਮੇਤ ਪੰਜ ਮੰਜ਼ਲੀ ਇਮਾਰਤ ਮਹਾਰਾਜਾ

ਰਣਜੀਤ ਸਿੰਘ ਦੇ ਸਮੇਂ ਮੁਕੰਮਲ ਹੋਈ। ਅੰਗਰੇਜ਼ੀ ਰਾਜ ਸਮੇਂ ਇਹ ਆਪਣੇ ਸਹੀ ਰੂਪ ਵਿਚ ਕਾਇਮ ਰਹੀ। ਪੰਥਕ ਪ੍ਰਬੰਧ ਆ ਜਾਣ ਤੇ ਇਸ ਦੀ ਯੋਗ ਮੁਰੰਮਤ ਤੋਂ ਇਲਾਵਾ ਕੁਝ ਥਾਵਾਂ ਤੇ ਨਕਾਸ਼ੀ, ਮੁਹਰਾਕਸ਼ੀ, ਗੱਚ ਦੀ ਮੁਨੱਵਤ, ਟੁਕੜੀ ਤੇ ਲਾਇ ਦੀ ਮੁਨੱਵਤ ਆਦਿ ਸੁੰਦਰ ਕਲਾ ਦਾ ਕੀਮਤੀ ਕੰਮ ਵੀ ਕਰਾਇਆ ਗਿਆ ਸੀ। ਜਿਵੇਂ ਕਿ ਤਖ਼ਤ ਸਾਹਿਬ ਦੀ ਸਾਹਮਣੀ ਵੱਡੀ ਡਾਟ ਦੇ ਅੰਦਰ-ਵਾਰ ਤੇ ਬਾਹਰ ਵਾਰ ਉਪਰਲੇ ਹਿੱਸੇ ਵਿਚ, ਡਾਟ ਤੋਂ ਅੱਗੇ ਨੂੰ ਵਧੇ ਹੋਏ ਵਧਾਅ ਦੀ ਛੱਤ ਤੇ ਹੇਠ ਵਾਰ ਦੋਹੀਂ ਪਾਸੀਂ ਅਤੇ ਕੋਠਾ ਸਾਹਿਬ ਦੀ ਅੰਦਰੋਂ ਛੱਤ ਤੇ ਬੂਹੇ ਤੋਂ ਉੱਪਰ ਕੰਧਾਂ 'ਤੇ, ਕੋਠਾ ਸਾਹਿਬ ਦੇ ਅਗਲੇ ਬਰਾਂਡੇ ਦੀਆਂ ਦਰਵਾਜ਼ੇ ਤੋਂ ਉਪਰਲੇ ਹਿੱਸੇ ਦੀਆਂ ਚੌਹਾਂ ਕੰਧਾਂ ਤੇ ਸ੍ਰੀ ਹਰਿਮੰਦਰ ਸਾਹਿਬ ਵਾਂਗ ਸੁੰਦਰ ਚਿੱਤ੍ਰਕਾਰੀ ਤੇ ਜੜਤ-ਕਾਰੀ ਕੀਤੀ ਗਈ ਸੀ। ਤਖ਼ਤ ਸਾਹਿਬ ਦੇ ਹਾਲ ਦੀ ਉਤਰ ਦਿਸ਼ਾ ਦੀ ਦੂਜੀ ਮੰਜ਼ਲ ਵਿਚ ਵੀ ਕੰਧਾਂ ਉੱਪਰ ਕੁਝ ਚਿੱਤਰ ਬਣੇ ਹੋਏ ਸਨ। ਸ਼ਸਤ੍ਰ ਰੱਖਣ ਵਾਲੀ ਅਲਮਾਰੀ ਵੀ ਸਾਗਵਾਨ ਦੀ ਵਧੀਆ ਲੱਕੜ ਦੀ ਕਾਫ਼ੀ ਲਾਗਤ ਤੇ ਰੀਝ ਨਾਲ ਸੁੰਦਰ ਬਣਾਈ ਹੋਈ ਸੀ। ਤਖ਼ਤ ਸਾਹਿਬ ਅਤੇ ਉਸ ਦੇ ਇਰਦ-ਗਿਰਦ ਤੇ ਕੋਠਾ ਸਾਹਿਬ ਦੇ ਅੰਦਰ ਫਰਸ਼ ਤੇ ਕੰਧਾਂ ਉੱਪਰ ਸੰਗਮਰਮਰ ਲਾਇਆ ਗਿਆ ਸੀ। ਸਾਰੀਆਂ ਮੰਜ਼ਲਾਂ ਦੇ ਨਵੇਂ ਪਲੱਸਤਰ ਤੇ ਰੰਗ ਰੋਗਨ ਕੀਤੇ ਗਏ ਸਨ।

ਸ਼ਸਤ੍ਰਾਂ ਵਾਲਾ ਸੁਨਹਿਰੀ ਬੰਗਲਾ ਪਹਿਲਾਂ ਪੁਰਾਣੀਆਂ ਛੋਟੀਆਂ ਇੱਟਾਂ ਤੇ ਚੂਨੇ ਨਾਲ ਬਣਿਆ ਹੋਇਆ ਸੀ। ੧੯੮੨ ਈ: ਦੇ ਮਾਰਚ ਦੇ ਅੰਤਲੇ ਦਿਨਾਂ ਵਿਚ ਜਦ ਦਾਸ ਨੇ ਸ੍ਰੀ ਅਕਾਲ ਤਖ਼ਤ ਦੇ ਜਥੇਦਾਰ ਦੀ ਸੇਵਾ ਸੰਭਾਲੀ ਤਾਂ ਇਸ ਦੇ ਸੁਨਹਿਰੀ ਪੱਤਰੇ ਉਤਾਰ ਕੇ ਉਨ੍ਹਾਂ ਉੱਪਰ ਨਵਾਂ ਸੋਨਾ ਚੜ੍ਹਾਉਣ ਦਾ ਪ੍ਰੋਗਰਾਮ ਬਣਾਇਆ। ਜਦ ਪੁਰਾਣੇ ਪੱਤਰੇ ਉਤਾਰੇ ਤਾਂ ਵਿਚੋਂ ਪੁਰਾਣੀਆਂ ਇੱਟਾਂ ਤੇ ਚੂਨਾ ਝੜਨ ਲੱਗ ਪਿਆ। ਜਿਸ ਕਰਕੇ ਇਹ ਸਲਾਹ ਬਣੀ ਕਿ ਇਸ ਦੀ ਥਾਂ ਬਜਰੀ, ਸੀਮਿੰਟ ਤੇ ਰੇਤ ਰਲਾ ਕੇ ਨਵਾਂ ਪੁਖਤਾ ਬੰਗਲਾ ਬਣਾਇਆ ਜਾਏ ਪਰ ਪੱਤਰੇ ਚੜ੍ਹਾਉਣ ਵਾਲੇ ਸੱਜਣਾਂ ਨੇ ਸਲਾਹ ਦਿੱਤੀ ਕਿ ਪੱਤਰੇ ਚੜ੍ਹਾਉਣ ਸਮੇਂ ਜੋ ਮੇਖਾਂ ਗੱਡੀ ਦੀਆਂ ਹਨ ਉਹ ਬੱਜਰੀ ਸੀਮਿੰਟ ਵਿਚ ਠੁੱਕ ਨਹੀਂ ਸਕਣਗੀਆਂ ਇਸ ਲਈ ਇਹ ਰਾਇ ਬਣੀ ਕਿ ਸਾਗਵਾਨ ਦੀ ਵਧੀਆ ਲੱਕੜ ਲੈ ਕੇ ਪਹਿਲੇ ਬਣੇ ਬੰਗਲੇ ਦੇ ਸਾਈਜ਼ ਦਾ ਬੰਗਲਾ ਬਣਾ ਕੇ ਉਸੇ ਥਾਂ ਤੇ ਜੜਿਆ ਜਾਵੇ ਤੇ ਉੱਪਰ ਪੁਰਾਣੇ ਤਾਂਬੇ ਦੇ ਪੱਤਰਿਆਂ 'ਤੇ ਸੋਨਾ ਚੜ੍ਹਾ ਦਿੱਤਾ ਜਾਵੇ। ਇਹ ਸਾਰੀ ਸੇਵਾ ਸੰਤ ਬਾਬਾ ਕਰਤਾਰ ਸਿੰਘ ਜੀ ਪਟਨੇ ਸਾਹਿਬ ਵਾਲਿਆਂ ਨੂੰ ਸੌਂਪੀ ਗਈ, ਸੰਤਾਂ ਨੇ ਪੂਰੀ ਤਨ-ਦੇਹੀ, ਲਗਨ, ਸ਼ਰਧਾ ਤੇ ਪਿਆਰ ਸਹਿਤ ਇਹ ਸੇਵਾ ਕਰਵਾਈ। ਲੱਕੜ, ਮਿਹਨਤ ਮਜ਼ਦੂਰੀ ਤੋਂ ਇਲਾਵਾ ਸਿਰਫ ਸੋਨਾ ਚੜ੍ਹਾਉਣ ਤੇ ਚਾਰ ਲੱਖ ਖਰਚ ਆਇਆ। ਸੰਤ ਜੀ ਨੇ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਤੇ

ਬਾਹਰ ਅਤੇ ਦਰਸ਼ਨੀ ਡਿਉਢੀ ਦੇ ਅੰਦਰ ਵੀ ਸੋਨਾ ਚੜ੍ਹਾਉਣ ਦੀ ਸੇਵਾ ਕਰਵਾਈ ਸੀ।

੪ ਤੋਂ ੬ ਜੂਨ ੧੯੮੪ ਈ: ਦੇ ਘੱਲੂਘਾਰੇ ਸਮੇਂ ਭਾਰਤੀ ਫ਼ੌਜ ਦੇ ਟੈਂਕਾਂ ਦੇ ਗੋਲਿਆਂ ਦੇ ਵੱਜਣ ਨਾਲ ਗੁੰਬਦ ਵਿਚ ਦੋ ਵੱਡੇ ਮਘੋਰੇ ਹੋ ਗਏ। ਵੱਡੇ ਗੁੰਬਦ ਦੇ ਇਕ ਨੁੱਕਰ ਤੇ ਬਣੀ ਸੁਨਹਿਰੀ ਗੁੰਬਦ ਵਾਲੀ ਬੁਰਜੀ ਉਡ ਗਈ। ਤਿੰਨ ਮੰਜ਼ਲਾਂ ਦੇ ਅਗਲੇ ਹਿੱਸੇ ਦਾ ਭਾਰੀ ਨੁਕਸਾਨ ਹੋਇਆ। ਤਖ਼ਤ ਸਾਹਿਬ ਉਪਰਲਾ ਸ਼ਸਤ੍ਰਾਂ ਵਾਲਾ ਸੁਨਹਿਰੀ ਬੰਗਲਾ ਵੀ ਉਡ ਗਿਆ। ਸਾਹਮਣੇ ਵਾਲੇ ਸੰਗਮਰਮਰੀ ਥੰਮ੍ਹ ਡਿੱਗ ਪਏ। ਉਪਰਲੀਆਂ ਦੋਹਾਂ ਮੰਜ਼ਲਾਂ ਦੀਆਂ ਬਾਰੀਆਂ ਟੁੱਟ-ਭੱਜ ਗਈਆਂ। ਭਾਵ ਇਹ ਕਿ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਇਮਾਰਤ ਦਾ ਬਹੁਤ ਭਾਰੀ ਨੁਕਸਾਨ ਹੋਇਆ। ਬਾਅਦ ਵਿਚ ਕੇਂਦਰੀ ਸਰਕਾਰ ਨੇ ਆਪਣੇ ਰਾਜ ਮਜ਼ਦੂਰ ਲਾ ਕੇ ਡਿੱਗੇ-ਢੱਠੇ ਹਿੱਸੇ ਦੀ ਮੁਰੰਮਤ ਕਰਵਾਈ ਪਰ ਪੰਥ ਹਲਕਿਆਂ ਨੇ ਉਸ ਨੂੰ ਪ੍ਰਵਾਨ ਨਾ ਕੀਤਾ। ਪੰਜ ਸਿੰਘ ਸਾਹਿਬਾਨ, ਸ਼੍ਰੋਮਣੀ ਅਕਾਲੀ ਦਲ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਂਝੇ ਪੰਥਕ ਫੈਸਲੇ ਅਨੁਸਾਰ ਪੁਰਾਣੀ ਇਮਾਰਤ ਢਾਹ ਕੇ ਨਵੀਂ ਇਮਾਰਤ ਉਸਾਰਨ ਦਾ ਫੈਸਲਾ ਕੀਤਾ ਗਿਆ।

ਭੋਰੇ ਸਮੇਤ ਸਾਰੀ ਇਮਾਰਤ ਢਾਹ ਦਿੱਤੀ ਗਈ। ਕਾਰ ਸੇਵਾ ਵਾਲੇ ਪੰਜ ਸੰਤਾਂ ਨੂੰ ਇਹ ਸੇਵਾ ਸਉਂਪੀ ਗਈ। ਅਸਲ ਥੜ੍ਹਾ ਜਿਸ ਦੀ ਪਹਿਲੀ ਇੱਟ ਅਰਦਾਸ ਉਪ੍ਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਆਪਣੇ ਕਰ ਕੰਵਲਾਂ ਨਾਲ ਰੱਖੀ ਸੀ ਤੇ ਕਿਸੇ ਰਾਜ ਨੇ ਹੱਥ ਨਹੀਂ ਸੀ ਲਾਇਆ ਸਿਰਫ਼ ਬਾਬਾ ਬੁੱਢਾ ਜੀ ਤੇ ਭਾ: ਗੁਰਦਾਸ ਜੀ ਨੇ ਬਣਾਇਆ ਸੀ ਅਤੇ ਜਿਸ ਇਤਿਹਾਸਕ ਥੜ੍ਹੇ ਦਾ ਨਾਮ ਸਤਿਗੁਰਾਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਰਖਿਆ ਸੀ। ਇਹ ਥੜ੍ਹਾ ਨੀਹਾਂ ਤੋਂ ਉੱਪਰ ਤੱਕ ਠੋਸ ਤੇ ਬੜਾ ਹੀ ਪੁਖਤਾ ਸੀ। ਇਸ ਨੂੰ ਵੀ ਢਾਹੁਣ ਲੱਗੇ ਸਨ, ਪੰਜ ਸਿੰਘ ਸਾਹਿਬਾਨ ਅਤੇ ਹੋਰ ਪੰਥਕ ਮੁਖੀਆਂ ਦੇ ਜ਼ੋਰ ਦੇਣ 'ਤੇ ਇਹ ਥੜ੍ਹਾ ਗੁਰੂ ਜੀ ਦੇ ਹੱਥਾਂ ਦੀ ਅਮਰ ਯਾਦਗਾਰ ਹੈ। ਇਸ ਨੂੰ ਕਾਇਮ ਰੱਖਣਾ ਚਾਹੀਦਾ ਹੈ। ਇਸ ਤਰ੍ਹਾਂ ਇਹ ਇਤਿਹਾਸਕ ਥੜ੍ਹਾ ਬਚਾ ਲਿਆ ਗਿਆ।

ਨਵੀਂ ਇਮਾਰਤ ਪਹਿਲੀ ਇਮਾਰਤ ਨਾਲੋਂ ਵਧਾ ਦਿੱਤੀ ਗਈ ਹੈ। ਪਹਿਲੀ ਇਮਾਰਤ ਸਾਹਮਣਿਓਂ ੫੧ ਫੁੱਟ ੩ ਇੰਚ ਸੀ। ਪਰ ਹੁਣ ੭੭ ਫੁੱਟ ਕਰ ਦਿੱਤੀ ਹੈ। ਚੌੜਾਈ ੪੧ ਫੁੱਟ ੩ ਇੰਚ ਸੀ ਜੋ ਹੁਣ ੫੪ ਫੁੱਟ ਕਰ ਦਿੱਤੀ ਹੈ। ਬਾਕੀ ਉਸਾਰੀ ਪ੍ਰਕਰਮਾ ਦੇ ਫਰਸ਼ ਤੋਂ ਸੁਨਹਿਰੀ ਗੁੰਬਦ ਦੇ ਉਪਰਲੇ ਹਿੱਸੇ ਤੱਕ ੮੫ ਫੁੱਟ ੩ ਇੰਚ ਉਚਾਈ ਵਿਚ ਹੈ। ਭੋਰੇ ਸਮੇਤ ਸਾਰੀਆਂ ਮੰਜ਼ਲਾਂ ਦੀਆਂ ਛੱਤਾਂ ਪਹਿਲਾਂ ਨਾਲੋਂ ਉੱਚੀਆਂ ਹੋ ਗਈਆਂ ਹਨ। ਕੋਠਾ ਸਾਹਿਬ ਸਮੇਤ ਕਮਰਿਆਂ ਦੇ ਅਕਾਰ ਵੀ ਵੱਧ ਗਏ ਹਨ। ਪੌੜੀਆਂ ਅੱਗੇ ਅੰਦਰ-ਵਾਰੋਂ ਇਕ ਪਾਸਿਓਂ ਚੜ੍ਹਦੀਆਂ ਸਨ। ਹੁਣ ਦੋ ਪਾਸਿਆਂ ਤੋਂ

ਪੌੜੀਆਂ ਚੜ੍ਹਾ ਦਿੱਤੀਆਂ ਗਈਆਂ ਹਨ। ਅਕਾਲਸਰ ਖੂਹ ਪਹਿਲਾਂ ਇਮਾਰਤ ਦੇ ਬਾਹਰ-ਵਾਰ ਸੀ ਹੁਣ ਅੰਦਰਵਾਰ ਕਰ ਦਿੱਤਾ ਗਿਆ ਹੈ, ਗੁੰਬਦ ਉੱਪਰ ਸੋਨਾ ਚੜ੍ਹਾ ਦਿੱਤਾ ਗਿਆ ਹੈ ਬਾਕੀ ਇਮਾਰਤ ਅੱਜੇ ਮੁਕੰਮਲ ਨਹੀਂ ਹੋਈ। ਉਸਾਰੀ ਲੱਗਪਗ ਸੰਪੂਰਨ ਹੋ ਗਈ ਹੈ। ਅੰਦਰ ਬਾਹਰ ਕੰਧਾਂ ਦਾ ਪਲੱਸਤਰ, ਫਰਸ਼, ਬੂਹੇ, ਬਾਰੀਆਂ, ਜੋੜੀਆਂ ਅਤੇ ਸ਼ਸਤਰਾਂ ਵਾਲਾ ਸੁਨਹਿਰੀ ਬੰਗਲਾ ਤੇ ਅਲਮਾਰੀ ਆਦਿ ਬਹੁਤ ਕੁਝ ਬਣਨ ਵਾਲਾ ਅਜੇ ਕਾਫ਼ੀ ਕੰਮ ਬਾਕੀ ਹੈ। ਇਸ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਰੋਜ਼ਾਨਾ ਅੱਠ ਪਹਿਰੀ ਧਾਰਮਿਕ ਮਰਯਾਦਾ ਡਿਉਢੀ ਝੰਡਾ ਬੁੰਗਾ ਦੀ ਪਹਿਲੀ ਮੰਜ਼ਲ ਦੇ ਸੱਜੇ ਖੱਬੇ ਕਮਰਿਆਂ ਵਿਚ ਨਿਭਾਈ ਜਾ ਰਹੀ ਹੈ।

ਨੋਟ :- 'ਇਹ ਲੇਖ ਅਪ੍ਰੈਲ ੧੯੯੧ ਦਾ ਲਿਖਿਆ ਹੋਇਆ ਹੈ। ਇਸ ਸਮੇਂ ਦੌਰਾਨ ਨਵੀਂ ਇਮਾਰਤ ਤਕਰੀਬਨ ਮੁਕੰਮਲ ਹੋ ਗਈ ਹੈ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਰੋਜ਼ਾਨਾਂ ਦੀ ਧਾਰਮਿਕ ਮਰਯਾਦਾ ਅਪ੍ਰੈਲ ੧੯੯੭ ਦੀ ਵਿਸਾਖੀ ਤੋਂ ਮੁੜ ਬਹਾਲ ਹੋ ਗਈ ਹੈ'।

*-ਸੰਪਾਦਕ*



# ਵਾਹੁ ਵਾਹੁ ਗੋਬਿੰਦ ਸਿੰਘ

ਅਵਤਾਰ ਸਮੇਂ ਰਾਜਸੀ ਦਸ਼ਾ:-

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪਵਿੱਤਰ ਅਵਤਾਰ ਬਿਹਾਰ ਪ੍ਰਾਂਤ ਦੀ ਰਾਜਧਾਨੀ ਸ੍ਰੀ ਪਟਨਾ ਸਾਹਿਬ ਵਿਖੇ ਪੋਹ ਸੁਦੀ ਸਤਵੀਂ ਸੰਮਤ ੧੬੨੩ ਬਿਕਰਮੀ ਨੂੰ ਅਜਿਹੇ ਸਮੇਂ ਹੋਇਆ ਜਦੋਂ ਕਿ ਭਾਰਤ ਦੀ ਰਾਜਧਾਨੀ ਦਿੱਲੀ ਦੇ ਤਖ਼ਤ ਤੇ ਔਰੰਗਜ਼ੇਬ ਵਰਗਾ ਮਤੱਅਸਬ ਤੇ ਜ਼ਾਲਮ ਬਾਦਸ਼ਾਹ ਹੁਕਮਰਾਨ ਸੀ। ਆਮ ਇਤਿਹਾਸਕਾਰਾਂ ਨੇ ਭਾਵੇਂ ਔਰੰਗਜ਼ੇਬ ਨੂੰ ਬੜਾ ਪਰਹੇਜ਼ਗਾਰ ਕੁਰਾਨ ਦਾ ਹਾਫ਼ਜ਼ ਤੇ ਸੰਜਮੀ ਲਿਖਿਆ ਹੈ ਪਰ ਉਸ ਦਾ ਵਤੀਰਾ ਹਿੰਦੂ ਜ਼ਾਤੀ ਲਈ ਨਿਹਾਇਤ ਹੀ ਵਿਤਕਰੇ ਭਰਿਆ ਤੇ ਜ਼ਾਲਮਾਨਾ ਸੀ। ਹਿੰਦੂ ਨੂੰ ਹਿੰਦੂ ਹੋਣ ਦੇ ਨਾਤੇ ਹੀ ਜਜ਼ੀਆ (ਵਾਧੂ ਕਰ) ਦੇਣਾ ਪੈਂਦਾ ਸੀ। ਹਿੰਦੂ ਲਈ ਸਰਕਾਰੀ ਨੌਕਰੀ ਕਰਨੀ ਮਨ੍ਹਾ ਸੀ। ਅਰਬੀ ਘੋੜੇ ਜਾਂ ਪਾਲਕੀ ਵਿਚ ਬੈਠ ਕੇ ਜਾਣਾ ਹਿੰਦੂ ਲਈ ਵਿਵਰਜਤ ਸੀ। ਹਿੰਦੂ ਮੇਲੇ ਬੰਦ ਕਰ ਦਿੱਤੇ ਗਏ, ਹਿੰਦੂ ਦੇ ਮਾਲ ਤੇ ਚੂੰਗੀ ਦੁਗਣੀ ਕਰ ਦਿੱਤੀ ਗਈ। ਹੁਕਮਨ ਹਜ਼ਾਰਾਂ ਬੰਦਿਆਂ ਨੂੰ ਧਰਮ ਬਦਲਨ ਲਈ ਮਜ਼ਬੂਰ ਕੀਤਾ ਜਾਂਦਾ ਸੀ ਜਾਂ ਉਨ੍ਹਾਂ ਨੂੰ ਤੁਰਕ ਕਰ ਲਿਆ ਜਾਂਦਾ ਤੇ ਜਾਂ ਮੌਤ ਦੇ ਘਾਟ ਉਤਾਰ ਦਿੱਤਾ ਜਾਂਦਾ। ਚਾਰ ਚੁਫੇਰਿਓਂ ਕਤਲ ਜਾਂ ਕਲਮੇ ਦੀ ਅਵਾਜ਼ ਸੁਣਾਈ ਦੇਣ ਲੱਗੀ। ਖੱਖੇ, ਕੱਕੇ, ਜੁਈ, ਰੰਘੜ, ਜੱਟ, ਰਾਜਪੂਤ, ਰਾਈਂ, ਕੰਬੋ, ਖਰਲ, ਗੱਖੜ, ਭੱਟੀ, ਮੜ੍ਹਲ, ਪਚਾਧੇ ਆਦਿ ਗੋਤਾਂ ਦੇ ਲੋਕ ਉਸ ਸਮੇਂ ਦੇ ਹੀ ਹਿੰਦੂਆਂ ਤੋਂ ਮੁਸਲਮਾਨ ਬਣੇ ਹੋਏ ਹਨ। ਸਵਾ ਮਣ ਜੰਞੂ ਲਾਹ ਕੇ ਰੋਟੀ ਖਾਣ ਦੀ ਕਹਾਵਤ ਵੀ ਉਦੋਂ ਤੋਂ ਹੀ ਮਸ਼ਹੂਰ ਹੋਈ ਜਾਪਦੀ ਹੈ।

ਉਸ ਦੀ ਦਿਲੀ ਮਨਸ਼ਾ ਸਾਰੇ ਭਾਰਤ ਵਰਸ਼ ਨੂੰ ਮੁਸਲਮ ਅਬਾਦੀ ਦੇ ਰੂਪ ਵਿਚ ਵਟ ਦੇਣ ਦੀ ਸੀ। ਇਸੇ ਮਕਸਦ ਦੀ ਪੂਰਤੀ ਲਈ ਹੀ ਉਸ ਨੇ ਕਾਸ਼ੀ ਦੇ ਵਿਸ਼ਵਨਾਥ ਮੰਦਰ, ਅਜੁੱਧਿਆ ਵਿਚ ਸ੍ਰੀ ਰਾਮ ਚੰਦਰ ਜੀ ਦੇ ਜਨਮ ਸਥਾਨ ਦਾ ਮੰਦਰ ਤੇ ਅਣਗਿਣਤ ਮੰਦਰ ਢਾਹ ਕੇ ਧਰਤੀ ਦੇ ਬਰਾਬਰ ਕਰ ਦਿੱਤੇ ਜਾਂ ਕਈ ਥਾਈਂ ਮਸੀਤਾਂ ਉਸਾਰ ਦਿੱਤੀਆਂ, ਜਿਨ੍ਹਾਂ ਦੇ ਕਈ ਨਮੂਨੇ ਅਜੇ ਵੀ ਵੇਖੇ ਜਾ ਸਕਦੇ ਹਨ। ਅਜਿਹੇ ਨਿਰਦਈ ਤੇ ਕਸਾਈ ਬਾਦਸ਼ਾਹ ਤੋਂ ਅਜਿਹੇ ਵਰਤਾਰੇ ਦੀ ਹੀ ਆਸ ਹੋ ਸਕਦੀ ਸੀ, ਜਿਸ ਨੇ ਦਿੱਲੀ ਦਾ ਸ਼ਾਹੀ ਤਖ਼ਤ ਸਾਂਭਣ ਦੀ ਖ਼ਾਤਰ ਸਕੇ ਭਰਾਵਾਂ ਨੂੰ ਜਾਂ ਜੰਗ ਵਿਚ ਜਾਂ ਧੋਖੇ ਨਾਲ ਮਰਵਾ ਦਿਤਾ ਤੇ ਆਪਣੇ ਜਨਮ ਦਾਤਾ ਤੇ ਮਾਲਕ ਪਿਤਾ ਨੂੰ ਵੀ

ਬੰਦੀ-ਖ਼ਾਨੇ ਵਿਚ ਪਾ ਰਖਿਆ ਤੇ ਉਸ ਨੂੰ ਬੜੀ ਬੇਰਹਿਮੀ ਨਾਲ ਭੁੱਖ ਦੇ ਕੇ ਮਾਰਿਆ ਇਸ ਦੀ ਨਿਰਦਇਤਾ ਦੀ ਇਕ ਮਿਸਾਲ ਪਾਠਕਾਂ ਦੀ ਵਾਕਫ਼ੀਅਤ ਤੇ ਦਿਲਚਸਪੀ ਲਈ ਏਥੇ ਲਿਖਣੀ ਕੁਥਾਂ ਨਹੀਂ ਹੋਵੇਗੀ। ਆਪਣੇ ਪਿਤਾ ਸ਼ਾਹਜਹਾਨ ਨੂੰ ਕੈਦ ਵਿਚ ਅੱਠਾਂ ਪਹਿਰਾਂ ਬਾਅਦ ਇਕ ਪਾਣੀ ਦਾ ਪਿਆਲਾ ਤੇ ਇਕ ਲੂਣ ਦੀ ਡਲੀ ਖਾਣ ਨੂੰ ਮਿਲਦੀ ਸੀ, ਇਹ ਅਕ੍ਰਿਤਘਣਤਾ ਦੀ ਹੱਦ ਵੀ ਟੱਪ ਗਿਆ ਜਾਪਦਾ ਹੈ। ਇਕ ਦਿਨ ਗਰਮੀ ਦੇ ਮੌਸਮ ਵਿਚ ਪਾਣੀ ਦਾ ਪਿਆਲਾ ਸ਼ਾਹਜਹਾਨ ਤੋਂ ਡੁਲ੍ਹ ਗਿਆ ਤਾਂ ਪਿਤਾ ਨੇ ਪੁੱਤਰ ਨੂੰ ਬੜੇ ਪਿਆਰ ਨਾਲ ਇਕ ਰੁੱਕਾ ਲਿਖ ਭੇਜਿਆ ਜਿਸ ਵਿਚ ਇਕ ਹੋਰ ਪਾਣੀ ਦੇ ਪਿਆਲੇ ਦੀ ਮੰਗ ਕੀਤੀ ਸੀ ਪਰ ਉਸ ਦਇਆਹੀਣ ਅਤਿਆਚਾਰੀ ਨੇ ਉੱਤਰ ਲਿਖ ਭੇਜਿਆ ਕਿ 'ਜਿਸ ਦਵਾਤ ਦੀ ਸਿਆਹੀ ਨਾਲ ਇਹ ਰੁੱਕਾ ਲਿਖਿਆ ਹੈ ਉਸ ਦੀ ਸੂਫ ਚੂਸ ਲਉ, ਇਸ ਕਠੋਰਤਾ ਤੇ ਨਿਰਦਾਇਤਾ ਭਰੇ ਉੱਤਰ ਨੂੰ ਪੜ੍ਹ ਕੇ ਸ਼ਾਹਜਹਾਨ ਨੇ ਇਕ ਰੁਬਾਈ ਲਿਖ ਭੇਜੀ ਜੋ ਐਉਂ ਹੈ। ਰੁਬਾਈ-

***ਆਫਰੀਂ ਬਾਦ ਹਿੰਦੂਆਂ ਹਰ ਬਾਬ। ਮੁਰਦਹ ਰਾ ਮੇ ਦਿਹੰਦ ਦਇਮ ਆਬ।***
***ਐ ਪਿਸਰ ਤੂੰ ਅਜਬ ਮੁਸਲਮਾਨੀ। ਜ਼ਿੰਦਾ ਜਾਨਮ ਬੇ ਆਬ ਨ ਰਸਾਨੀ।'***

ਅਰਥਾਤ- 'ਹਿੰਦੂਆਂ ਨੂੰ ਹਰ ਤਰ੍ਹਾਂ ਸ਼ਾਬਾਸ ਹੈ ਜੋ ਮਰੇ ਹੋਏ ਪਿੱਤਰਾਂ ਨੂੰ ਵੀ ਸਦਾ ਪਾਣੀ ਦੇਂਦੇ ਹਨ ਪਰ ਹੇ ਪੁੱਤਰ ਤੂੰ ਅਣੋਖਾ ਹੀ ਮੁਸਲਮਾਨ ਹੈਂ ਕਿ ਮੈਂ (ਤੇਰਾ ਪਿਉ)' ਜਿਊਂਦਾ ਹਾਂ ਪਰ ਤੂੰ ਮੈਨੂੰ ਪੀਣ ਜੋਗਾ ਪਾਣੀ ਵੀ ਨਹੀਂ ਅਪੜਾਉਂਦਾ। ਆਪਣੇ ਪਿਤਾ ਤੇ ਭਰਾਵਾਂ ਨਾਲ ਅਜਿਹੇ ਅਤਿਆਚਾਰ ਕਰਨ ਵਾਲੇ ਤੋਂ ਹਿੰਦੂ ਕੌਮ ਨੂੰ ਇਨਸਾਫ਼ ਦੀ ਕੀ ਆਸ ਹੋ ਸਕਦੀ ਸੀ। ਸੂਫ਼ੀਆਂ ਤੇ ਸ਼ਈਆ ਮੁਸਲਮਾਨਾਂ ਨਾਲ ਵੀ ਉਸ ਨੇ ਬਹੁਤ ਮਾੜਾ ਸਲੂਕ ਕੀਤਾ ਕਿਉਂਕਿ ਉਹ ਵੀ ਇਸ ਦੇ ਸੁੰਨੀ ਮੱਤ ਦੇ ਵਿਰੁੱਧ ਚਲਦੇ ਸਨ। ਸਾਰੇ ਦੇਸ਼ ਵਿਚ ਸਰੋਦ (ਸੰਗੀਤ) ਨੂੰ ਛੇਕ ਦਿੱਤਾ। ਇਕ ਵਾਰ ਸਾਰੇ ਸੰਗੀਤ ਪ੍ਰੇਮੀ ਇਕੱਠੇ ਹੋ ਕੇ ਰੋਸ ਵਜੋਂ ਇਕ ਜਨਾਜ਼ਾ ਚੁੱਕੀ ਜਲੂਸ ਦੀ ਸ਼ਕਲ ਵਿਚ ਔਰੰਗਜ਼ੇਬ ਦੇ ਸ਼ਾਹੀ ਮਹੱਲ ਕੋਲ ਦੀ ਲੰਘੇ ਉਨ੍ਹਾਂ ਨੂੰ ਦੇਖ ਕੇ ਔਰੰਗਜ਼ੇਬ ਨੇ ਵਜ਼ੀਰ ਤੋਂ ਪੁੱਛਿਆ ਕਿ ਇਹ ਕਿਸ ਦਾ ਜਨਾਜ਼ਾ ਹੈ ਤਾਂ ਵਜ਼ੀਰ ਨੇ ਕਿਹਾ 'ਸਰੋਦ (ਸੰਗੀਤ) ਦਾ ਜਨਾਜ਼ਾ ਹੈ' ਔਰੰਗਜ਼ੇਬ ਨੇ ਕਿਹਾ ਕਿ ਇਨ੍ਹਾਂ ਨੂੰ ਕਹੋ ਇਸ ਨੂੰ ਕਿਸੇ ਬਹੁਤ ਡੂੰਘੀ ਕਬਰ ਵਿਚ ਦੱਬਣਾ, ਜਿੱਥੋਂ ਕਿ ਇਹ ਫੇਰ ਨਿਕਲ ਨ ਸਕੇ।

## ਪਿਤਾ ਦੀ ਕੁਰਬਾਨੀ

ਅਜਿਹੇ ਪੱਖ ਪਾਤੀ ਤੇ ਜ਼ਾਲਮ ਬਾਦਸ਼ਾਹ ਦੇ ਸਮੇਂ ਜ਼ੁਲਮੀ ਵਾਤਾਵਰਨ ਵਿਚ ਆਪ ਦਾ ਅਵਤਾਰ ਹੋਇਆ। ਬਾਲਪਨ ਦੇ ਕੁਝ ਸਾਲ ਪਟਨੇ ਸਾਹਿਬ ਵਿਚ ਗੁਜ਼ਾਰੇ।

ਪਿਤਾ ਜੀ ਦੇ ਬੁਲਾਣ ਤੇ ਸ੍ਰੀ ਅਨੰਦਪੁਰ ਸਾਹਿਬ ਪਹੁੰਚ ਗਏ। ਏਥੇ ਔਰੰਗਜ਼ੇਬ ਦੇ ਅਤਿਆਚਾਰਾਂ ਤੋਂ ਤੰਗ ਆਏ ਕਸ਼ਮੀਰੀ ਪੰਡਿਤ ਜ਼ਾਰੋ ਜ਼ਾਰ ਰੋਂਦੇ, ਆਪਣੇ ਧਰਮ ਦੇ ਬਚਾ ਖ਼ਾਤਰ ਪਿਤਾ ਗੁਰੂ ਜੀ ਦੇ ਦਰਬਾਰ ਫ਼ਰਿਆਦੀ ਬਣ ਕੇ ਆ ਹਾਜ਼ਰ ਹੋਏ। ਸ੍ਰੀ ਗੁਰੂ ਤੇਗ਼ ਬਹਾਦਰ ਜੀ ਜਦ ਇਸ ਮਸਲੇ ਨੂੰ ਪੂਰਨ ਗੰਭੀਰਤਾ ਨਾਲ ਸੋਚਣ ਹੀ ਲੱਗੇ ਸਨ ਕਿ ਨੌਂ ਸਾਲ ਦੀ ਉਮਰ ਦੇ ਬਾਲਾ ਪ੍ਰੀਤਮ ਸ੍ਰੀ ਕਲਗੀਧਰ ਜੀ ਨੇ ਕਿਹਾ, 'ਪਿਤਾ ਜੀ ਇਹ ਕੌਣ ਹਨ ਤੇ ਕਿਉਂ ਰੋਂਦੇ ਹਨ' ਤਾਂ ਗੁਰੂ ਜੀ ਨੇ ਕਿਹਾ, 'ਪੁੱਤਰ! ਇਹ ਹਿੰਦੂ ਧਰਮ ਦੇ ਚੋਟੀ ਦੇ ਧਾਰਮਿਕ ਨੇਤਾ ਹਨ; ਔਰੰਗਜ਼ੇਬ ਇਨ੍ਹਾਂ ਦੇ ਧਰਮ ਨੂੰ ਖ਼ਤਮ ਕਰਨ ਤੇ ਤੁਲਿਆ ਹੋਇਆ ਹੈ। ਆਪ ਨੇ ਕਿਹਾ ਕਿ ਕਿਵੇਂ ਇਨ੍ਹਾਂ ਦਾ ਧਰਮ ਬੱਚ ਵੀ ਸਕਦਾ ਹੈ? ਤਾਂ ਸਤਿਗੁਰਾਂ ਕਿਹਾ, ਹਾਂ ਬਚ ਤਾਂ ਸਕਦਾ ਹੈ ਜੇਕਰ ਇਹਨਾਂ ਦੀ ਖ਼ਾਤਰ ਕੋਈ ਮਹਾਨ ਬਲੀ ਮਹਾਂ ਪੁਰਖ ਆਪਣਾ ਸੀਸ ਬਲੀਦਾਨ ਕਰ ਦੇਵੇ, ਤਾਂ ਆਪ ਨੇ ਝਟਪਟ ਕਿਹਾ ਕਿ ਪਿਤਾ ਜੀ ਆਪ ਤੋਂ ਵੱਡਾ ਹੋਰ ਕੌਣ ਬਲੀ ਮਹਾਂ ਪੁਰਖ ਹੋ ਸਕਦਾ ਹੈ, ਛੇਤੀ ਕਰੋ ਇਨ੍ਹਾਂ ਦੀ ਖ਼ਾਤਰ ਜਾਓ ਤੇ ਇਨ੍ਹਾਂ ਦਾ ਧਰਮ ਬਚਾਓ। ਇਸ ਵਾਰਤਾਲਾਪ ਵਿਚੋਂ 'ਹੋਣ ਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ' ਦੇ ਅਖਾਣ ਅਨੁਸਾਰ ਸੁਯੋਗ ਸਪੁੱਤਰ ਦੀ ਦ੍ਰਿਵਤਾ, ਪਰ ਪੀਰ ਹਰਨ ਹਿੱਤ ਪਿਤਾ ਤਕ ਨੂੰ ਵਾਰ ਦੇਣ ਦੀ ਦਲੇਰੀ ਸਾਹਸ ਤੇ ਜ਼ਾਲਮ ਰਾਜ ਨਾਲ ਟੱਕਰ ਲੈ ਸਕਣ ਦੀ ਜ਼ੁਰਅਤ ਤੇ ਕਾਬਲੀਅਤ ਨੂੰ ਪਿਤਾ ਗੁਰੂ ਜੀ ਨੇ ਚੰਗੀ ਤਰ੍ਹਾਂ ਭਾਂਪ ਲਿਆ। ਹੁਣ ਆਪ ਪੂਰਨ ਤਸੱਲੀ ਤੇ ਬੇਫ਼ਿਕਰੀ ਨਾਲ ਹਿੰਦੂ ਜ਼ਾਤੀ ਦੇ ਧਰਮ ਤੇ ਧਾਰਮਿਕ ਚਿੰਨ੍ਹਾਂ ਤਿਲਕ ਜੰਞੂ ਦੀ ਰਾਖੀ ਖ਼ਾਤਰ ਦਿੱਲੀ ਦੇ ਚਾਂਦਨੀ ਚੌਕ ਵਿਚ ਆਪਣੇ ਪਵਿੱਤਰ ਸੀਸ ਦੀ ਬਲੀ ਦੇ ਕੇ ਕਲਜੁਗ ਦਾ ਵੱਡਾ ਸਾਕਾ ਕਰ ਵਿਖਾਇਆ।

*ਤਿਲਕ ਜੰਞੂ ਰਾਖਾ ਪ੍ਰਭ ਤਾਕਾ॥ ਕੀਨੋ ਬਡੋ ਕਲੂ ਮਹਿ ਸਾਕਾ॥*

. . . . . . . . . . . . . . . . . . . . . . . . . . . . . . . . . . . . . . . .

**ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰੁ ਸਿਰਰੁ ਨ ਦੀਆ॥**

**(ਪੰਨਾ ਦਸਮ ਗ੍ਰੰਥ ੫੪)**

## ਅਵਤਾਰ ਧਾਰਨ ਦਾ ਮਨੋਰਥ

ਪਿਤਾ ਜੀ ਦੀ ਸ਼ਹੀਦੀ ਤੋਂ ਉਤਪੰਨ ਹਾਲਾਤ ਤੋਂ ਘਬਰਾਏ ਨਹੀਂ ਸਗੋਂ ਬੜੀ ਦ੍ਰਿੜਤਾ, ਸਾਹਸ ਤੇ ਹੌਂਸਲੇ ਨਾਲ ਉਸ ਦਾ ਟਾਕਰਾ ਕੀਤਾ। ਸੰਸਾਰ ਨੂੰ ਆਪਣੇ ਆਉਣ ਦਾ ਮਨੋਰਥ ਧਰਮ ਰਾਖੀ, ਧਰਮ ਦੀ ਬ੍ਰਿਧੀ, ਸੰਤਾਂ ਦੀ ਰਖਿਆ 'ਤੇ, ਦੁਸ਼ਟ ਸਭਨ ਕੋ ਮੂਲ ਉਪਾਰਨਾ ਦਸਿਆ ਇਸ ਭਾਵ ਨੂੰ ਬਚਿੱਤ੍ਰ ਨਾਟਕ ਵਿਚ ਆਪਣੇ ਸ਼ਬਦਾਂ ਵਿਚ ਐਉਂ ਵਰਣਨ ਕੀਤਾ ਹੈ:-

*ਹਮ ਇਹ ਕਾਜ ਜਗਤ ਮੋ ਆਏ॥ ਧਰਮ ਹੇਤ ਗੁਰਦੇਵ ਪਠਾਏ॥*
*ਜਹਾਂ ਤਹਾਂ ਤੁਮ ਧਰਮ ਬਿਥਾਰੋ॥ ਦੁਸਟ ਦੋਖੀਯਨਿ ਪਕਰਿ ਪਛਾਰੋ ॥੪੨॥*
*ਯਾਹੀ ਕਾਜ ਧਰਾ ਹਮ ਜਨਮੰ॥ ਸਮਝ ਲੇਹੁ ਸਾਧੂ ਸਭ ਮਨਮੰ॥*
*ਧਰਮ ਚਲਾਵਨ ਸੰਤ ਉਬਾਰਨ॥ ਦੁਸ਼ਟ ਸਭਨ ਕੋ ਮੂਲ ਉਪਾਰਨ॥*
*(ਦਸਮ ਗ੍ਰੰਥ, ਪੰਨਾ ੫੭)*

ਇਸ ਮਨੋਰਥ ਦੀ ਪੂਰਤੀ ਲਈ ਸਾਰੇ ਭਾਰਤ ਵਿਚੋਂ ਹਿੰਦੂ ਜ਼ਾਤੀ ਦੇ ਹਰ ਵਰਗ ਦੇ ਮੁਖੀ ਨੇਤਾਵਾਂ ਦੀ ਇਕ ਇਕੱਤਰਤਾ ਬੁਲਾਈ ਜਿਸ ਵਿਚ ਆਪਣੇ ਉਪਰੋਕਤ ਮਨੋਰਥ ਪੱਤਰ ਦੀ ਰੋਸ਼ਨੀ ਵਿਚ ਅਮਲੀ ਕਦਮ ਪੁੱਟਣ ਦਾ ਪ੍ਰੋਗਰਾਮ ਉਲੀਕਣਾ ਸੀ। ਉਸ ਵਿਚ ਪਹਿਲੀ ਗੱਲ ਮੁਗਲ ਸਾਮਰਾਜ ਨਾਲ ਆਹਮੋ ਸਾਹਮਣੇ ਹੋ ਕੇ ਦੋ ਦੋ ਹੱਥ ਕਰਨ ਲਈ ਸਿੱਧੀ ਟੱਕਰ ਦੀ ਸ੍ਵੈਮਾਨ ਭਰੀ ਵੰਗਾਰ ਸੀ। ਅਣਖ ਤੇ ਗੈਰਤ ਦਾ ਜੀਵਨ ਜਿਊਣ ਲਈ - 'ਮੁਖ ਤੇ ਹਰਿ ਚਿਤ ਮੈ ਯੁੱਧ ਬਿਚਾਰੈ' ਦੇ ਰਾਹ ਤੇ ਤੁਰਨ ਲਈ ਤਿਆਰ ਹੋਣਾ ਸੀ।

ਭਾਰਤੀਆਂ ਦੀ ਦਸ਼ਾ-

ਉਪਰਲੇ ਇਕੱਠ 'ਚ ਵਪਾਰੀ ਤਬਕਾ ਤੇ ਕਮਜ਼ੋਰ ਦਿਲ ਬੰਦੇ ਮੁਗਲਾਂ ਨੂੰ ਬਾਜ ਤੇ ਆਪਣੇ ਆਪ ਨੂੰ ਚਿੜੀਆਂ ਸਮਝਦੇ ਸਨ, ਮੁਗ਼ਲਾਂ ਨੂੰ ਸ਼ੇਰ ਭਾਰਤੀਆਂ ਨੂੰ ਗਿੱਦੜਾਂ ਦੀ ਤੁਲਨਾ ਦਿੰਦੇ ਸਨ, ਜ਼ਾਲਮ ਸ਼ਹਿਨਸ਼ਾਹੀਅਤ ਵਿਰੁੱਧ ਲੜਨ ਦਾ ਨਾਹਰਾ ਸੁਣ ਕੇ ਘਾਬਰ ਉਠੇ ਤੇ ਆਖਣ ਲੱਗੇ:-

*ਕਾਮ ਹਮਾਰਾ ਤੋਲੇਂ ਤਕੜੀ॥ ਨੰਗੀ ਕਰਦ ਕਭੀ ਨਹੀਂ ਪਕੜੀ॥*
*ਚਿੜੀ ਉੜੇ ਡਰ ਸੇ ਮਰ ਜਾਂਹਿ॥ ਮੁਗਲਨ ਸੌ ਕੈਸੇ ਲੜ ਪਾਹਿ॥*

ਕਮਦਿਲੇ ਅਣਖਹੀਣ ਤੇ ਮੁਰਦਾ ਜ਼ਹਿਨੀਅਤ ਦੇ ਮਾਲਕਾਂ ਦੀ ਇਹ ਕਾਇਰਤਾ ਭਰੀ ਵਿਚਾਰ ਸੁਣ ਕੇ ਉਨ੍ਹਾਂ ਅੰਦਰ ਦਲੇਰੀ ਗ਼ੈਰਤ ਤੇ ਜਿਉਂਦੀ ਜਾਗਦੀ ਜ਼ਿੰਦਗੀ ਬਖਸ਼ਣ ਲਈ ਸੂਰਬੀਰਤਾ ਭਰੇ ਲਹਿਜੇ ਵਿਚ ਸ਼ੇਰ ਵਰਗੀ ਗਰਜਵੀਂ ਆਵਾਜ਼ ਵਿਚ ਆਪ ਨੇ ਐਉਂ ਫੁਰਮਾਇਆ:-

*ਚਿੜੀਆਂ ਤੋਂ ਮੈਂ ਬਾਜ ਤੁੜਾਊਂ॥ ਗਿੱਦੜਾਂ ਤੋਂ ਮੈਂ ਸ਼ੇਰ ਬਣਾਊਂ॥*
*ਸਵਾ ਲਾਖ ਸੇ ਏਕ ਲੜਾਊਂ॥ ਤਬੈ ਗੋਬਿੰਦ ਸਿੰਘ ਨਾਮ ਕਹਾਊਂ॥*

## ਵਿਦਵਾਨਾਂ ਦੀ ਕਦਰਦਾਨੀ

ਸਿੱਖ ਕੌਮ ਨੂੰ ਸ਼ਸਤ੍ਰ ਵਿਦਿਆ 'ਚ ਨਿਪੁੰਨ ਕਰਨ ਦੇ ਮਕਸਦ ਲਈ ਆਪਣੇ ਕੋਲ ਹਮੇਸ਼ਾਂ ਮਹਾਨ ਵਿਦਵਾਨ ਕਵੀਆਂ ਦਾ ਸਮਾਜ ਇਕੱਠਾ ਰਖਦੇ ਉਨ੍ਹਾਂ ਦੀ

ਗਿਣਤੀ ੫੨ ਲਿਖੀ ਹੈ। ਮਹਾਨ ਕਵੀ ਤੇ ਵਿਦਵਾਨ ਆਪ ਦੀ ਸਰਪ੍ਰਸਤੀ ਹੇਠ ਪਲਦੇ, ਮੌਲਦੇ ਤੇ ਸੁਰਖਿਅਤ ਰਹਿੰਦੇ ਸਨ। ਬਹੁਤੇ ਆਪਣੀ ਵਿਦਿਆ ਦੀ ਕਦਰਦਾਨੀ ਲਈ ਤੇ ਕੁਝਕੁ ਆਪਣੀ ਜੀਵਨ ਰਖਿਆ ਲਈ ਚਰਨਾਂ 'ਚ ਪੁੱਜੇ ਹੋਏ ਸਨ। ਜਿਨ੍ਹਾਂ ਵਿਚੋਂ ਭਾਈ ਨੰਦ ਲਾਲ ਜੀ ਇਕ ਸਨ। ਇਨ੍ਹਾਂ ਮਹਾਨ ਵਿਦਵਾਨਾਂ ਪਾਸੋਂ ਹਜ਼ੂਰ ਨੇ ਸੰਸਕ੍ਰਿਤ ਤੇ ਫ਼ਾਰਸੀ ਪੁਸਤਕਾਂ ਦੇ ਅਨੁਵਾਦ ਕਰਵਾਏ ਜਾਂ ਮੌਲਕ ਰਚਨਾਵਾਂ ਲਿਖਵਾਈਆਂ। ਸਤਿਗੁਰੂ ਜੀ ਆਪ ਵੀ ਸੰਸਕ੍ਰਿਤ, ਫ਼ਾਰਸੀ, ਹਿੰਦੀ ਤੇ ਪੰਜਾਬੀ ਦੇ ਮਹਾਨ ਗਿਆਤਾ ਸਨ, ਤੇ ਆਪ ਦੀਆਂ ਬ੍ਰਿਜ ਭਾਸ਼ਾ ਪੰਜਾਬੀ ਤੇ ਫ਼ਾਰਸੀ ਦੀਆਂ ਰਚਨਾਵਾਂ ਦੇ ਟਾਕਰੇ ਦੀ ਕੋਈ ਵੀ ਰਚਨਾਂ ਹੁਣ ਤੱਕ ਨਹੀਂ ਲਿਖੀ ਗਈ। ਸ੍ਰੀ ਅਨੰਦਪੁਰ ਸਾਹਿਬ ਤੇ ਸ੍ਰੀ ਪਾਉਂਟਾ ਸਾਹਿਬ ਰਹਿਣ ਸਮੇਂ ਲਿਖੀ ਗਈ ਕਾਵਿ ਸਮੱਗਰੀ ਨੂੰ ਬਰੀਕ ਅੱਖਰਾਂ ਵਿਚ ਲਿਖੇ ਜਾਣ ਤੇ ਬਾਵਜੂਦ ਕਾਗਜ਼ਾਂ ਦਾ ਤੋਲ ਨੌਂ ਮ:ਣ ਸੀ। ਉਸ ਗ੍ਰੰਥ ਦਾ ਨਾਮ ਸਤਿਗੁਰਾਂ ਨੇ ਵਿਦਿਆਧਰ ਜਾਂ ਵਿਦਿਆ ਸਾਗਰ ਰਖਿਆ।

*ਨਾਮ ਗ੍ਰੰਥ ਕੋ ਵਿਦਿਆ ਸਾਗਰ। ਰਾਖਨ ਕੀਨ ਸ੍ਰੀ ਗੁਰ ਨਾਗਰ।*

ਵਿਦਵਾਨ ਕਵੀਆਂ ਨੂੰ ਉਨ੍ਹਾਂ ਦੇ ਕੀਤੇ ਕੰਮ ਜਾਂ ਇਨਾਮ ਵਜੋਂ ਬਹੁਤ ਸਾਰੇ ਕੀਮਤੀ ਸਾਮਾਨ ਤੇ ਵੱਡੀਆਂ ਰਕਮਾਂ ਨਾਲ ਝੋਲੀਆਂ ਭਰ ਦਿੱਤੀਆਂ ਜਾਂਦੀਆਂ ਸਨ ਤੇ ਕਈ ਵਾਰ ਤਾਂ ਉਨ੍ਹਾਂ ਦੇ ਕਈ ਜਨਮਾਂ ਦੇ ਦਰਿਦ੍ਰ ਦਾ ਸਦਾ ਲਈ ਨਾਮੋ-ਨਿਸ਼ਾਨ ਹੀ ਮਿਟਾ ਦਿੱਤਾ ਜਾਂਦਾ ਸੀ। ਜਿਵੇਂ ਕਿ ਮਹਾਂਭਾਰਤ ਦੇ ਕਰਨ ਪਰਬ ਦਾ ਸੰਸਕ੍ਰਿਤ ਤੋਂ ਬ੍ਰਿਜ ਭਾਸ਼ਾ ਵਿਚ ਅਨੁਵਾਦ ਕਰਨ ਦੇ ਬਦਲੇ 'ਹੰਸ ਰਾਮ' ਕਵੀ ਨੂੰ ਸੱਠ ਹਜ਼ਾਰ (੬੦,੦੦੦) ਕਦਰਦਾਨੀ ਵਜੋਂ ਹੀ ਦੇ ਦਿੱਤੇ। ਜਿਸ ਦਾ ਪਤਾ ਕਵੀ ਜੀ ਨੇ ਆਪ ਐਉਂ ਦਿੱਤਾ ਹੈ:-

*ਪ੍ਰਿਥਮ ਕ੍ਰਿਪਾ ਕਰ ਰਾਖ ਕਰਿ, ਗੁਰ ਗੋਬਿੰਦ ਉਦਾਰ।*
*ਟਕਾ ਕਰੇ ਬਖਸ਼ਿਸ਼ ਤਬੈ, ਮੋਕੋ ਸਾਠ ਹਜ਼ਾਰ।*
*ਤਾ ਕੋ ਆਯਸ ਪਾਇਕੇ ਕਰਣ ਪਰਬ ਮੈ ਕੀਨ।*
*ਭਾਖਾ ਅਰਥ ਵਿਚਿਤ੍ਰ ਕਰ ਸੁਨੇ ਸੁ ਕਵਿ ਪ੍ਰਬੀਨ।*

ਅਨੰਦਪੁਰ ਦਾ ਵੱਡਾ ਜ਼ੰਗ ਛਿੜਨ ਤੋਂ ਪਹਿਲਾਂ ਗੁਰੂ ਜੀ ਨੇ ਆਪਣੇ ਸਾਰੇ ਵਿਦਵਾਨ ਤੇ ਕਵੀ ਬੁਲਾ ਕੇ ਉਨ੍ਹਾਂ ਨੂੰ ਨਕਦ ਰੁਪਏ, ਬਸਤ੍ਰ, ਘੋੜੇ ਤੇ ਹਾਥੀਆਂ ਤੱਕ ਦਾ ਦਾਨ ਦਿੱਤਾ ਤੇ ਉਨ੍ਹਾਂ ਨੂੰ ਆਪੋ ਆਪਣੀ ਮਰਜ਼ੀ ਦੇ ਟਿਕਾਣਿਆਂ ਤੇ ਪੁਚਾਉਣ ਦਾ ਵੀ ਨਾਲ ਪ੍ਰਬੰਧ ਕਰਕੇ ਪਿਆਰ ਨਾਲ ਖੁਸ਼ੀ ਖੁਸ਼ੀ ਵਿਦਾ ਕਰ ਦਿੱਤਾ, ਉਸ ਸਮੇਂ ਚਲੇ ਜਾ ਰਹੇ ਕਵੀ ਸਮਾਜ ਵਲੋਂ ਜੋ ਗੁਰੂ ਜੱਸ ਵਰਣਨ ਕੀਤਾ ਗਿਆ ਉਸ ਦਾ ਇਕ ਨਮੂਨਾ ਕਵੀ 'ਹੰਸ ਰਾਮ' ਦਾ ਇਕ ਛੰਦ ਲਿਖਿਆ ਮਿਲਦਾ ਹੈ ਜੋ ਇਸ ਪ੍ਰਕਾਰ ਹੈ:-

*ਦੁਦੰਭੀ ਪੁੰਕਾਰੇ ਬਾਜੇ ਮਾਨੋ ਜਲ ਧਰ ਗਾਜੇ,*
*ਗਜਤ ਨਿਸ਼ਾਨ ਭਯ ਭਾਨ ਛਿਪੇ ਜਾਤ ਹੈਂ।*
*ਹਾਥਨਿ ਸੇ ਹਲਕਾ ਹਜਾਰਨਿ ਗਨੇ ਕੌ ਹਯ,*
*ਜਟਤ ਜਵਾਹਰ ਲੇ ਜਗਮਗ ਗਾਤ ਹੈਂ,*
*ਕੌਰ ਸਾਜੇ ਜੇ ਕਰਨਾਲਨ ਕੌ ਸ਼ੋਰ ਸੁਨੇ,*
*ਸੰਕਤਿ ਸੁਰੇਸ਼ ਔਰ ਨਰੇਸ਼ ਬਿਲਖਾਤ ਹੈਂ।*
*ਹੰਸ ਰਾਮ ਕਹਿਤ, ਬਿਰਾਜੋ, ਜਿਨ ਭਾਜੋ,*
*ਗੁਰ ਗੋਬਿੰਦ ਕੋ ਮਾਂਗੇ, ਕਵਿ ਰਾਜ ਚਲੇ ਜਾਤ ਹੈਂ।*

ਉਪਰੋਕਤ ਦੋ ਉਦਾਹਰਣਾਂ ਤੋਂ ਹਜ਼ੂਰ ਦੀ ਵਿਦਵਾਨਾਂ ਦੀ ਕਦਰਦਾਨੀ ਦਾ ਮਹਾਨ ਝਲਕਾਰਾ ਵਜਦਾ ਹੈ ਜਿਸ ਦੀ ਮਿਸਾਲ ਸੰਸਾਰ ਵਿਚ ਟੋਲਿਆਂ ਵੀ ਨਹੀਂ ਲੱਭ ਸਕਦੀ।

## ਖ਼ਾਲਸੇ ਦੀ ਸਾਜਨਾ

ਆਪ ਨੂੰ ਸੰਸਾਰ ਵਿਚ ਭੇਜਣ ਸਮੇਂ ਅਕਾਲ ਪੁਰਖ ਨੇ ਇਕ ਨਵੇਂ ਪੰਥ ਦੀ ਸਿਰਜਣਾ ਦਾ ਕੰਮ ਵੀ ਆਪ ਦੇ ਜ਼ਿੰਮੇ ਲਗਾਇਆ ਸੀ :- ਅਕਾਲ ਪੁਰਖ ਬਾਚ॥ ਚੌਪਈ॥

*ਮੈਂ ਅਪਨਾ ਸੁਤ ਤੋਹਿ ਨਿਵਾਜਾ॥ ਪੰਥੁ ਪ੍ਰਚੁਰ ਕਰਬੇ ਕੱਹ ਸਾਜਾ॥*

*(ਦਸਮ ਗ੍ਰੰਥ, ਪੰਨਾ ੫੭)*

ਇਸ ਹੁਕਮ ਮੁਤਾਬਕ ਆਪ ਨਵੇਂ ਪੰਥ ਦੀ ਰੂਪ ਰੇਖਾ ਤਿਆਰ ਕਰਨ ਵਿਚ ਕਈ ਸਾਲ ਰੁੱਝੇ ਰਹੇ ਤੇ ਅੰਤ ੧੭੫੬ ਈ: ਦੀ ਵਿਸਾਖੀ ਦੇ ਭਾਰੀ ਇਕੱਠ ਵਿਚ ਜੋ ਵਿਸ਼ੇਸ਼ ਸੱਦੇ ਪੱਤਰਾਂ ਰਾਹੀਂ ਬੁਲਾਇਆ ਗਿਆ ਸੀ ਸਿੰਘਾਸਣ ਦੇ ਖੜੇ ਹੋ ਕੇ ਭਰੇ ਦੀਵਾਨ ਵਿਚੋਂ ਇਕ ਇਕ ਕਰਕੇ ਪੰਜ ਸੀਸ ਜੋ ਨੰਬਰ ਵਾਰ ਭਾਈ ਦਇਆ ਰਾਮ ਖੱਤਰੀ ਲਾਹੌਰ, ਭਾਈ ਧਰਮ ਦਾਸ ਜੱਟ ਹਸਤਨਾਪੁਰ, ਭਾਈ ਹਿੰਮ੍ਰਤ ਰਾਮ ਝੀਵਰ ਜਗਨ ਨਾਥ, ਭਾਈ ਮੁਹਕਮ ਚੰਦ ਛੀਂਬਾ ਦੁਆਰਕਾ, ਤੇ ਭਾਈ ਸਾਹਿਬ ਚੰਦ ਨਾਈ ਬਿਦਰ-ਨੇ ਖੜੇ ਹੋ ਕੇ ਸੀਸ ਭੇਟ ਕੀਤੇ। ਇਨ੍ਹਾਂ ਪੰਜਾਂ ਸਿੱਖਾਂ ਨੂੰ 'ਪਿਆਰੇ' ਦਾ ਖਿਤਾਬ ਬਖਸ਼ਿਆ ਆਪਣੇ ਹੱਥਾਂ ਨਾਲ ਪੰਜ ਬਾਣੀਆਂ ਪੜ੍ਹ ਕੇ ਖੰਡਾ ਫੇਰ ਕੇ ਬਣਾਇਆ ਹੋਇਆ ਅੰਮ੍ਰਿਤ ਇਨ੍ਹਾਂ ਪੰਜਾਂ ਨੂੰ ਛਕਾਇਆ ਤੇ ਇਨ੍ਹਾਂ ਨੂੰ ਸਿੰਘ ਪਦਵੀ ਬਖਸ਼ੀ। ਇਸ ਖੰਡੇ ਦੇ ਅੰਮ੍ਰਿਤ ਦੀ ਅਹਿਮੀਅਤ ਨੂੰ ਹਰ ਇਕ ਦੇ ਦਿਲ ਦਿਮਾਗ ਦੇ ਹਰ ਜ਼ੱਰੇ 'ਚ ਦ੍ਰਿੜ ਕਰਾਣ ਲਈ ਉਨ੍ਹਾਂ ਹੀ ਪੰਜਾਂ ਪਿਆਰਿਆਂ ਤੋਂ ਉਸੇ ਬਿਧੀ ਨਾਲ ਅੰਮ੍ਰਿਤ ਤਿਆਰ ਕਰਵਾ ਕੇ ਛਕਿਆ

ਤੇ ਐਉਂ 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਅਖਵਾਇਆ। ਹਰ ਅੰਮ੍ਰਿਤਧਾਰੀ ਸਿੰਘ ਦੇ ਅੰਦਰ ਸਵਾ ਲੱਖੀ ਖ਼ਾਲਸਾ ਹੋਣ ਦਾ ਅਹਿਸਾਸ ਜਗਾਇਆ। ਇਕ ਸਿੰਘ ਲਈ ਸਵਾ ਲੱਖ ਦਾ ਖ਼ਾਲਸਈ ਬੋਲਾ ਵੀ ਸਵਾ ਲੱਖ ਨਾਲ ਇਕ ਦੇ ਲੜਨ ਦਾ ਹੀ ਪ੍ਰਤੀਕ ਹੈ। ਸਾਰਿਆਂ ਨੂੰ ਇਕੋ ਬਾਟੇ ਵਿਚ ਅੰਮ੍ਰਿਤ ਪਿਲਾ ਕੇ ਜੁਗਾਂ ਪੁਰਾਣੀ ਛੂਤ ਛਾਤ, ਭਰਮ ਵਹਿਮ ਤੇ ਜ਼ਾਤੀ ਭੇਦ ਭਾਵ ਦੀਆਂ ਡੂੰਘੀਆਂ ਜੜ੍ਹਾਂ ਸਦਾ ਲਈ ਕੱਟ ਸੁੱਟੀਆਂ। ਆਪਣੀ ਰਚਨਾਂ ਤੋਂ ਆਦਰਸ਼ਕ ਖ਼ਾਲਸੇ ਦੇ ਲੱਛਣ ਐਉਂ ਕਹੇ:-

ਸ੍ਰੀ ਮੁਖਵਾਕ ਪਾਤਸ਼ਾਹੀ ੧੦॥ ਸਵੈਯਾ ॥

***ਜਾਗਤਿ ਜੋਤ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕ ਨ ਆਨੈ॥***
***ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ ਗੋਰ ਮੜ੍ਹੀ ਮਟ ਭੂਲ ਨ ਮਾਨੈ॥***
***ਤੀਰਥ ਦਾਨ ਦਇਆ ਤਪ ਸੰਜਮ, ਏਕ ਬਿਨਾ ਨਹਿ ਏਕ ਪਛਾਨੈ॥***
***ਪੂਰਨ ਜੋਤ ਜਗੈ ਘਟ ਮੈ, ਤਬ ਖ਼ਾਲਸ ਤਾਹਿ ਨਖਾਲਸ ਜਾਨੈ॥ ੧ ॥***

(ਦਸਮ ਗ੍ਰੰਥ, ਪੰਨਾ ੭੧੨)

ਖ਼ਾਲਸੇ ਨੂੰ ਪੰਜ ਕਕਾਰਾਂ ਦਾ ਧਾਰਨੀ, ਚਾਰ ਬੱਜਰ ਕੁਰਹਿਤਾਂ ਦਾ ਤਿਆਗੀ, ਪੰਜ ਬਾਣੀਆਂ ਦਾ ਨਿਤਨੇਮੀ, ਮੂਲ ਮੰਤ੍ਰ ਦਾ ਜਾਪਕ ਤੇ ਗੁਰਮੰਤ੍ਰ ਦਾ ਨਾਮ ਅਭਿਆਸੀ ਯੋਧਾ ਬਣਾਇਆ ਇਸੇ ਲਈ ਰਹਿਤ ਨਾਮਿਆਂ ਵਿਚ ਖਾਲਸੇ ਦੇ ਗੁਣਾਂ ਦਾ ਐਉਂ ਉਲੇਖ ਕੀਤਾ ਮਿਲਦਾ ਹੈ:-

***ਖਾਲਸਾ ਸੋਇ ਜੋ ਨਿੰਦਾ ਤਿਆਗੈ॥ ਖਾਲਸਾ ਸੋਇ ਲੜੇ ਹੁਇ ਆਗੈ॥ ੪੪ ॥***
***ਖਾਲਸਾ ਸੋਇ ਪਰਦ੍ਰਿਸਟਿ ਕੋ ਤਿਆਗੈ॥ ਖਾਲਸਾ ਸੋਇ ਨਾਮ ਰਤ ਲਾਗੈ॥ ੪੭ ॥***
***ਖਾਲਸਾ ਸੋਇ ਨਿਰਧਨ ਕੋ ਪਾਲੈ॥ ਖਾਲਸਾ ਸੁਇ ਦੁਸ਼ਟ ਕੋ ਗਾਲੈ॥ ੫੦ ॥***

*(ਤਨਖ਼ਾਹ ਨਾਮਾ ਭਾਈ ਨੰਦ ਲਾਲ ਜੀ)*

ਪੰਜ ਕਕਾਰਾਂ ਦੀ ਰਹਿਤ ਨੂੰ ਸ਼ੇਰ ਦਾ ਬੁਰਕਾ ਕਰਾਰ ਦਿੱਤਾ। ਪੰਜਾਂ ਤਿਆਰ ਬਰ ਤਿਆਰ ਸਿੰਘਾਂ ਨੂੰ ਆਪਣਾ ਰੂਪ ਕਿਹਾ ਤੇ ਉਨ੍ਹਾਂ ਨੂੰ ਅੱਗੋਂ ਅੰਮ੍ਰਿਤ ਛਕਾਣ ਤੇ ਨਾਮ ਦੇਣ ਦਾ 'ਗੁਰੂ ਕਰਤੱਵ' ਸੌਂਪਿਆ ਤੇ ਵਰਦਾਨ ਦਿੱਤਾ-

***ਰਹਿਤ ਸਹਿਤ ਜਿਹ ਪਾਚਉਂ ਮਿਲੇ, ਮਮ ਸਰੂਪ ਤਿਹੇ ਜਾਨੋ ਭਲੇ॥***

ਰਹਿਤ ਦੀ ਧਾਰਨਾ ਤੇ ਵਧੇਰੇ ਜ਼ੋਰ ਦਿੱਤਾ। ਕਰਨੀ ਹੀਣ ਨੂੰ ਸਿੱਖੀ ਪਰਵਾਨ ਨਹੀਂ ਕਰਦੀ, ਸਿੱਖ ਨਾਲੋਂ ਸਿੱਖ ਦੀ ਰਹਿਤ ਨੂੰ ਵਧੇਰੇ ਮਹਾਨਤਾ ਦਿੱਤੀ ਹੈ ਤੇ ਪਿਆਰ ਕੀਤਾ ਹੈ:-

***ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ॥............***
***ਰਹਿਣੀ ਰਹੈ ਸੋਈ ਸਿਖ ਮੇਰਾ॥ ਉਹ ਸਾਹਿਬ ਮੈਂ ਉਸ ਕਾ ਚੇਰਾ ॥***

ਖ਼ਾਲਸਾ ਨੇ ਵੀ ਗੁਰੂ ਜੀ ਦੇ ਬਚਨਾਂ ਤੇ ਉਹ ਫੁਲ ਚਾੜ੍ਹੇ ਕਿ ਦੁਨੀਆਂ ਦੰਗ ਰਹਿ ਗਈ। ਖ਼ਾਲਸੇ ਦੀਆਂ ਆਪਾ ਵਾਰੂ ਕੁਰਬਾਨੀਆਂ ਤੇ ਆਗਿਆ ਪਾਲਣ ਦੇ ਗੁਣ ਨੇ ਸਤਿਗੁਰਾਂ ਨੂੰ ਪੂਰਨ ਪ੍ਰਸੰਨ ਕਰ ਲਿਆ। ਖਾਲਸੇ ਨੇ ਜਦ ਗੁਰੂ ਜੀ ਤੋਂ ਆਪਾ ਘੋਲ ਘੁਮਾਇਆ ਤਾਂ ਗੁਰੂ ਜੀ ਨੇ ਆਪ ਸਾਰਾ ਸਰਬੰਸ ਤੇ ਆਪਾ ਖਾਲਸੇ ਤੋਂ ਵਾਰ ਸੁੱਟਿਆ। ਕੋਈ ਵੀ ਐਸਾ ਗੁਣ ਜਾਂ ਵਸਤੂ ਨਹੀਂ ਰਹੀ ਜੋ ਹਜ਼ੂਰ ਨੇ ਖਾਲਸੇ ਨੂੰ ਨਾ ਬਖਸ਼ੀ ਹੋਵੇ। ਖਾਲਸੇ ਦੀ ਉਸਤਤ ਵਿਚ ਹੀ ਹਜ਼ੂਰ ਦੇ ਮਹਾਂਵਾਕ ਹਨ:-

*ਸ੍ਵੈਯਾ - ਜੁੱਧ ਜਿਤੇ ਇਨ ਹੀ ਕੇ ਪ੍ਰਸਾਦਿ, ਇਨ ਹੀ ਕੇ ਪ੍ਰਸਾਦਿ ਸੁ ਦਾਨ ਕਰੇ॥*
*ਅਘ ਅਉਘ ਟਰੈ ਇਨ ਹੀ ਕੇ ਪ੍ਰਸਾਦਿ, ਇਨ ਹੀ ਕੀ ਕ੍ਰਿਪਾ ਫੁਨ ਧਾਮ ਭਰੇ॥*
*ਇਨ ਹੀ ਕੇ ਪ੍ਰਸਾਦਿ ਸੁ ਬਿਦਿਆ ਲਈ, ਇਨ ਹੀ ਕੀ ਕ੍ਰਿਪਾ ਸਭ ਸ਼ੱਤ੍ਰੂ ਮਰੇ॥*
*ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ, ਨਹੀ ਮੋਸੋ ਗਰੀਬ ਕਰੋਰ ਪਰੇ॥ ੨॥*
*ਸੇਵ ਕਰੀ ਇਨ ਹੀ ਕੀ ਭਾਵਤ, ਅਉਰ ਕੀ ਸੇਵ ਸੁਹਾਤ ਨ ਜੀਕੋ॥*
*ਦਾਨ ਦਯੋ ਇਨ ਹੀ ਕੋ ਭਲੋ, ਅਰੁ ਆਨ ਕੋ ਦਾਨ ਨ ਲਾਗਤ ਨੀਕੋ॥*
*ਆਗੈ ਫਲੈ ਇਨਹੀ ਕੋ ਦਯੋ, ਜਗ ਮੈ ਜਸੁ, ਅਉਰ ਦਯੋ ਸਭ ਫੀਕੋ॥*
*ਮੋ ਗ੍ਰਿਹਿ ਮੈ ਮਨ ਤੇ ਤਨ ਤੇ ਸਿਰ ਲਉ ਧਨਹੈ, ਸਭ ਹੀ ਇਨ ਹੀ ਕੋ॥*

(ਦਸਮ ਗ੍ਰੰਥ, ਪੰਨਾ ੭੧੬)

ਸਰਬ ਲੋਹ ਗ੍ਰੰਥ ਵਿਚ ਤਾਂ ਇਸ ਤੋਂ ਵੀ ਅੱਗੇ ਚਲ ਕੇ ਆਪਣੇ ਤੇ ਖਾਲਸੇ ਵਿਚ ਕੋਈ ਭਿੰਨ ਭੇਤ ਰਹਿਣ ਹੀ ਨਹੀਂ ਦਿੱਤਾ ਹੋਰ ਤਾਂ ਹੋਰ ਖਾਲਸੇ ਨੂੰ ਆਪਣਾ ਪੂਰਾ ਸਤਿਗੁਰੂ ਕਹਿ ਦਿੱਤਾ ਹੈ। ਖਾਲਸੇ ਦੇ ਪਿਆਰ ਨਾਲ ਛਲਕਦੇ ਦਿਲ ਨਾਲ ਕਹਿੰਦੇ ਹਨ:-

**ਖ਼ਾਲਸਾ ਮੇਰੋ ਰੂਪ ਹੈ ਖ਼ਾਸ। ਖ਼ਾਲਸੇ ਮਹਿ ਹੌ ਕਰੋ ਨਿਵਾਸ।....**
**ਖ਼ਾਲਸਾ ਮੇਰੋ ਸਤਿਗੁਰ ਪੂਰਾ। ਖ਼ਾਲਸਾ ਮੇਰੋ ਸਜਣ ਸੂਰਾ।**
..................................................................
**ਹੌ ਖ਼ਾਲਸੇ ਕੋ ਖ਼ਾਲਸਾ ਮੇਰੋ। ਓਤ ਪੋਤਿ ਸਾਗਰ ਬੂੰਦੇਰੋ।**

## ਜ਼ਫ਼ਰ ਨਾਮਹ

ਇਹ ਹਜ਼ੂਰ ਦੀ ਫ਼ਾਰਸੀ ਕ੍ਰਿਤ ਹੈ ਜਿਸ ਰਾਹੀਂ ਔਰੰਗਜ਼ੇਬ ਨੂੰ ਉਸ ਦੇ ਤੇ ਉਸ ਦੇ ਕਰਿੰਦਿਆਂ ਵੱਲੋਂ ਕੀਤੇ ਗਏ ਜ਼ੁਲਮ ਤੇ ਛਲ ਵਲਾਂ ਤੋਂ ਪਰਦਾ ਲਾਹਿਆ ਹੈ। ਚਮਕੌਰ ਦਾ ਜੰਗ ਹਜ਼ੂਰ ਦੇ ਸਾਹਸ ਧੀਰਜ, ਦ੍ਰਿੜ੍ਹਤਾ ਤੇ ਅਡੋਲਤਾ ਦਾ ਮਹਾਨ ਚਿੰਨ ਹੈ। ੪੦ ਭੁੱਖੇ ਸਿੰਘਾਂ ਤੇ ਦਸ ਲੱਖ ਦੀ ਗਿਣਤੀ ਦੀ ਬੇ-ਖ਼ਬਰੀ ਆ ਪਈ ਤੁਰਕੀ ਫ਼ੌਜ ਦਾ

ਟਾਕਰਾ ਕਰਵਾਉਣਾ ਕਰਾਮਾਤ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ:-

*ਗੁਰਸਨਹ ਚਿ ਕਾਰੇ ਕੁਨਦ ਚਿਹਲ ਨਰ॥*
*ਕਿ ਦਹ ਲਖ ਬਰਾਯਦ ਬਰੋਬੇਖ਼ਬਰ॥ ੧੯॥*

ਔਰੰਗਜ਼ੇਬ ਨੇ ਕਿਹਾ ਸੀ ਕਿ ਤੁਹਾਡੀ ਗੁਰ ਗੱਦੀ ਫ਼ਕੀਰਾਂ ਤੇ ਤਿਆਗੀਆਂ ਦੀ ਗੱਦੀ ਸੀ ਤੁਹਾਨੂੰ ਤਲਵਾਰ ਚੁੱਕਣੀ ਕਿਸੇ ਤਰ੍ਹਾਂ ਵੀ ਜਾਇਜ਼ ਨਹੀਂ ਸੀ ਤਾਂ ਹਜ਼ੂਰ ਨੇ ਉਤਰ ਬਖਸ਼ਿਆ:-

*ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ॥*
*ਹਲਾਲ ਅਸਤੁ ਬੁਰਦਨ ਬ-ਸ਼ਮਸ਼ੇਰ ਦਸਤ॥*

(ਦਸਮ ਗ੍ਰੰਥ, ਪੰਨਾ ੧੩੯੦ ਜ਼ਫਰਨਾਮਹ ਸ਼ੇਅਰ ਨੰ: ੨੨)

ਅਰਥਾਤ ਜਦੋਂ ਕੋਈ ਕੰਮ ਹੋਰ ਸਾਰੇ ਹੀਲੇ ਤੇ ਬਹਾਨਿਆਂ ਤੋਂ ਲੰਘ ਜਾਵੇ ਤਾਂ ਤਲਵਾਰ ਦੇ ਕਬਜ਼ੇ ਤੇ ਹੱਥ ਲੈ ਜਾਣਾ ਹੱਕ ਬਣ ਜਾਂਦਾ ਹੈ।

ਤੁਹਾਡੇ ਚਾਰੇ ਸਾਹਿਬਜ਼ਾਦੇ ਸ਼ਹੀਦ ਹੋ ਚੁੱਕੇ ਹਨ ਅਗੋਂ ਤੁਹਾਡਾ ਪ੍ਰੋਗਰਾਮ ਕੌਣ ਜਾਰੀ ਰਖੇਗਾ? ਇਸ ਪ੍ਰਸ਼ਨ ਦਾ ਢੁਕਵਾਂ ਉੱਤਰ ਦੇਂਦਿਆਂ ਫੁਰਮਾਇਆ:-

*ਚਿਹਾ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ॥*
*ਕਿ ਬਾਕੀ ਬਮਾਂਦਸਤੁ ਪੇਚੀਦਹ ਮਾਰ ੧੮॥*

*(ਦਸਮ ਗ੍ਰੰਥ, ਪੰਨਾ ੧੩੯੨, ਜ਼ਫਰਨਾਮਹ ਸ਼ੇਅਰ ਨੰ:੭੮)*

ਅਰਥਾਤ ਕੀ ਹੋਇਆ ਜੇ ਚਾਰ ਬਾਲ ਮਾਰੇ ਗਏ ਕਿਉਂ ਜੋ ਕੁੰਡਲੀਆਂ ਸੱਪ (ਖ਼ਾਲਸਾ ਪੰਥ) ਅਜੇ ਬਾਕੀ ਬਚਿਆ ਹੋਇਆ ਹੈ।

## ਪੁੱਤਰਾਂ ਦੀ ਕੁਰਬਾਨੀ

ਦੋ ਵੱਡੇ ਸਾਹਿਬਜ਼ਾਦਿਆਂ ਨੂੰ ੧੭ ਤੇ ੧੮ ਸਾਲ ਦੀ ਉਮਰ ਵਿਚ ਚਮਕੌਰ ਦੇ ਜੰਗ ਅੰਦਰ ਅੱਖਾਂ ਸਾਹਵੇਂ ਛਾਨਣੀ ਤੇ ਟੋਟੇ ਟੋਟੇ ਹੁੰਦਿਆਂ ਆਪਣੀਆਂ ਅੱਖਾਂ ਨਾਲ ਤੱਕਿਆ, ਛੋਟੇ ਸਾਹਿਬਜ਼ਾਦਿਆਂ ਨੂੰ ਜ਼ਾਲਮ ਹੁਕਮਰਾਨਾਂ ਵੱਲੋਂ ਬੜੀ ਬੇਦਰਦੀ ਨਾਲ ਨੀਂਹਾਂ ਵਿਚ ਚਿਣਕੇ ਕਤਲ ਕਰਨ ਦੀਆਂ ਹਿਰਦੇ ਵੇਧਕ ਖ਼ਬਰਾਂ ਸੁਣ ਕੇ ਵੀ ਕਰਤਾਰ ਦਾ ਸ਼ੁਕਰ ਕਰਨ ਦਾ ਜਿਗਰਾ ਕੇਵਲ ਕਲਗੀਧਰ ਜੀ ਦੇ ਹੀ ਹਿੱਸੇ ਆਇਆ ਸੀ। ਪੁੱਤਰਾਂ ਦੇ ਵਿਛੋੜੇ ਦਾ ਦੁੱਖ ਆਪ ਨੂੰ ਆਪਣੀ ਮੰਜ਼ਲ ਵੱਲੋਂ ਨਾ ਮੋੜ ਸਕਿਆ ਤੇ ਨਾ ਤੋੜ ਸਕਿਆ। ਇਹ ਵਾਕਿਆ ਆਪ ਜੀ ਦੀ ਬੇਪਨਾਹ, ਹਿੰਮਤ, ਜਜ਼ਬੇ, ਅਡੋਲਤਾ ਤੇ ਸਾਹਸ ਦੀ ਮੂੰਹ ਬੋਲਦੀ ਤਸਵੀਰ ਹੈ। ਪੁੱਤਰਾਂ ਦੇ ਵਿਛੋੜੇ ਦੇ ਦੁੱਖਾਂ ਦਰਦਾਂ ਨੂੰ ਤਕੋ, ਸ੍ਰੀ ਰਾਮ ਚੰਦਰ ਜੀ ਦੇ ਬਨਬਾਸ ਨੂੰ ਚਲ ਪੈਣ ਤੇ ਵਿਛੋੜਾ ਨਾ ਬਰਦਾਸ਼ਤ ਕਰਦਿਆਂ ਪਿਤਾ ਦਸਰਥ ਨੇ ਮਹੱਲ

ਤੋਂ ਡਿੱਗਕੇ ਆਤਮ ਹੱਤਿਆ ਕਰ ਲਈ। ਸ੍ਰੀ ਰਾਮ ਚੰਦਰ ਜੀ ਦੇ ਧਾਰਮਿਕ ਉਪਦੇਸ਼ਟਾ ਸ੍ਰੀ ਵਿਸ਼ਸ਼ਟ ਮੁਨੀ ਜੀ ਨੇ ਜਦ ਆਪਣੇ ੧੦੧ ਪੁੱਤਰਾਂ ਦੇ ਮਾਰੇ ਜਾਣ ਦੀ ਖ਼ਬਰ ਸੁਣੀ ਤਾਂ ਉਸ ਨੇ ਸਤਿਲੁਜ ਤੇ ਬਿਆਸ ਦਰਿਆ 'ਚ ਡੁੱਬ ਮਰਨ ਦੇ ਭਰਪੂਰ ਯਤਨ ਕੀਤੇ। ਦ੍ਰੋਣਾਚਾਰਜ ਨੇ ਮਹਾਂਭਾਰਤ ਦੇ ਜੰਗ ਵਿਚ ਆਪਣੇ ਪੁੱਤਰ ਅਸਥਾਮਾਂ ਦੇ ਮਰਨ ਦੀ ਗ਼ਲਤ ਖ਼ਬਰ ਸੁਣ ਨਾ ਸਹਾਰਦਿਆਂ ਹੋਇਆਂ ਪ੍ਰਾਣ ਦੇ ਦਿੱਤੇ। ਇਬਰਾਹੀਮ ਪੈਗੰਬਰ ਖ਼ੁਦਾ ਨੂੰ ਪੁੱਤਰ ਦੀ ਬਲੀ ਦੇਣ ਲੱਗਿਆਂ ਅੱਖਾਂ ਨਾਲ ਤੱਕ ਨਾ ਸਕਿਆ ਅੱਖਾਂ ਤੇ ਪੱਟੀ ਬੰਨ੍ਹ ਲਈ। ਪਰ ਧੰਨ ਸਤਿਗੁਰੂ ਕਲਗੀਧਰ ਜੀ ਜਿਨ੍ਹਾਂ ਦੋਹਾਂ ਪੁੱਤਰਾਂ ਨੂੰ ਅੱਖਾਂ ਨਾਲ ਸਾਹਵੇਂ ਕੁਰਬਾਨ ਹੁੰਦਿਆਂ ਦੇਖਿਆ ਤੇ ਦੋਹਾਂ ਨੂੰ ਨੀਂਹਾਂ 'ਚ ਚਿਣਕੇ ਬੇਰਹਿਮੀ ਨਾਲ ਕਤਲ ਦੀ ਦੁਖਦਾਈ ਖ਼ਬਰ ਸੁਣੀ ਪਰ ਕੀ ਮਜਾਲ ਜੋ ਅੱਖਾਂ 'ਚ ਕੋਈ ਪਾਣੀ ਦਾ ਟੇਪਾ ਡਿੱਗਿਆ ਹੋਵੇ ਸਗੋਂ ਕਰਤਾਰ ਦੀ ਰਹਿਮਤ ਸਮਝ ਕੇ ਸ਼ੁਕਰ ਕੀਤਾ। ਛੋਟੇ ਪੁੱਤਰਾਂ ਦੀ ਸ਼ਹਾਦਤ ਅਜੇ ਨਹੀਂ ਸੀ ਹੋਈ।

*ਕਰੀ ਅਰਦਾਸ ਸਤਿਗੁਰੂ ਨੇ ਅਮਾਨਤ ਪੁਚਾਈ ਤੇਰੀ।*
*ਕਰਜ਼ਾ ਅਦਾ ਹੂਆ ਕੁਝ ਰਹਿਮਤ ਹੂਈ ਹੈ ਤੇਰੀ।*
*ਦੋ ਰਹਿ ਗਏ ਬਾਕੀ ਵੁਹ ਭੀ ਕੁਝ ਦਿਨਾਂ ਤੱਕ ਫਿਦਾ ਕਰੂੰਗਾ।*
*ਰਹਿਮਤ ਕਾ ਤੇਰੀ ਖ਼ਾਲਕ ਤਬ ਸ਼ੁਕਰ ਅਦਾ ਕਰੂੰਗਾ।*

ਲੋਕ ਪੁੱਤਰਾਂ ਦੀ ਰੱਖ ਖ਼ਾਤਰ ਉਨ੍ਹਾਂ ਦੇ ਸਿਰਾਂ ਉਪਰੋਂ ਲੂਣ, ਤੇਲ, ਰਾਈ ਆਦਿ ਵਸਤਾਂ ਵਾਰਿਆ ਕਰਦੇ ਹਨ ਪਰ ਅਣੋਖੇ ਪਾਤਸ਼ਾਹ ਸਤਿਗੁਰੂ ਕਲਗੀਧਰ ਨਵੇਂ ਕੌਤਕਾਂ ਦੇ ਰਚਣਹਾਰ ਦੇ ਕੌਤਕਾਂ ਵੱਲ ਤੱਕੋ- ਮਾਲਵੇ ਦੇ ਕੇਂਦਰ ਸ੍ਰੀ ਦਮਦਮਾ ਸਾਹਿਬ (ਗੁਰੂ ਕਾਂਸ਼ੀ) ਵਿਖੇ ਮਾਤਾ ਸੁੰਦਰੀ ਜੀ ਤੇ ਮਾਤਾ ਸਾਹਿਬ ਕੌਰ ਜੀ ਹਜ਼ੂਰ ਦੇ ਦਰਸ਼ਨਾਂ ਲਈ ਦਿੱਲੀ ਤੋਂ ਏਥੇ ਪੁੱਜੇ। ਸਾਹਿਬਜ਼ਾਦਿਆਂ ਨੂੰ ਦੀਵਾਨ ਵਿਚ ਨਾ ਤੱਕ ਕੇ ਪਤੀ ਗੁਰਦੇਵ ਤੋਂ ਸਾਹਿਬ ਜ਼ਾਦਿਆਂ ਬਾਰੇ ਪੁੱਛਿਆ ਤਾਂ ਆਪ ਨੇ ਕਿਹਾ :-

*ਇਨ ਪੁਤ੍ਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।*
*ਚਾਰ ਮੂਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।*

ਸਿੱਖਾਂ ਦੇ ਸਿਰਾਂ ਉਪਰੋਂ ਸਕੇ ਪੁੱਤਰਾਂ ਨੂੰ ਅੱਖਾਂ ਸਾਹਵੇਂ ਵਾਰ ਦੇਣਾ ਸੰਸਾਰ ਦੇ ਇਤਿਹਾਸ ਵਿਚ ਨਵੀਨ ਤੇ ਵਚਿਤ੍ਰ ਕਰਾਮਾਤ ਤੋਂ ਕਿਸੇ ਤਰ੍ਹਾਂ ਵੀ ਘੱਟ ਨਹੀਂ ਇਸੇ ਕੁਰਬਾਨੀ ਦਾ ਸਦਕਾ ਹੀ ਸਿੱਖ ਕੌਮ ਹਰ ਮੁਸ਼ਕਲ ਵਿਚੋਂ ਭਾਰੀ ਤੋਂ ਭਾਰੀ ਕੁਰਬਾਨੀ ਦੇ ਕੇ ਸੁਰਖਰੂ ਹੋ ਕੇ ਨਿਕਲਦੀ ਰਹੀ ਹੈ।

# ਦਮਦਮੇ ਨੂੰ ਵਰ

ਸਾਬੋ ਕੀ ਤਲਵੰਡੀ ਨਾਮ ਦੇ ਗ੍ਰਾਮ ਨੂੰ ਆਪਣੀ ਆਰਾਮਗਾਹ (ਦਮਦਮੇ) ਦਾ ਨਾਮ ਦਿੱਤਾ। ਏਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਵਾਈ ਜਿਸ ਨੂੰ ਦਮਦਮੀ ਬੀੜ ਦੇ ਨਾਮ ਨਾਲ ਪੰਥ ਵਿਚ ਯਾਦ ਕੀਤਾ ਜਾਂਦਾ ਹੈ। ਇਕ ਸਰੋਵਰ ਵਿਚ ਕਲਮਾ ਘੜ ਘੜ ਕੇ ਸੁਟੀਆਂ ਤੇ ਉਸ ਦਾ ਨਾਮ ਲਿਖਣਸਰ ਰਖਿਆ। ਇਹ ਕੌਮ ਨੂੰ ਵਿਦਵਾਨ ਤੇ ਲਿਖਾਰੀ ਬਣਾਨ ਦਾ ਨੀਂਹ ਪੱਥਰ ਰਖਿਆ। ਏਥੇ ਗਿਆਨੀਆਂ ਤੇ ਲਿਖਾਰੀਆਂ ਦੀ ਟਕਸਾਲ ਕਾਇਮ ਕਰ ਕੇ ਇਸ ਅਸਥਾਨ ਨੂੰ ਗੁਰੂ ਕਾਂਸ਼ੀ ਹੋਣ ਦਾ ਵਰਦਾਨ ਦਿੱਤਾ। ਇਸ ਅਸਥਾਨ ਤੇ ਸਿੱਖ ਯੂਨੀਵਰਸਟੀ ਜਾਰੀ ਕਰਨੀ ਸਾਰੇ ਪੰਥ ਦੀ ਸੋਚਣੀ ਦਾ ਮੁੱਖ ਵਿਸ਼ਾ ਹੋਣਾ ਚਾਹੀਦਾ ਹੈ। ਏਥੋਂ ਹੁਕਮ ਨਾਮੇ ਜਾਰੀ ਕਰ ਕੇ ਸ੍ਰੀ ਦਮਦਮਾ ਸਾਹਿਬ ਤਖ਼ਤ ਕਰਾਰ ਦੇਣਾ ਵਰਦਾਨਾਂ ਦੀ ਲੜੀ ਦਾ ਇਕ ਅਨਮੋਲ ਮੋਤੀ ਸਮਝਣਾ ਚਾਹੀਦਾ ਹੈ।

# ਮਾਲਵੇ ਨੂੰ ਵਰ

ਸ੍ਰੀ ਦਮਦਮੇ ਸਾਹਿਬ ਤੋਂ ਕੁਝ ਮੀਲ ਦੂਰ ਇਕ ਰੇਤ ਦੇ ਬਹੁਤ ਉੱਚੇ ਟਿਬੇ ਤੇ ਖੜੇ ਹੋ ਕੇ ਹਜ਼ੂਰ ਨੇ ਭਾਈ ਡੱਲਾ ਸਿੰਘ ਬਰਾੜਾਂ ਦੇ ਚੌਧਰੀ ਨੂੰ ਇਸ਼ਾਰਾ ਕਰਦਿਆਂ ਕਿਹਾ - "ਭਾਈ ਡੱਲਾ ਸਿੰਘ ਐਹ ਵੇਖ ਮਾਲਵੇ ਵਿਚ ਕਿਵੇਂ ਨਹਿਰਾਂ ਵਗਦੀਆਂ ਹਨ, ਕਣਕਾਂ ਝੂਲਦੀਆਂ ਕਮਾਦ ਸ਼ੂਕਦੇ ਤੇ ਅੰਬਾਂ ਤੇ ਸੰਗਤਰਿਆਂ ਦੇ ਬਾਗ਼ ਲਹਿਲਰਾਉਂਦੇ ਨਜ਼ਰੀ ਪੈ ਰਹੇ ਹਨ। ਉੱਤਰ ਵਿਚ ਉਸ ਕਿਹਾ, ਹਜ਼ੂਰ ਮਾਲਵੇ ਵਿਚ ਇਹ ਅਮੋਲਕ ਵਸਤੂਆਂ ਕਿਥੇ? ਸੱਚੇ ਪਾਤਸ਼ਾਹ ਇਹ ਨਹਿਰਾਂ ਨਹੀਂ ਸੂਰਜ ਦੀਆਂ ਕਿਰਨਾਂ ਨਾਲ ਦੂਰੋਂ ਰੇਤਾ ਚਮਕਦਾ ਪਾਣੀ ਦੀਆਂ ਲਹਿਰਾਂ ਦਾ ਭੁਲੇਖਾ ਦੇ ਜਾਂਦਾ ਹੈ। ਇਹ ਕਣਕਾਂ ਨਹੀਂ ਕਾਹੀ ਦੇ ਬੂਟੇ ਝੂਲਦੇ ਹਨ, ਕਮਾਦ ਦੇ ਤਾਂ ਏਥੇ ਦਰਸ਼ਨ ਨਹੀਂ ਹੁੰਦੇ ਇਹ ਸਰਕੜੇ ਦੇ ਬੂਟੇ ਸ਼ੂਕਦੇ ਹਨ। ਅੰਬਾਂ ਤੇ ਸੰਗਤਰਿਆਂ ਦੀ ਤਾਂ ਗੱਲ ਨਾ ਕਰੋ ਇਹ ਤਾਂ ਅੱਕਾਂ ਨੂੰ ਲੱਗੇ ਫਲ ਅੱਕਾਂ ਦੀਆਂ ਕਕੜੀਆਂ ਹਨ।" ਚੌਧਰੀ ਦਾ ਇਨਕਾਰੀ ਉੱਤਰ ਸੁਣਕੇ ਹਜ਼ੂਰ ਨੇ ਕਿਹਾ - ਜੇ ਤੂੰ ਸਤ ਬਚਨ ਕਰੀ ਜਾਂਦਾ ਤਾਂ ਅਸਾਂ ਹੁਣੇ ਹੀ ਸਰਹੰਦ ਦੀਆਂ ਸਾਰੀਆਂ ਮੌਜ-ਬਹਾਰਾਂ ਏਥੇ ਲੈ ਆਉਣੀਆਂ ਸਨ ਹੁਣ ਤੂੰ ਨਹੀਂ ਦੇਖੇਂਗਾ। ਉਪਰੋਕਤ ਸਾਰੀਆਂ ਵਸਤਾਂ ਮਾਲਵੇ ਵਿਚ ਭਰਪੂਰ ਮਾਤਰਾ ਵਿਚ ਹੋਇਆ ਕਰਨਗੀਆਂ। ਹਜ਼ੂਰ ਦੇ ਇਹ ਵਾਕ ਨਹਿਰ ਰੋਪੜ ਦੇ ਭਾਖੜਾ ਨੰਗਲ ਦੀਆਂ ਨਹਿਰਾਂ ਨਿਕਲਣ ਨਾਲ ਆ ਸਾਕਾਰ ਹੋਏ ਹਨ। ਭਾਖੜੇ ਬੰਨ ਨਾਲ ਰੁਕੇ ਪਾਣੀ ਦੀ ਝੀਲ ਦਾ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਨਾਮ ਨਾਲ ਮਨਸੂਬ ਕਰਦੇ ਹੋਏ ਝੀਲ ਦਾ ਨਾਮ 'ਗੋਬਿੰਦ ਸਾਗਰ'

ਰਖਣਾ ਹਜ਼ੂਰ ਦੇ ਅਹਿਸਾਨਾਂ ਹੇਠ ਦਬੀ ਹੋਈ ਭਾਰਤੀ ਕੌਮ ਦਾ ਕ੍ਰਿਤਗਯਾਤਾ ਵੱਲ ਪਹਿਲਾਂ ਕਦਮ ਸਮਝਣਾ ਚਾਹੀਦਾ ਹੈ। ਮਾਲਵੇ ਨੂੰ ਗੁਰੂ ਕਾ ਮਾਲਵਾ (ਮਾਲਦਾਰ ਦੇਸ਼) ਦਾ ਵਰ ਵੀ ਆਪ ਦੀ ਜੀ ਮਹਾਨ ਦੇਣ ਹੈ ਜੋ ਹੁਣ ਪਾਣੀ ਬਿਜਲੀ ਰਾਹੀਂ ਸਫਲਾ ਹੋ ਰਿਹਾ ਹੈ।

## ਬੈਰਾੜ ਕੌਮ ਤੇ ਭਰੋਸਾ

ਚਮਕੌਰ ਤੋਂ ਚਲ ਕੇ ਜੇ ਕਿਤੇ ਆਰਾਮ ਨਾਲ ਟਿਕਣ ਦਾ ਸਮਾਂ ਮਿਲਿਆ ਤਾਂ ਉਹ ਸੀ ਦੀਨੇ ਕਾਂਗੜ ਦਾ ਟਿਕਾਣਾ। ਜਦ ਔਰੰਗਜ਼ੇਬ ਨੇ ਹਜ਼ੂਰ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਤਾਂ ਹਜ਼ੂਰ ਨੇ ਉਸ ਨੂੰ ਮੁਲਾਕਾਤ ਲਈ ਸਭ ਤੋਂ ਚੰਗਾ ਟਿਕਾਣਾ ਕਾਂਗੜ ਕਸਬਾ ਹੀ ਦੱਸਿਆ।

***ਕਿ ਤਸ਼ਰੀਫ ਦਰ ਕਸਬਹ ਕਾਂਗੜ ਕੁਨਦ॥***
***ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ ॥੫੮॥*** *(ਜ਼ਫਰਨਾਮਹ)*

ਅਰਥਾਤ-ਹੇ ਔਰੰਗਜ਼ੇਬ ਜੇ ਕਾਂਗੜ ਨਗਰ ਵਿਚ ਤੂੰ ਆ ਜਾਵੇਂ ਤੇ ਉਸ ਤੋਂ ਪਿੱਛੋਂ ਆਪਸ ਵਿਚ ਦੀ ਮੇਲ ਹੋਵੇ ਇਹ ਸਾਰਾ ਇਲਾਕਾ ਬੈਰਾੜ ਕੌਮ ਦਾ ਗੜ੍ਹ ਸੀ। ਉਸ ਸਮੇਂ ਬੈਰਾੜਾਂ ਦੀ ਬਹਾਦਰੀ, ਦਲੇਰੀ ਤੋਂ ਇਲਾਵਾ ਮਹਾਨ ਜੋਧੇ ਤੇ ਲੜਾਕੇ ਹੋਣ ਦੀ ਧਾਂਕ ਔਰੰਗਜ਼ੇਬ ਦੇ ਵੀ ਮਨ ਉੱਪਰ ਬੈਠੀ ਹੋਈ ਸੀ; ਜਿਸ ਕਰਕੇ ਉਸਨੇ ਕਾਂਗੜ ਮੁਲਾਕਾਤ ਕਰਨ ਲਈ ਆਉਣ ਸਮੇਂ ਇਸ ਰਸਤੇ ਵਿਚ ਬੈਰਾੜਾਂ ਤੋਂ ਆਪਣੀ ਜਾਨ ਨੂੰ ਖ਼ਤਰਾ ਪ੍ਰਗਟ ਕੀਤਾ ਤਾਂ ਹਜ਼ੂਰ ਨੇ ਪੂਰਨ ਭਰੋਸੇ ਨਾਲ ਬੈਰਾੜਾਂ ਦੀ ਜ਼ਿੰਮੇਵਾਰੀ ਲਈ ਤੇ ਲਿਖਿਆ ਕਿ :-

***ਨ ਜ਼ੱਰਹ ਦਰੀਂ ਰਾਹ ਖਤਰਹ ਤੁਰਾਸਤ॥***
***ਹਮਹ ਕੌਮਿ ਬੈਰਾੜ ਹੁਕਮਿ ਮਰਾਸਤ॥ ੫੯॥*** *(ਜ਼ਫਰਨਾਮਹ)*

ਅਰਥਾਤ :- ਤੈਨੂੰ ਏਸ ਰਸਤੇ ਵਿਚ ਉਕਾ ਹੀ ਕੋਈ ਖ਼ਤਰਾ ਨਹੀਂ ਕਿਉਂਕਿ ਸਾਰੀ ਬੈਰਾੜ ਕੌਮ ਮੇਰੇ ਹੁਕਮ ਵਿਚ ਹੈ।

ਹਜ਼ੂਰ ਦੇ ਬਖ਼ਸ਼ੇ ਇਸ ਸਰਟੀਫ਼ੀਕੇਟ ਤੇ ਬੈਰਾੜ ਕੌਮ ਬਜਾ ਤੌਰ ਤੇ ਫ਼ਖਰ ਕਰ ਸਕਦੀ ਹੈ। ਜਿਨ੍ਹਾਂ ਦੇ ਵਡੇਰਿਆਂ ਨੇ ਹਜ਼ੂਰ ਦੀ ਆਗਿਆ ਪਾਲ ਕੇ ਆਪਣੇ ਆਪ ਨੂੰ ਕਲਗੀਧਰ ਜੀ ਦੇ ਭਰੋਸੇ ਦਾ ਪਾਤਰ ਬਣਾ ਲਿਆ ਸੀ।

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ

ਹਰ ਗੁਰੂ ਸਾਹਿਬ ਆਪਣੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਕਿਸੇ ਪ੍ਰਤਿਸ਼ਟਤ ਤੇ ਯੋਗ ਵਿਅਕਤੀ ਨੂੰ ਆਪਣੇ ਥਾਂ ਗੁਰਤਾ-ਗੱਦੀ ਦੀ ਸੌਂਪਣਾ ਕਰ ਜਾਇਆ ਕਰਦੇ ਸਨ।

ਨਦੇੜ ਸ਼ਹਿਰ ਦੇ ਨੇੜੇ ਸ੍ਰੀ ਅਬਚਲ ਨਗਰ ਹਜ਼ੂਰ ਸਾਹਿਬ ਵਿਖੇ ਜਦ ਖ਼ਾਲਸੇ ਨੂੰ ਗੁਰੂ ਜੀ ਨੇ ਆਪਣੇ ਜੋਤੀ ਜੋਤ ਸਮਾਂ ਜਾਣ ਦਾ ਸੰਕੇਤ ਦੇ ਦਿੱਤਾ ਤਾਂ ਪੰਥ ਦੇ ਮੁਖੀਆਂ ਦੇ ਬੇਨਤੀ ਕਰਨ ਤੋਂ ਕਿ ਆਪ ਪੰਥ ਤੇ ਸਿੱਖ ਸੰਗਤਾਂ ਨੂੰ ਕਿਸ ਦੇ ਲੜ ਲਾ ਚਲੇ ਹੋ ਤਾਂ ਕਤਕ ਸੁਦੀ ਤੀਜ ਸੰ: ੧੭੬੫ ਬਿ: ਵਾਲੇ ਦਿਨ ਭਰੇ ਦੀਵਾਨ 'ਚ ਹਜ਼ੂਰ ਨੇ ਫ਼ੁਰਮਾਇਆ:-

*ਇਹੁ ਸੁਨਿ ਤਬ ਸਤਿਗੁਰੂ ਜੀ ਕਰ ਦਯਾ ਉਚਾਰਾ।*
*ਹਰ ਅਬ ਸੋ ਗੁਰ ਥਾਪ ਹੈਂ ਜੋ ਸਭ ਸੈਂ ਭਾਰਾ।*
*ਅਜਰ ਅਮਰ ਅਖੰਡ ਰਹਿ ਇਕ ਰਸ ਸਮ ਭਾਵੇ।*
*ਭੇਦ ਪੱਖ ਬਿਨ ਸਭ ਕੋ ਉਪਦੇਸ਼ ਦਿਢਾਵੈ।*
*ਇਮ ਕਰਿ ਗੁਰੂ ਗ੍ਰੰਥ ਕਾ ਪ੍ਰਕਾਸ਼ ਕਰਾਯੋ।*
*ਪੈਸੇ ਪੰਜ ਲਲੇਰ ਲੈ ਤਿਸ ਅੱਗ੍ਰ ਟਿਕਾਯੋ।*
*ਕਰ ਪ੍ਰਕਰਮਾ ਗੁਰੂ ਜੀ ਅਭਿਬੰਦਨ ਕੀਯੋ।*
*ਗੁਰੂ ਰੂਪ ਥਾਪ ਪੂਜ ਕੇ ਸਭ ਤੇ ਪੁਜਵੀਯੋ।*

*(ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ)*

ਅੱਗੋਂ ਤੋਂ ਸ਼ਖਸੀ ਗੁਰਿਆਈ ਦਾ ਸਿਲਸਲਾ ਬੰਦ ਕਰ ਦਿੱਤਾ ਗਿਆ ਹੁਣ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਰੇ ਖ਼ਾਲਸੇ ਦਾ ਸਾਰੀ ਸਿੱਖ ਕੌਮ ਦਾ ਅਤੇ ਸਾਰੇ ਸੰਸਾਰ ਦਾ ਗੁਰੂ ਹੋਵੇਗਾ ਜਾਂ ਫਿਰ ਗੁਰੂ ਪੰਥ ਹੋਵੇਗਾ ਜਦੋਂ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਹੁਕਮ ਅਨੁਸਾਰ ਕੰਮ ਕਰ ਰਿਹਾ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਾਂ ਦੀ ਪ੍ਰਤੱਖ ਦੇਹ ਜਾਣ ਕੇ ਮੰਨਣਾ ਤੇ ਪੂਜਣਾ ਇਹ ਵਾਹਿਗੁਰੂ ਦਾ ਵਿਆਪਕ ਸਰੂਪ 'ਸ਼ਬਦ ਗੁਰੂ' ਹੈ, ਜੋ ਵਾਹਿਗੁਰੂ ਨੂੰ ਮਿਲਣਾ ਚਾਹੇਗਾ ਉਹ ਇਸੇ ਹੀ ਗੁਰੂ ਦੇ, ਸ਼ਬਦ ਚੋਂ ਲੱਭ ਸਕੇਗਾ। ਹਜ਼ੂਰ ਦੇ ਇਹ ਪਰਮ ਹੁਕਮ ਸੰਗਤਾਂ ਹਰ ਰੋਜ਼ ਤੇ ਹਰ ਦੀਵਾਨ ਦੀ ਸਮਾਪਤੀ ਸਮੇਂ ਹਮੇਸ਼ਾ ਸ੍ਰਵਣ ਕਰਦੀਆਂ ਹਨ।

*ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ।*
*ਗੁਰੂ ਗ੍ਰੰਥ ਜੀ ਮਾਨਿਓ ਪ੍ਰਗਟ ਗੁਰਾਂ ਕੀ ਦੇਹ।*
*ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸ਼ਬਦ ਮੇਂ ਲੇਹਿ।*

*(ਕੇਸਰ ਸਿੰਘ ਛਿਬਰ)*

ਜ਼ਿੰਦਗੀ ਦੀਆਂ ਕਠਨ ਘਾਲਾਂ, ਦੂਰਦਰਸ਼ਤਾ, ਆਪਾ ਵਾਰੂ ਤੇ ਸਰਬੰਸ ਦਾਨੀ, ਕੁਰਬਾਨੀ, ਨਵੀਂ ਕੌਮ ਦੀ ਸਿਰਜਨਾਂ, ਮੁਰਦਾ ਰੂਹਾਂ 'ਚ ਜ਼ਿੰਦਗੀ ਭਰ ਦੇਣ ਦੀ

ਸਮਰੱਥਾ, ਦੇਸ਼ ਦੀ ਕਾਇਆ ਕਲਪ ਕਰ ਦੇਣ ਦੀ ਜੁਗਤੀ, ਹਿੰਮਤ ਹੱਠ, ਸਾਹਸ ਦਲੇਰੀ, ਕਸ਼ਟਾਂ 'ਚ ਚੜ੍ਹਦੀ ਕਲਾ 'ਚ ਰਹਿਣਾ, ਮੁਸ਼ਕਲਾਂ ਨੂੰ ਲਿਤਾੜਦੇ ਹੋਏ ਆਪਣੇ ਨਿਸ਼ਾਨੇ ਵੱਲ ਵੱਧੀ ਜਾਣ ਦਾ ਪ੍ਰਾਕ੍ਰਮ ਆਦਿ ਅਨੇਕਾਂ ਅਜਿਹੇ ਗੁਣ ਆਪ ਨੂੰ ਵਿਰਸੇ 'ਚ ਹੀ ਮਿਲੇ ਹੋਏ ਸਨ ਜਿਨ੍ਹਾਂ ਦੇ ਕਾਰਨ ਹਰ ਸੂਝਵਾਨ ਇਤਿਹਾਸਕਾਰ ਆਪ ਨੂੰ ਸੰਸਾਰ ਦੇ ਮਹਾਨ ਉੱਚਤਮ ਵਿਅਕਤੀ ਦੇ ਰੂਪ ਵਿਚ ਚਮਕਦੇ ਵੇਖਦਾ ਹੈ।

## ਅਗਰ ਨਾ ਹੋਤੇ ਗੁਰੂ ਗੋਬਿੰਦ ਸਿੰਘ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸੰਸਾਰ ਵਿਚ ਨਾ ਪ੍ਰਗਟ ਹੋਣ ਦੀ ਸੂਰਤ ਵਿਚ ਭਾਰਤ ਵਰਸ਼ ਦੀ ਹਿੰਦੂ ਜ਼ਾਤੀ ਤੇ ਧਰਮ, ਧਾਰਮਿਕ ਪੁਸਤਕਾਂ ਅਤੇ ਹਿੰਦੂਆਂ ਦੇ ਧਾਰਮਿਕ ਚਿੰਨ੍ਹਾਂ ਦਾ ਬਿਲਕੁਲ ਸਫ਼ਾਇਆ ਹੁੰਦਾ। ਅਜਿਹਾ ਚਿੱਤ੍ਰ ਅੱਖਾਂ ਸਾਹਵੇਂ ਘੁੰਮਦਾ ਵੇਖ ਕੇ ਕਿਸੇ ਪਰਮ ਫਕੀਰ ਨੇ ਹੱਕ ਦੀ ਅਵਾਜ਼ ਬੁਲੰਦ ਕਰਦਿਆਂ ਹੋਇਆ ਹੀ ਤਾਂ ਕਿਹਾ ਸੀ।

*ਨ ਕਹੂ ਜਬ ਕੀ ਨ ਕਹੂੰ ਤਬ ਕੀ, ਬਾਤ ਕਹੂੰ ਮੈਂ ਅਬ ਕੀ।*
*ਅਗਰ ਨ ਹੋਤੇ ਗੁਰੂ ਗੋਬਿੰਦ ਸਿੰਘ, ਸੁੰਨਤ ਹੋਤੀ ਸਭ ਕੀ।*

ਇਸੇ ਹੀ ਭਾਵ ਦਾ ਦੂਸਰਾ ਚਿੱਤ੍ਰ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਵੀ ਆਪਣੇ ਕਾਵਿ ਅੰਦਰ ਚਿੱਤ੍ਰਨ ਦਾ ਸਫ਼ਲ ਯਤਨ ਕੀਤਾ ਹੈ ਜਿਸ ਦਾ ਉਲੇਖ ਅਸੀਂ ਹੇਠ ਕਰਦੇ ਹਾਂ:-

*ਛਾਇ ਜਾਤੀ ਏਕਤਾ ਅਨੇਕਤਾ ਬਲਾਇ ਜਾਤੀ,*
*ਹੋਵਤੀ ਕੁਚੀਲਤਾ ਕਤੇਬਨ ਕੁਰਾਨ ਕੀ।*
*ਪਾਪ ਹੀ ਪ੍ਰਪੱਕ ਜਾਤੇ, ਧਰਮ ਧਸਕ ਜਾਤੇ,*
*ਬਰਨ ਗਰਕ ਜਾਤੇ ਸਹਿਤ ਬਿਧਾਨ ਕੀ।*
*ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ,*
*ਕਥਾ ਮਿਟ ਜਾਤੀ ਸਭ ਬੇਦਨ ਪੁਰਾਨ ਕੀ।*
*ਸ੍ਰੀ ਗੁਰੂ ਗੋਬਿੰਦ ਸਿੰਘ ਪਾਵਨ ਪਰਮ ਸੂਰ,*
*ਮੂਰਤੀ ਨ ਹੋਤੀ ਜੋ ਪੈ ਕਰੁਣਾ ਨਿਧਾਨ ਕੀ।*

(ਗੁਰ ਪ੍ਰਤਾਪ ਸੂਰਜ ਗ੍ਰੰਥ)



# ਪਰਮੇਸਰ ਹੈ ਪੰਜ ਮਿਲਿ

ਭਾਰਤ ਵਰਸ਼ ਦਾ ਪੁਰਾਣਾ ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ ਕਿ ਪੁਰਾਤਨ ਸਮੇਂ ਵਿਚ ਪਿੰਡਾਂ ਤੇ ਨਗਰਾਂ ਦਾ ਸੁਚੱਜਾ ਪ੍ਰਬੰਧ ਚਲਾਉਣ ਲਈ ਹਰ ਪਿੰਡ ਤੇ ਨਗਰ ਵਿਚ ਕੁਝ ਮੁਖੀ ਸੱਜਣਾਂ ਨੂੰ ਸਰਬ ਸੰਮਤੀ ਨਾਲ ਚੁਣ ਲਿਆ ਜਾਂਦਾ ਸੀ। ਉਨ੍ਹਾਂ ਵਿਚੋਂ ਹਰ ਚੁਣੇ ਜਾਣ ਵਾਲੇ ਸੱਜਣ ਨੂੰ ਪੰਚ ਕਿਹਾ ਜਾਂਦਾ ਸੀ। ਪੰਚ ਦਾ ਅਰਥ ਵੀ ਨੇਕ, ਸ੍ਰੇਸ਼ਟ ਜਾਂ ਮੁਖੀਆ ਹੀ ਸਮਝਿਆ ਜਾਂਦਾ ਸੀ। ਉਹ ਮੁਖੀਏ ਵੀ ਆਮ ਤੌਰ 'ਤੇ ਪੰਜ ਹੀ ਹੁੰਦੇ ਸਨ। ਉਨ੍ਹਾਂ ਪੰਚਾਂ ਜਾਂ ਪੰਜਾਂ ਦੀ ਸਭਾ ਨੂੰ ਪੰਚਾਇਤ ਜਾਂ ਪੰਚਾਇਣ ਕਿਹਾ ਜਾਂਦਾ ਸੀ। ਇਹ ਪੰਚਾਇਤ ਆਪਣੇ ਪਿੰਡ ਜਾਂ ਨਗਰ ਦੇ ਸਾਰੇ ਪ੍ਰਬੰਧ ਦੀ ਹਰ ਪੱਖੋਂ ਨਿਗਰਾਨੀ ਕਰਦੀ ਸੀ। ਇਹ ਪੰਚਾਇਤ ਨਗਰ ਨਿਵਾਸੀਆਂ ਦੇ ਝਗੜੇ ਨਿਬੇੜਨ ਲਈ ਮੁਖ ਅਦਾਲਤ ਹੁੰਦੀ ਸ਼ੀ ਜਿਸ ਦੇ ਕੀਤੇ ਫ਼ੈਸਲਿਆਂ ਨੂੰ ਹਰ ਵਿਅਕਤੀ ਖੁਸ਼ੀ-ਖੁਸ਼ੀ ਪ੍ਰਵਾਨ ਕਰਦਾ ਸੀ। ਪਿੰਡ ਜਾਂ ਨਗਰ ਦੀ ਉੱਨਤੀ ਤੇ ਨਗਰ ਨਿਵਾਸੀਆਂ ਦੀ ਖੁਸ਼ਹਾਲੀ ਵਿਚ ਵਾਧਾ ਕਰਨਾ ਵੀ ਪੰਚਾਇਤ ਦਾ ਮੁੱਖ ਕੰਮ ਹੁੰਦਾ ਸੀ। ਬਾਅਦ ਵਿਚ ਇਲਾਕਿਆਂ ਜਾਂ ਕਬੀਲਿਆਂ ਦੀਆਂ ਪੰਚਾਇਤਾਂ ਬਣਦੀਆਂ ਰਹੀਆਂ ਪਰ ਅਖੀਰ ਵਿਚ ਉਪ੍ਰੋਕਤ ਰਾਜ ਪ੍ਰਬੰਧਾਂ ਦੀ ਥਾਂ ਇਕ ਪੁਰਖੀ ਰਾਜ ਪ੍ਰਬੰਧ ਨੇ ਲੈ ਲਈ ਜਿਸ ਕਰਕੇ ਹੌਲੀ-ਹੌਲੀ ਰਾਜੇ ਜਾਂ ਬਾਦਸ਼ਾਹ ਨਿਰੰਕੁਸ਼ ਹੋ ਕੇ ਜ਼ਾਲਮ ਤੇ ਅਨਿਆਈ ਹੋ ਗਏ। ਜਿਵੇਂ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਫੁਰਮਾਣ ਹੈ:

ਸਲੋਕੁ ਮ: ੧ ॥

***ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥***
***ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*** *(ਪੰਨਾ ੧੪੫)*
***ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥***
***ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥***

*( ਵਾਰ ਮਲਾਰ, ਪੰਨਾ ੧੨੮੮)*

ਇਸ ਲਈ ਸਤਿਗੁਰਾਂ ਨੇ ਇਕ ਪੁਰਖੀ ਰਾਜ ਪ੍ਰਬੰਧ ਦੀ ਥਾਂ ਮੁੜ ਪੰਚਾਇਤੀ ਰਾਜ ਸਥਾਪਿਤ ਕਰਨ 'ਤੇ ਜ਼ੋਰ ਦਿੱਤਾ ਤੇ ਫ਼ੁਰਮਾਇਆ ਕਿ: ਉਹੋ ਹੀ ਰਾਜਾ ਤਖ਼ਤ ਉੱਪਰ ਟਿਕ ਸਕਦਾ ਹੈ ਜੋ ਗੁਣੀ ਹੋਵੇ ਤੇ ਪੰਚਾਇਤ ਦੇ ਭੈ ਵਿਚ ਰੰਗਿਆ ਹੋਵੇ।

***ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥੧॥***

(ਮਾਰੂ ਮਹਲਾ ੧, ਪੰਨਾ ੯੯੨)

ਉਹ ਹੀ ਰਾਜਾ ਤਖ਼ਤ ਉੱਪਰ ਬੈਠ ਸਕਦਾ ਹੈ ਜੋ ਤਖ਼ਤ 'ਤੇ ਬੈਠਣ ਦੇ ਕਾਬਲ ਹੋਵੇ, ਭਾਵ ਜਿਸ ਵਿਚ ਰਾਜ ਕਰਨ ਦੇ ਗੁਣ ਤੇ ਕਾਬਲੀਅਤ ਹੋਵੇ। ਜੋ ਗੁਰਮਤਿ ਨੂੰ ਪਾ ਕੇ ਪੰਚਾਂ ਭਾਵ ਪੰਚਾਇਤ ਦੇ ਨਾਲ ਸਮਾਇਆ ਹੋਵੇ ਅਰਥਾਤ ਜਿਸ ਦੇ ਹੱਕ ਵਿਚ ਪੰਚਾਇਤ ਹੋਵੇ।

***ਤਖਤਿ ਬਹੈ ਤਖਤੈ ਕੀ ਲਾਇਕ॥ ਪੰਚ ਸਮਾਏ ਗੁਰਮਤਿ ਪਾਇਕ॥***

(ਮਾਰੂ ਸੋਲਹੇ ਮਹਲਾ ੧, ਪੰਨਾ ੧੦੩੯)

ਉਪਰੋਕਤ ਭਾਵ ਦੀ ਪੁਸ਼ਟੀ ਸ੍ਰੀ ਗੁਰੂ ਅਮਰਦਾਸ ਜੀ ਇਉਂ ਕਰਦੇ ਹਨ:

***ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥***

(ਮਾਰੂ ਵਾਰ ਮਹਲਾ ੩ ਪਉੜੀ, ਪੰਨਾ ੧੦੮੮)

ਉਪਰੋਕਤ ਵਿਚਾਰ ਅਨੁਸਾਰ ਸਤਿਗੁਰਾਂ ਨੇ ਜਿੱਥੇ ਰਾਜ ਪ੍ਰਬੰਧ ਦੇ ਸੁਧਾਰ ਹਿੱਤ ਇਕ ਪੁਰਖੀ ਰਾਜ ਦੀ ਥਾਂ ਪੰਚਾਇਤੀ ਰਾਜ ਪ੍ਰਣਾਲੀ ਨੂੰ ਅਰੰਭ ਕਰਨ 'ਤੇ ਵਿਸ਼ੇਸ਼ ਬਲ ਦਿੱਤਾ ਹੈ: ਉਥੇ ਭਾਰਤੀ ਸਭਿਅਤਾ ਦੀ ਇਸ ਨਰੋਈ ਤੇ ਸਿਹਤਮੰਦ ਸਮਾਜਿਕ ਤੇ ਰਾਜਨੀਤਿਕ ਰੀਤੀ ਨੂੰ ਧਾਰਮਿਕ ਜਗਤ ਵਿਚ ਪ੍ਰਵਿਰਤ ਕਰਵਾ ਕੇ ਸੰਸਾਰ ਦੇ ਧਾਰਮਿਕ ਮੁਖੀਆਂ ਦੀ ਅਗਵਾਈ ਕੀਤੀ ਹੈ। ਕਿਉਂਕਿ ਜਿਥੇ ਰਾਜਨੀਤਿਕ ਪ੍ਰਬੰਧ ਵਿਚ ਇਕ ਪੁਰਖੀ ਰਾਜ ਪ੍ਰਬੰਧ ਦਾ ਮੁਖੀ ਚੰਗੇਜ਼, ਹਲਾਕੂ ਤੇ ਹਿਟਲਰ ਵਾਂਗ ਤਾਨਾਸ਼ਾਹ ਡਿਕਟੇਟਰ ਜ਼ਾਲਮ ਤੇ ਅਨਯਾਈ ਹੋ ਕੇ ਪਰਜਾ ਨੂੰ ਅਨੇਕ ਪ੍ਰਕਾਰ ਦੇ ਦੁੱਖਾਂ ਦੇ ਸਮੁੰਦਰ ਵਿਚ ਡੋਬ ਦੇਂਦਾ ਹੈ ਉਥੇ ਜਦ ਧਾਰਮਿਕ ਖੇਤਰ ਵਿਚ ਵੀ ਇਕ ਪੁਰਖੀ ਸਿਸਟਮ ਆ ਪੈਰ ਪਾਵੇ ਤਾਂ ਅਨੇਕਾਂ ਦੰਭੀ ਲੋਕ ਸ਼ਿਕਾਰੀਆਂ ਵਾਂਗ ਗੁਰੂ ਦੰਭ ਦੇ ਜਾਲ ਤਾਣ ਕੇ ਭੋਲੇ-ਭਾਲੇ ਜਗਿਆਸੂਆਂ ਨੂੰ ਅਜਿਹਾ ਫਸਾਉਂਦੇ ਹਨ ਕਿ ਉਹ ਤਾਂ ਜ਼ਿੰਦਗੀ ਭਰ 'ਨਾ ਘਰ ਕੇ ਨ ਘਾਟ ਕੇ' ਵਾਲੀ ਹਾਲਤ ਵਿਚ ਫਸ ਜਾਂਦੇ ਹਨ।

ਅਜਿਹੇ ਦੰਭੀ ਕਈ ਸੰਤ, ਕਈ ਬਾਬੇ, ਕਈ ਗੁਰੂ ਤੇ ਕਈ ਭਗਵਾਨ ਬਣ ਕੇ ਸਾਫ ਚਿੱਤ ਲੋਕਾਂ ਨੂੰ ਅਜਿਹਾ ਲੁਟਦੇ ਹਨ ਕਿ ਰੱਬ ਹੀ ਰਾਖਾ। ਇਸ ਉਪ੍ਰੋਕਤ ਇਕ ਪੁਰਖੀ ਧਾਰਮਿਕ ਮੁਖੀਪਨ ਦੀ ਥਾਂ ਧਾਰਮਿਕ ਖੇਤਰ ਵਿਚ ਵੀ ਪੰਚਾਇਤੀ ਪ੍ਰਬੰਧ ਦਾ ਪ੍ਰਵੇਸ਼ ਕਰਵਾਇਆ ਹੈ ਤੇ ਆਪਣੀ ਪਵਿੱਤਰ ਰਸਨਾ ਤੋਂ ਇਉਂ ਫ਼ੁਰਮਾਇਆ ਹੈ: ***ਪੰਚ ਪਰਵਾਣ ਪੰਚ ਪਰਧਾਨੁ॥*** (ਜਪੁਜੀ ਸਾਹਿਬ)

ਗੁਰੂ ਘਰ ਵਿਚ ਆਰੰਭ ਤੋਂ ਹੀ ਪੰਜ ਗੁਰਮੁਖਾਂ ਦੀ ਪ੍ਰਧਾਨਤਾ ਚਲੀ ਆਈ ਹੈ। ਜਿਵੇਂ ਕਿ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੇ ਵਾਕਾਂ ਤੋਂ ਪ੍ਰਸਿੱਧ ਹੈ।

ਪੰਚ ਸ਼ਬਦ ਦੇ ਅਰਥਾਂ ਬਾਰੇ ਸ੍ਰੀ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਇਉਂ ਲਿਖਿਆ ਹੈ:

੧. ਪ੍ਰਸਿੱਧ ਕਰਨਾ, ਫੈਲਾਉਣਾ (ਪਸਾਰਨਾ)। ੨. ਪੰਜ ਦੀ ਗਿਣਤੀ। ੩. ਪੰਜ ਮਨੁੱਖਾਂ ਦਾ ਸਮੁਦਾਅ। ੪. ਚੌਧਰੀ, ਨੰਬਰਦਾਰ ਜੋ ਪੰਜਾਂ 'ਚੋਂ ਮੁਖੀ ਹੋਵੇ। ੫. ਸਾਧੂ ਜਨ, ਗੁਰਮੁਖ। ੬. ਸਿੱਖ ਧਰਮ ਅਨੁਸਾਰ ਪੰਜ ਪਿਆਰੇ, ਰਹਿਣੀ ਦੇ ਪੂਰੇ ਪੰਜ ਗੁਰ ਸਿੱਖ।

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਨੇ ਗੁਰਬਾਣੀ ਵਿਚ ਪੰਚ ਸ਼ਬਦ ਸਾਧੂ, ਜਨ, ਗੁਰਮੁਖ ਸੱਜਣ ਜਾਂ ਸਨਮਾਨ ਯੋਗ ਵਿਅਕਤੀ ਦੇ ਸਬੰਧ ਵਿਚ ਹੀ ਵਰਤਿਆ ਹੈ। ਪਰ ਭਾਈ ਗੁਰਦਾਸ ਜੀ ਨੇ ਪੰਜ ਪੂਰਨ ਗੁਰ ਸਿੱਖਾਂ ਨੂੰ ਪ੍ਰਧਾਨ, ਮੁਖੀ ਤੇ ਪ੍ਰਮੇਸ਼ਰ ਰੂਪ ਵੀ ਲਿਖਿਆ ਹੈ। ਹੇਠ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ 'ਚੋਂ ਕੁਝ ਢੁਕਵੀਆਂ ਪੰਗਤੀਆਂ ਦਰਜ ਕੀਤੀਆਂ ਜਾਂਦੀਆਂ ਹਨ।

## ਧਾਰਮਿਕ ਪੱਖ

ਸ੍ਰੀ ਗੁਰੂ ਗ੍ਰੰਥ ਸਾਹਿਬ :-

***੧. ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥***
***ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ... ॥ ੧੬॥***

*( ਜਪੁਜੀ ਪੰਨਾ ੩)*

***੨. ਤਿਥੈ ਸੋਹਨਿ ਪੰਚ ਪਰਵਾਣੁ॥ ਨਦਰੀ ਕਰਮਿ ਪਵੈ ਨੀਸਾਣੁ... ॥ ੩੪॥***

*(ਜਪੁਜੀ, ਪੰਨਾ ੭)*

***੩. ਪੰਚ ਜਨਾ ਗੁਰਿ ਵਸਗਤਿ ਆਣੇ.....*** (ਪੰਨਾ ੧੨੦੦)

***੪. ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥***

*(ਪੰਨਾ ੮੭੯)*

***੫. ਸਹਜਿ ਮਿਲਾਏ ਹਰਿ ਮਨਿ ਭਾਏ, ਪੰਚ ਮਿਲੇ ਸੁਖੁ ਪਾਇਆ॥***

*(ਪੰਨਾ ੭੬੪)*

***੬. ਨਿਰਮਲ ਜਲਿ ਨ੍ਹਾਏ ਜਾ ਪ੍ਰਭ ਭਾਏ ਪੰਚ ਮਿਲੇ ਵੀਚਾਰੇ॥***

*(ਆਸਾ ਮਹਲਾ ੧, ਪੰਨਾ ੪੩੭)*

***੭. ਪੰਚ ਜਨਾ ਮਿਲਿ ਮੰਗਲੁ ਗਾਇਆ...***

*(ਪੰਨਾ ੨੦੫)*

***੮. ਗੁਰਮਤਿ ਪੰਚ ਸਖੇ ਗੁਰ ਭਾਈ॥ ਗੁਰਮਤਿ ਅਗਨਿ ਨਿਵਾਰਿ ਸਮਾਈ॥***

*(ਮਾਰੂ ਮਹਲਾ ੧, ਪੰਨਾ ੧੦੪੧)*

*੯. ਮਿਲਿ ਪੰਚਹੁ ਨਹੀ ਸਹਸਾ ਚੁਕਾਇਆ॥*
(ਸੋਰਠਿ ਮਹਲਾ ੫, ਪੰਨਾ ੬੨੧)

*੧੦. ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥*
(ਵਾਰ ਸਤੇ ਬਲਵੰਡ ਦੀ, ਪੰਨਾ ੯੬੮)

# ਭਾਈ ਗੁਰਦਾਸ ਜੀ

*੧. ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ।*
*ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ।*
(ਵਾਰ ੭/੫)

ਅਰਥ :- ਜਿਨ੍ਹਾਂ ਨੇ ਕਾਮ ਕ੍ਰੋਧ ਅਤੇ ਵੈਰ ਦਾ ਤਿਆਗ ਕੀਤਾ ਹੈ, ਜੋ ਲੋਭ ਮੋਹ ਤੇ ਹੰਕਾਰ ਤੋਂ ਬਿਨਾਂ ਹਨ। ਜਿਨ੍ਹਾਂ ਵਿਚ ਸਤ, ਸੰਤੋਖ, ਦਇਆ ਤੇ ਧਰਮ ਦਾ ਨਿਵਾਸ ਹੈ। ਜੋ ਗੁਰਬਾਣੀ ਦੇ ਸਹੀ ਅਰਥ ਜਾਣਦੇ ਹਨ। ਅਜਿਹੇ ਪੰਜ ਪਿਆਰੇ ਸਿੱਖ ਧਰਮ ਵਿਚ ਪ੍ਰਮਾਣੀਕ ਹਨ ਭਾਵ ਸ਼੍ਰੋਮਣੀ ਮੰਨੇ ਜਾਂਦੇ ਹਨ।

*੨. ਇਕੁ ਸਿਖੁ ਦੁਇ ਸਾਧ ਸੰਗੁ ਪੰਜੀਂ ਪਰਮੇਸਰੁ।*
(ਵਾਰ ੧੩/੧੯)

ਅਰਥ :- ਇਕ ਸਿੱਖ, ਸਿੱਖ ਹੈ; ਦੋ ਸਿੱਖ ਮਿਲ ਜਾਣ ਤਾਂ ਸਾਧ ਸੰਗਤ ਬਣ ਜਾਂਦੀ ਹੈ। ਪੰਜ ਮਿਲ ਕੇ ਪ੍ਰਮੇਸ਼ਰ ਦਾ ਰੂਪ ਬਣ ਜਾਂਦੇ ਹਨ।

*੩. ਪਰਮੇਸ਼ਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ।*
*ਪੰਜ ਮਿਲੇ ਪਰਪੰਚ ਤਜਿ ਅਨਹਦ ਸ਼ਬਦ ਸੁਰਤ ਲਿਵ ਲਾਈ।*
*ਸਾਧ ਸੰਗਤਿ ਸੋਹਨਿ ਗੁਰ ਭਾਈ ॥ ੬॥*
(ਵਾਰ ੨੯/੬)

*੪. ਸਨਮੁਖਿ ਮਿਲਿ ਪੰਚ ਆਖੀਅਨਿ, ਬਿਰਦੁ ਪੰਚ ਪਰਮੇਸੁਰੁ ਪਾਸੀ।*
(ਵਾਰ ੩੯/੧੭)

*੫. ਨਿਹਚਲੁ ਸੱਚਾ ਥੇਹੁ ਹੈ ਸਾਧ ਸੰਗੁ ਪੰਜੇ ਪਰਧਾਨਾ।* (ਵਾਰ ੩੦/੧੫)

*੬. ਸਬਦ ਸੁਰਤਿ ਲਿਵ ਗੁਰਸਿਖ ਸੰਧਿ ਮਿਲੇ,*
*ਆਤਮ ਅਵੇਸ਼ ਪ੍ਰਮਾਤਮ ਪ੍ਰਬੀਨ ਹੈ॥* (੨੨੫ ਨੰ: ਕਬਿਤ)
*ਪੰਚ ਪਰਪੰਚ ਮਿਟੇ ਪੰਚ ਪਰਧਾਨੇ ਹੈਂ॥ ੨੯॥* (ਕਬਿਤ ਸਵੱਯੇ)

੭. ਭਾਈ ਗੁਰਦਾਸ ਜੀ ਨੇ ਕੜਾਹ ਪ੍ਰਸ਼ਾਦ ਦਾ ਨਾਮ ਵੀ ਪੰਚਾਮ੍ਰਿਤ ਲਿਖਿਆ ਹੈ ਕਿਉਂਕਿ ਉਹ ਪੰਜ ਘਿਉ, ਖੰਡ, ਆਟਾ ਜਲ, ਤੇ ਅਗਨੀ ਦੇ ਮੇਲ ਤੋਂ ਬਣਿਆ

ਹੋਇਆ ਅੰਮ੍ਰਿਤ ਭੋਜਨ ਹੈ।

*ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ*
*ਪੰਚ ਮਿਲਿ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ।* (ਕਬਿਤ ਨੰ:੧੨੪)

# ਇਤਿਹਾਸਕ ਪੱਖ

(ੳ) ਗੁਰਇਤਿਹਾਸ :- ਗੁਰ ਇਤਿਹਾਸ ਦੀ ਖੋਜ ਕਰਦਿਆਂ ਇਹ ਤੱਥ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਹਰ ਗੁਰੂ ਸਾਹਿਬ ਦੇ ਸਮੇਂ ਆਮ ਗੁਰਸਿੱਖਾਂ ਵਿਚੋਂ ਚੰਗੀ ਤਰ੍ਹਾਂ ਵੇਖੇ ਪਰਖੇ, ਗੁਰਸਿੱਖੀ ਦੇ ਸਾਂਚੇ ਵਿਚ ਪੂਰੀ ਤਰ੍ਹਾਂ ਢਲੇ ਹੋਏ, ਕਹਿਣੀ, ਕਥਨੀ ਤੇ ਰਹਿਣੀ ਸਹਿਣੀ ਵਿਚ ਪੂਰੇ ਪ੍ਰਪੱਕ ਹਰ ਤਰ੍ਹਾਂ ਇਤਬਾਰ ਯੋਗ ਗੁਰੂ ਸਾਹਿਬ ਵਲੋਂ ਨੀਝ ਨਾਲ ਚੁਣੇ ਹੋਏ ਪੰਜ ਪੂਰਨ ਗੁਰਸਿੱਖ, ਸਿੱਖ ਕੌਮ ਦੇ ਮੁਖੀ ਨੀਅਤ ਕੀਤੇ ਹੁੰਦੇ ਸਨ। ਗੁਰੂ ਘਰ ਦੇ ਹਰ ਪ੍ਰਕਾਰ ਦੇ ਪ੍ਰਬੰਧ, ਕਾਰੋਬਾਰ ਅਤੇ ਗੁਰਮਤਿ ਰਹਿਤ ਮਰਯਾਦਾ ਸਬੰਧੀ ਵਿਚਾਰਾਂ ਕਰਨ ਅਤੇ ਨਿਰਣਾ ਜਨਕ ਫੈਸਲੇ ਕਰਨ ਲਈ ਗੁਰੂ ਜੀ ਦੇ ਮੁੱਖ ਸਲਾਹਕਾਰਾਂ ਵਜੋਂ ਸੇਵਾ ਨਿਭਾਉਂਦੇ ਸਨ ਤੇ ਗੁਰੂ ਸਾਹਿਬ ਗਾਹੇ ਬਗਾਹੇ ਉਨ੍ਹਾਂ ਨਾਲ ਸਲਾਹ-ਮਸ਼ਵਰੇ ਕਰਦੇ ਰਹਿੰਦੇ ਸਨ। ਦਸ ਗੁਰੂ ਸਾਹਿਬਾਨ ਦੇ ਸਮੇਂ ਦੇ ਵੱਖ-ਵੱਖ ਪੰਜ ਮੁਖੀ ਸਿੱਖਾਂ ਦੇ ਵੇਰਵੇ ਸਿੱਖ ਇਤਿਹਾਸ ਵਿਚੋਂ ਮਿਲਦੇ ਹਨ। ਸੰਖੇਪ ਵਿਚ ਜ਼ਿਕਰ ਇਸ ਤਰ੍ਹਾਂ ਹੈ:-

੧. ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

੧. ਭਾਈ ਮਰਦਾਨਾ ਜੀ। ੨. ਭਾਈ ਅਜਿੱਤਾ ਰੰਧਾਵਾ ਜੀ। ੩. ਭਾਈ ਪੈੜਾ ਮੋਖਾ ਜੀ। ੪. ਬਾਬਾ ਬੁੱਢਾ ਸਾਹਿਬ ਜੀ। ੫. ਭਾਈ ਸਧਾਰਨ ਜੀ।

(ਅ) ਪ੍ਰਿੰਸੀਪਲ ਨਾਹਰ ਸਿੰਘ ਲੁਧਿਆਣਾ ਨੇ ਇਹ ਪੰਜ ਮੁਖੀ ਸਿੱਖ ਲਿਖੇ ਹਨ: ੧. ਭਾਈ ਬਾਲਾ ਜੀ। ੨. ਭਾਈ ਮਰਦਾਨਾ ਜੀ। ੩. ਭਾਈ ਲਹਿਣਾ ਜੀ। ੪. ਭਾਈ ਬੁੱਢਾ ਜੀ। ੫. ਭਾਈ ਜੈਦ ਪੁਰਾਣਾ ਜੀ।

(ੲ) ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਕਰਤਾਰਪੁਰ ਰਾਵੀ ਵਿਖੇ ਜੋਤੀ-ਜੋਤਿ ਸਮਾ ਜਾਣ ਉਪਰੰਤ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੀ ਢੂੰਡ ਹਿੱਤ ਬਾਬਾ ਬੁੱਢਾ ਜੀ ਜਿਨ੍ਹਾਂ ਪੰਜ ਮੁਖੀ ਸਿੱਖਾਂ ਨੂੰ ਨਾਲ ਲੈ ਕੇ ਖਡੂਰ ਸਾਹਿਬ ਪੁੱਜੇ। ਉਨ੍ਹਾਂ ਦੇ ਨਾਮ ਇਹ ਹਨ। ੧. ਭਾਈ ਅਜਿੱਤਾ ਜੀ ਰੰਧਾਵਾ। ੨. ਭਾਈ ਧੀਰੋ ਜੀ। ੩. ਭਾਈ ਬੂੜਾ ਜੀ ਕਲਾਲ। ੪. ਭਾਈ ਭਗੀਰਥ ਜੀ। ੫. ਭਾਈ ਸਧਾਰਨ ਜੀ।

ਜਦ ਬਾਬਾ ਜੀ ਉਪਰੋਕਤ ਪੰਜਾਂ ਮੁਖੀ ਸਿੱਖਾਂ ਸਮੇਤ ਖਡੂਰ ਸਾਹਿਬ ਵਿਖੇ ਮਾਈ ਭਿਰਾਈ ਦੇ ਘਰ ਪੁੱਜੇ। ਗੁਰੂ ਅੰਗਦ ਦੇਵ ਜੀ ਬਾਰੇ ਪੁੱਛਿਆ ਤਾਂ ਮਾਈ ਚੁੱਪ ਰਹੀ। ਦੱਸ ਨਾ ਪਾਈ ਤਾਂ ਬਾਬਾ ਜੀ ਨੇ ਬਲਵੰਡ ਨੂੰ ਕਿਹਾ ਸ਼ਬਦ ਗਾਉ। ਸ਼ਬਦ ਸੁਣ ਕੇ ਗੁਰੂ ਆਪੇ

ਬਾਹਰ ਆ ਗਏ। ਇਉਂ ਗੁਰੂ ਅੰਗਦ ਦੇਵ ਜੀ ਨੂੰ ਪ੍ਰਗਟ ਕੀਤਾ। (ਦੇਖੋ ਸਿੱਖਾਂ ਦੀ ਭਗਤ ਮਾਲਾ)।

(ਅ) ਉਦਾਸੀਨ ਸੰਪ੍ਰਦਾਇ ਦੇ ਅਖਾੜਾ ਬ੍ਰਹਮ ਬੂਟਾ ਅੰਮ੍ਰਿਤਸਰ ਦੇ ਵਰਤਮਾਨ ਮਹੰਤ ਸੰਤ ਸਰੂਪ ਜੀ ਨੇ ਮੈਨੂੰ ਦਸਿਆ ਹੈ ਕਿ ਉਦਾਸੀਨ ਸੰਪ੍ਰਦਾਇ ਦੇ ਸੰਤਾਂ ਵਿਚ ਵੀ ਪੁਰਾਤਨ ਮਰਯਾਦਾ ਇਹ ਸੀ ਕਿ ਪੰਜ ਉਦਾਸੀ ਸੰਤਾਂ ਦੇ ਚਰਨਾਂ ਦੇ ਸੱਜੇ ਅੰਗੂਠਿਆਂ ਤੇ ਪਾਣੀ ਵਹਾ ਕੇ ਜਗਿਆਸੂ ਨੂੰ ਉਹ ਚਰਨਾਂਮ੍ਰਿਤ ਦਿੱਤਾ ਜਾਂਦਾ ਸੀ ਤੇ ੧ਓ ਤੋਂ ਗੁਰ ਪ੍ਰਸਾਦਿ ਤੱਕ ਗੁਰਮੰਤ੍ਰ ਦ੍ਰਿੜ੍ਹ ਕਰਵਾਇਆ ਜਾਂਦਾ ਸੀ।

੨. ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

੧. ਬਾਬਾ ਬੁੱਢਾ ਜੀ। ੨. ਭਾਈ ਪਾਰੋ ਜੀ। ੩. ਭਾਈ ਲਾਲੂ ਜੀ। ੪. ਭਾਈ ਸ਼ੀਹਾਂ ਜੀ। ੫. ਭਾਈ ਕੇਦਾਰਾ ਜੀ।

੩. ਸ੍ਰੀ ਗੁਰੂ ਅਮਰਦਾਸ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

੧. ਬਾਬਾ ਬੁੱਢਾ ਜੀ। ੨. ਭਾਈ ਪਾਰੋ ਜੀ। ੩. ਭਾਈ ਲਾਲੋ ਜੀ। ੪. ਭਾਈ ਸ਼ੀਹਾਂ ਜੀ। ੫. ਭਾਈ ਬੱਲੂ ਜੀ।

੪. ਸ੍ਰੀ ਗੁਰੂ ਰਾਮਦਾਸ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

੧. ਬਾਬਾ ਬੁੱਢਾ ਜੀ। ੨. ਭਾਈ ਗੁਰਦਾਸ ਜੀ। ੩. ਭਾਈ ਹੰਦਾਲ ਜੀ। ੪. ਭਾਈ ਕੇਦਾਰਾ ਜੀ। ੫. ਭਾਈ ਜੇਠਾ ਜੀ।

੫. ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

(ੳ) ੧. ਭਾਈ ਬਿਧੀ ਚੰਦ ਜੀ। ੨. ਭਾਈ ਜੇਠਾ ਜੀ। ੩. ਭਾਈ ਲੰਗਾਹਾ ਜੀ। ੪. ਭਾਈ ਪਿਰਾਣਾ ਜੀ। ੫. ਭਾਈ ਪੈੜਾ ਜੀ।

ਇਹ ਉਪ੍ਰੋਕਤ ਪੰਜੇ ਮੁਖੀ ਸਿੱਖ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਨਾਲ ਲਾਹੌਰ ਗਏ ਸਨ। ਸਤਿਗੁਰਾਂ ਦੀ ਸ਼ਹੀਦੀ ਸਮੇਂ ਇਨ੍ਹਾਂ ਨੂੰ ਜੇਲ੍ਹ ਦੀਆਂ ਸਖ਼ਤੀਆਂ ਝੱਲਣੀਆਂ ਪਈਆਂ।

***ਬਿਧੀਆ ਜੇਠਾ ਲੰਙ ਪਿਰਾਣਾ। ਪੰਚਮ ਪੈੜਾ ਸੰਗ ਪਯਾਣਾ॥ ੧੯॥***

(ਦੇਖੋ ਸ੍ਰੀ ਗੁਰ ਪ੍ਰਤਾਪ ਸੂਰਜ ਰਾਸ ੪, ਅੰਸੂ ੩੧)

(ਅ) ਅੰਮ੍ਰਿਤਸਰ ਸਰੋਵਰ ਨੂੰ ਪੱਕਿਆਂ ਕਰਨ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਹਿੱਤ ਜਿਨ੍ਹਾਂ ਪੰਜ ਮੁਖੀ ਸਿੱਖਾਂ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇੱਟਾਂ ਦੇ ਆਵੇ ਪਕਾਉਣ ਦੀ ਸੇਵਾ ਬਖਸ਼ੀ ਉਨ੍ਹਾਂ ਦੇ ਨਾਮ ਇਹ ਹਨ:

੧. ਭਾਈ ਭਗਤੂ ਜੀ। ੨. ਭਾਈ ਬਹਿਲੋ ਜੀ। ੩. ਭਾਈ ਸਾਲ੍ਹੋ ਜੀ। ੪. ਭਾਈ ਪੈੜਾ ਜੀ। ੫. ਭਾਈ ਜੇਠਾ ਜੀ (ਦੇਖੋ ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ

ਕ੍ਰਿਤ-ਗਿਆਨੀ ਗਿਆਨ ਸਿੰਘ, (ਪੰਨਾ ੧੯੬)

੬. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

(ੳ) ੧. ਭਾਈ ਬਿਧੀ ਚੰਦ ਜੀ। ੨. ਭਾਈ ਜੇਠਾ ਜੀ। ੩. ਭਾਈ ਪੈੜਾ ਜੀ। ੪. ਭਾਈ ਪਿਰਾਣਾ ਜੀ। ੫. ਭਾਈ ਰਾਜੂ ਜੀ।

ਇਹ ਉਪਰੋਕਤ ਪੰਜੇ ਸਿੰਘ ਗਵਾਲੀਅਰ ਜਾਣ ਸਮੇਂ ਸਤਿਗੁਰਾਂ ਦੇ ਨਾਲ ਗਏ ਸਨ। ਗੁਰੂ ਜੀ ਤੁਰਕਾਂ ਦਾ ਧਾਨ ਨਹੀਂ ਖਾਂਦੇ ਸਨ। ਇਹ ਪੰਜੇ ਸਿੱਖ ਕਿਲ੍ਹੇ ਤੋਂ ਬਾਹਰ ਜਾ ਕੇ ਮਿਹਨਤ ਮਜ਼ਦੂਰੀ ਕਰਕੇ ਜੋ ਕਮਾ ਕੇ ਲਿਆਉਂਦੇ। ਉਸ ਮਾਇਆ ਨਾਲ ਖਰੀਦੇ ਰਾਸ਼ਨ ਦਾ ਸਿੱਖਾਂ ਦੇ ਹੱਥੀਂ ਬਣਿਆ ਪ੍ਰਸ਼ਾਦਾ ਤੇ ਜਲ ਪਾਣੀ ਹੀ ਗੁਰੂ ਜੀ ਛਕਦੇ ਸਨ। (ਦੇਖੋ ਤਵਾਰੀਖ ਗੁਰੂ ਖਾਲਸਾ ਛਾਪਾ ਪੱਥਰ ਕ੍ਰਿਤ-ਗਿ: ਗਿਆਨ ਸਿੰਘ, ਪੰਨਾ ੨੨੦)

(ਅ) ਜਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਰਚ ਕੇ ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨੀਆਂ ਤੇ ਸਿੱਖਾਂ ਦੀ ਫ਼ੌਜ ਭਰਤੀ ਕੀਤੀ। ਤਦ ਜਿਨ੍ਹਾਂ ਪੰਜ ਮੁਖੀ ਸਿੱਖਾਂ ਨੂੰ ਸੌ-ਸੌ ਅਸਵਾਰ ਦੇ ਜੱਥੇਦਾਰ ਥਾਪਿਆ ਉਨ੍ਹਾਂ ਦੇ ਨਾਮ ਇਹ ਹਨ:

੧. ਭਾਈ ਬਿਧੀ ਚੰਦ ਜੀ। ੨. ਭਾਈ ਪਿਰਾਣਾ ਜੀ। ੩. ਭਾਈ ਜੇਠਾ ਜੀ। ੪. ਭਾਈ ਪੈੜਾ। ੫. ਭਾਈ ਲੰਗਾਹਾ ਜੀ।

(ਦੇਖੋ ਭਾਈ ਵੀਰ ਸਿੰਘ ਕ੍ਰਿਤ-'ਅਸ਼ਟ ਗੁਰ ਚਮਤਕਾਰ' ਭਾਗ ਤੀਜਾ, ਪੰਨਾ ੪)

(ੲ) ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਅੰਮ੍ਰਿਤਸਰ ਸ਼ਹਿਰ ਵਿਚ ਸੰਤੋਖਸਰ ਅਤੇ ਸ੍ਰੀ ਅੰਮ੍ਰਿਤਸਰ ਦੋ ਸਰੋਵਰ ਬਣਾਏ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਕਤ ਦੋਨੋਂ ਸਰੋਵਰ ਪੱਕੇ ਕੀਤੇ ਅਤੇ ਤੀਜਾ ਸਰੋਵਰ ਰਾਮਸਰ ਬਣਾਇਆ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕੌਲਸਰ ਤੇ ਬਿਬੇਕਸਰ ਦੋ ਸਰੋਵਰ ਰਚੇ ਤਾਂ ਸਰੋਵਰਾਂ ਦੀ ਗਿਣਤੀ ਪੰਜ ਹੋ ਗਈ। ਜੋ ਪੰਚ ਪਰਵਾਣ ਪੰਚ ਪਰਧਾਨ ਦੀ ਗੁਰਮਤਿ ਵਿਚਾਰਧਾਰਾ ਨੂੰ ਸਾਕਾਰ ਕਰਦੀ ਹੈ।

(ਸ) ਕੇਸਰ ਸਿੰਘ ਛਿੱਬਰ ਆਪਣੇ ਰਚਿਤ ਬੰਸਾਵਲੀ ਨਾਮਾ ਦਸਾਂ ਪਾਤਸ਼ਾਹੀਆਂ ਕਾ, ਦੇ ਚਰਨ ਛੇਵੇਂ ਵਿਚ ਛੇਵੇਂ ਸਤਿਗੁਰਾਂ ਦੇ ਸਮੇਂ ਦੀ ਇਕ ਮਰਯਾਦਾ ਦਾ ਇਉਂ ਜ਼ਿਕਰ ਕਰਦਾ ਹੈ:-

*ਤਾਂ ਸਾਹਿਬ ਚਾਲਾ ਐਸਾ ਠਹਰਾਇਆ।*
*ਸਿੱਖਾਂ ਨੂੰ ਆਪ ਰਸਨੀ ਸਮਝਾਇਆ ॥ ੧੦੮ ॥*
*ਵਾਸੀ ਵਿਚ ਜਿਥੈ ਹੋਵੈ ਧਰਮ ਸਾਲ।*
*ਸਿਖ ਮਿਲਿ ਬੈਠਣ ਪ੍ਰੇਮੀ ਮੁਹਬਤ ਨਾਲ ॥ ੧੦੯ ॥*

*ਜਿਸ ਨੂੰ ਸਖਿ ਹੋਵਨ ਦੀ ਹੋਵੈ ਚਾਹ।*
*ਸੋ ਉਥੈ ਚਲ ਜਾਵੈ ਖਾਹ ਮਖਾਹ॥*
*ਹੱਛਾ ਸੁਚਾ ਕਟੋਰਾ ਕਰਿ ਵਿਚ ਪਾਣੀ ਪਾਣਾ।*
*ਪੰਜ ਸਿੱਖਾਂ ਦੇ ਅੰਗੂਠੇ ਸਜੇ ਪੈਰ ਉੱਪਰ ਪਾਣੀ ਵਹਾਣਾ॥ ੧੦॥*
*ਸੋ ਪਾਣੀ ਸਿੱਖ ਨੂੰ ਚਰਨਾਮ੍ਰਿਤ ਦੇਣਾ*
*ਕਰਿ ਅਰਦਾਸ ਪ੍ਰਸਾਦ ਵਰਤਾਇ ਲੈਣਾ॥ ੧੧॥*

੭. ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

(ੳ) ੧. ਭਾਈ ਭਗਤੂ ਜੀ। ੨. ਭਾਈ ਲਾਲ ਚੰਦ ਜੀ ( ਸਪੁੱਤਰ ਭਾਈ ਬਿਧੀ ਚੰਦ ਜੀ) ੩. ਭਾਈ ਰੂਪ ਚੰਦ। ੪. ਭਾਈ ਫੇਰੂ ਜੀ। ੫. ਭਾਈ ਭਾਨਾ ਜੀ (ਸਪੁੱਤਰ ਬਾਬਾ ਬੁੱਢਾ ਜੀ)।

(ਅ) ਸ੍ਰੀ ਗੁਰੂ ਹਰਿ ਰਾਇ ਸਾਹਿਬ ਜੀ ਨੇ ਰਾਮਰਾਇ ਜੀ ਨੂੰ ਦਿੱਲੀ ਭੇਜਣ ਸਮੇਂ ਇਹ ਪੰਜ ਸਿੱਖ ਉਸ ਨਾਲ ਭੇਜੇ ਸਨ। ੧. ਦੀਵਾਨ ਦਰਘਾ ਮੱਲ ਜੀ। ੨. ਮੁਣਸ਼ੀ ਕਲਿਆਣ ਦਾਸ ਜੀ। ੩. ਭਾਈ ਕਉਲਾ ਜੀ। ੪. ਭਾਈ ਦਰਿਆ ਜੀ। ੫. ਭਾਈ ਗੁਰਦਾਸ ਜੀ (ਬਹਿਲੋ ਕਾ) ?

੮. ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

੧. ਭਾਈ ਗੁਰਦਿੱਤਾ ਜੀ। ੨. ਭਾਈ ਸੰਤ ਰਾਮ ਜੀ। ੩. ਭਾਈ ਸੰਗਤੀਆ ਜੀ। ੪. ਭਾਈ ਸਤੀ ਰਾਮ ਜੀ। ੫. ਭਾਈ ਗੁਰਬਖਸ਼ ਜੀ। ਇਹ ਉਪਰੋਕਤ ਪੰਜੇ ਪ੍ਰਮੁੱਖ ਸਿੱਖ ਗੁਰੂ ਸਾਹਿਬਾਨ ਦੇ ਨਾਲ ਦਿੱਲੀ ਗਏ। (ਦੇਖੋ ਸ੍ਰੀ ਗੁਰਮੁਖ ਪ੍ਰਕਾਸ਼ ਪੰਨਾ ੫੭, ਕ੍ਰਿਤ ਸੰਤ ਗਿਆਨੀ ਗੁਰਬਚਨ ਸਿੰਘ ਜੀ ਖ਼ਾਲਸਾ ਭਿੰਡਰਾਂ ਵਾਲੇ)।

੯. ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

੧. ਭਾਈ ਗੁਰਦਿੱਤਾ ਜੀ। ੨. ਭਾਈ ਦਿਆਲਾ ਜੀ। ੩. ਭਾਈ ਮਤੀ ਦਾਸ ਜੀ। ੪. ਭਾਈ ਊਦਾ ਜੀ। ੫. ਭਾਈ ਜੈਤਾ ਜੀ। (ਇਹ ਪੰਜ ਪ੍ਰਮੁੱਖ ਸਿੱਖ ਗੁਰੂ ਜੀ ਨਾਲ ਦਿੱਲੀ ਗਏ)।

੧੦. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਦੇ ਪੰਜ ਪ੍ਰਮੁੱਖ ਸਿੱਖ:

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਪੰਥ ਸਾਜਣ ਸਮੇ ੧੭੫੬ ਬਿ: ਦੀ ਵਿਸਾਖੀ ਵਾਲੇ ਦਿਨ ਸਿੱਖੀ ਪਰਖਣ ਹਿੱਤ ਨੰਗੀ ਤਲਵਾਰ ਪਕੜ ਕੇ ਭਰੇ ਦੀਵਾਨ ਵਿਚ ਇਕ ਇਕ ਕਰਕੇ ਪੰਜਾਂ ਸਿੱਖਾਂ ਦੇ ਸੀਸ ਮੰਗੇ। ਜਿਨ੍ਹਾਂ ਗੁਰਮੁਖ ਸਿੱਖਾਂ ਨੇ ਆਪਣੇ ਸੀਸ ਭੇਟ ਕੀਤੇ। ਉਨ੍ਹਾਂ ਨੂੰ ਸਤਿਗੁਰਾਂ ਨੇ ਪੰਜਾਂ ਪਿਆਰਿਆਂ ਦਾ ਨਾਮ ਦਿੱਤਾ। ਉਨ੍ਹਾਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਸਾਜਿਆ। ਉਹ ਪੰਜ ਪ੍ਰਮੁੱਖ ਸਿੱਖ ਇਹ ਸਨ:

੧. ਭਾਈ ਦਇਆ ਸਿੰਘ ਜੀ। ੨. ਭਾਈ ਧਰਮ ਸਿੰਘ ਜੀ। ੩. ਭਾਈ ਹਿੰਮਤ ਸਿੰਘ ਜੀ। ੪. ਭਾਈ ਮੁਹਕਮ ਸਿੰਘ ਜੀ। ੫. ਭਾਈ ਸਾਹਿਬ ਸਿੰਘ ਜੀ। ਇਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾਣ ਤੋਂ ਪਹਿਲਾਂ ਪੰਜ ਕੱਕਾਰ (ਕੇਸ, ਕੰਘਾ, ਕੜਾ, ਕ੍ਰਿਪਾਨ, ਕਛਹਿਰਾ) ਸਜਾ ਕੇ, ਪੰਜ ਬਾਣੀਆਂ (ਜਪੁ, ਜਾਪ, ਦਸ ਸਵੱਯੇ, ਚੌਪਈ, ਅਨੰਦ ਸਾਹਿਬ) ਪੜ੍ਹ ਕੇ ਅੰਮ੍ਰਿਤ ਤਿਆਰ ਕਰਕੇ ਉਨ੍ਹਾਂ ਨੂੰ (ਪੰਜ/ਪੰਜ ਚੂਲੇ ਹਰ ਇਕ ਨੂੰ ਛਕਾਏ, ਪੰਜ ਪੰਜ ਚੂਲੇ ਨੇਤ੍ਰਾਂ ਵਿਚ ਪਾਏ, ਪੰਜ ਪੰਜ ਚੂਲੇ ਹਰ ਇਕ ਦੇ ਸੀਸ ਵਿਚ ਪਾਏ। ਸਿੱਖਿਆ ਇਹ ਦ੍ਰਿੜ੍ਹ ਕਰਵਾਈ ਕਿ ਉਪਰੋਕਤ ਪੰਜਾਂ ਬਾਣੀਆਂ ਦਾ ਹਰ ਰੋਜ਼ ਨਿਤਨੇਮ ਕਰਨਾ, ਪੰਜਾਂ ਕੱਕਾਰਾਂ ਦੇ ਹਰ ਵਕਤ ਧਾਰਨੀ ਰਹਿਣਾ) ਜਿਵੇਂ ਕਿ ਲਿਖਿਆ ਹੈ:

***ਕੜਾ ਕਾਰਦੋ ਕਛ ਕੰਘਾ ਬਿਦਾਂ। ਬਿਨਾ ਕੇਸ ਹੇਚ ਅਸਤ ਜੁਮਲੇ ਨਿਸ਼ਾਂ।***

ਅਰਥ:- ਕੜਾ, ਕ੍ਰਿਪਾਨ, ਕਛਹਿਰਾ ਤੇ ਕੰਘਾ ਜਾਣੇ। ਪਰ ਕੇਸਾਂ ਤੋਂ ਬਿਨਾਂ ਬਾਕੀ ਸਾਰੇ ਨਿਸ਼ਾਨ ਭਾਵ ਕੱਕਾਰ ਤੁਛ ਹਨ। ਭਾਵ ਕੇਸਾਂ ਤੋਂ ਬਿਨਾਂ ਪੁਰਸ਼ ਬਾਕੀ ਚਾਰ ਕੱਕਾਰ ਪਹਿਨ ਲਏ ਤਾਂ ਉਹ ਕਿਸੇ ਗਿਣਤੀ ਵਿਚ ਨਹੀਂ।

***ਹੁੱਕਾ, ਹਜਾਮਤ, ਹਲਾਲੋ ਹਰਾਮ। ਬਾਰੀਸ਼ੋ ਹਿਨਾ ਕਰਦ ਰੂ ਸਿਆਹ ਫਾਮ।***

ਅਰਥ-ਤਮਾਕੂ ਨੋਸ਼ੀ, ਰੋਮਾਂ ਦੀ ਬੇਅਦਬੀ, ਕੁੱਠਾ ਖਾਣਾ, ਪਰਇਸਤ੍ਰੀ ਗਮਨ। ਮਹਿੰਦੀ ਆਦਿ ਦੇ ਰੰਗ ਨਾਲ ਦਾੜ੍ਹਾ, ਮੁੱਛਾਂ, ਕੇਸ ਰੰਗ ਕੇ ਚਿਹਰਾ ਕਾਲੇ ਰੰਗ ਦਾ ਕਰਨਾ।

ਪੰਜਾਂ ਨਾਲ ਮੇਲ ਨਹੀਂ ਕਰਨਾ:

ਧੀਰ ਮੱਲੀਏ, ਰਾਮ ਰਾਈਏ, ਨੜੀਮਾਰ, ਕੁੜੀਮਾਰ, ਸਿਰਗੁੰਮ।

ਗੁਰੂ ਜੀ ਨੇ ਸਿੰਘਾਂ ਨੂੰ ਪੰਜ ਸ਼ਸਤ੍ਰ ਸਜਾ ਕੇ ਸੰਗਤ ਵਿਚ ਆਉਣ ਦਾ ਹੁਕਮ ਕੀਤਾ।

***ਮਾਰੇ ਜਮਧਾਰਨ ਕੇ ਜੀਵਨ ਕੇ ਨਾਹਿ ਮੂਲ***
***ਬਾਂਧੇ ਹਥਿਆਰ ਪਾਂਚ ਖਾਲਸਾ ਜੀ ਲਰਹੀ॥ ੨੮ ॥ ੩੨੪ ॥***

...............  ...............

***ਚਰਣ ਕੰਵਲ ਸੋ ਪ੍ਰੀਤਿ ਭਰਮ ਚੁਕਾਵਣਾ॥***
***ਜੀ, ਬਾਂਧਿ ਪਾਂਚ ਹਥਿਆਰ ਦਰਸ਼ਨੁ ਆਵਣਾ॥ ੫੧ ॥ ੫੯੪ ॥***

*(ਸ੍ਰੀ ਗੁਰ ਸੋਭਾ ਅਧਿਆਇ ੧੩)*

### ਪੰਜਾਂ ਤਖ਼ਤਾਂ ਦੀ ਯਾਤਰਾ ਕਰਨੀ—

੧. ਸ੍ਰੀ ਆਕਲ ਤਖ਼ਤ ਸਾਹਿਬ (ਅੰਮ੍ਰਿਤਸਰ)। ੨. ਤਖ਼ਤ ਸ੍ਰੀ ਪਟਨਾ ਸ਼ਾਹਿਬ (ਬਿਹਾਰ) ੩. ਤਖ਼ਤ ਸ੍ਰੀ ਕੇਸਗੜ੍ਹ ਸਾਹਿਬ (ਅਨੰਦਪੁਰ ਸਾਹਿਬ)। ੪. ਤਖ਼ਤ ਸ੍ਰੀ ਦਮਦਮਾ ਸਾਹਿਬ ਤਲਵੰਡੀ ਸਾਬੋ (ਬਠਿੰਡਾ)। ੫. ਤਖ਼ਤ ਅਬਚਲ ਨਗਰ ਸ੍ਰੀ ਹਜ਼ੂਰ

ਸਾਹਿਬ ਨੰਦੇੜ (ਮਹਾਰਾਸ਼ਟਰ)।

ਉਪਰੋਕਤ ਮਰਯਾਦਾ ਅਨੁਸਾਰ ਅੰਮ੍ਰਿਤ ਛਕਾਉਣ, ਰਹਿਤਾਂ, ਕੁਰਹਿਤਾਂ ਆਦਿ ਦੀ ਸਿੱਖਿਆ ਦੇਣ ਸਮੇਂ ਪੰਜ ਪ੍ਰਧਾਨੀ ਪਰੰਪਰਾ ਨੂੰ ਕਾਇਮ ਰੱਖਿਆ। ਪੰਜਾਂ ਪਿਆਰਿਆਂ ਨੂੰ ਆਪਣੇ ਹੱਥੀਂ ਅੰਮ੍ਰਿਤ ਤਿਆਰ ਕਰਕੇ ਆਪ ਛਕਾਇਆ। ਉਪਰੰਤ ਪੰਜਾਂ ਪਿਆਰਿਆਂ ਦੀ ਪ੍ਰਧਾਨਤਾ ਨੂੰ ਅੱਗੋਂ ਸਦਾ ਲਈ ਕਾਇਮ ਰੱਖਣ ਵਾਸਤੇ ਉਪ੍ਰੋਕਤ ਵਿਧੀ ਅਨੁਸਾਰ ਪੰਜਾਂ ਪਿਆਰਿਆਂ ਪਾਸੋਂ ਅੰਮ੍ਰਿਤ ਤਿਆਰ ਕਰਵਾ ਕੇ ਉਨ੍ਹਾਂ ਪੰਜਾਂ ਪਾਸੋਂ ਆਪ ਛੱਕਿਆ ਤੇ ਹਜ਼ੂਰ ਨੇ ਬਚਨ ਕੀਤਾ। ਗੁਰੂ ਖ਼ਾਲਸਾ ਖ਼ਾਲਸਾ ਗੁਰੂ ਹੋਇਆ ਇਸੇ ਭਾਵ ਨੂੰ ਦੂਜੇ ਭਾਈ ਗੁਰਦਾਸ ਜੀ ਨੇ 'ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ' ਵਰਣਨ ਕੀਤਾ ਹੈ।

ਸਰਬ ਲੋਹ ਪ੍ਰਕਾਸ਼ ਗ੍ਰੰਥ ਵਿਚ ਖ਼ਾਲਸੇ ਦੀ ਮਹਿਮਾ ਕਰਦਿਆਂ ਕਲਗੀਧਰ ਜੀ ਨੇ ਕਿਹਾ ਹੈ ਕਿ:

***ਖਾਲਸਾ ਮੇਰੋ ਪਿੰਡ ਪ੍ਰਾਨ। ਖ਼ਾਲਸਾ ਮੇਰੀ ਜਾਨ ਕੀ ਜਾਨ।***
***ਖਾਲਸਾ ਮੇਰੋ ਸੱਜਨ ਸੂਰਾ। ਖਾਲਸਾ ਮੇਰੋ ਸਤਿਗੁਰ ਪੂਰਾ।***

੧੧. ਆਪ ਅੰਮ੍ਰਿਤ ਛੱਕ ਲੈਣ ਤੋਂ ਬਾਅਦ ਗੁਰੂ ਜੀ ਨੇ ਪੰਜ ਹੋਰ ਮੁਖੀ ਸਿੱਖ ਖੜ੍ਹੇ ਕਰਕੇ ਉਨ੍ਹਾਂ ਨੂੰ ਅੰਮ੍ਰਿਤ ਪਾਨ ਕਰਵਾਇਆ। ਇਨ੍ਹਾਂ ਪੰਜਾਂ ਦੇ ਨਾਮ ਇਹ ਹਨ।

੧. ਭਾਈ ਦੇਵਾ ਸਿੰਘ। ੨. ਭਾਈ ਰਾਮ ਸਿੰਘ। ੩. ਭਾਈ ਟਹਿਲ ਸਿੰਘ।
੪. ਭਾਈ ਈਸ਼ਰ ਸਿੰਘ। ੫. ਭਾਈ ਫਤਹਿ ਸਿੰਘ।

*(ਦੇਖੋ ਗੁਰਪ੍ਰਤਾਪ ਸੂਰਜ ਰੁੱਤ ੩ ਅੰਸੂ ੨੦ ਅੰਕ ੧੮)*

੧੨. ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਪੰਜ ਵਿਦਵਾਨ ਸਿੰਘਾਂ ਨੂੰ ਬ੍ਰਹਮਚਾਰੀ ਦੇ ਭੇਸ ਵਿਚ ਸੰਸਕ੍ਰਿਤ ਵਿਦਿਆ ਪੜ੍ਹਨ ਲਈ ਕਾਂਸ਼ੀ (ਬਨਾਰਸ) ਭੇਜਿਆ ਤਾਂਕਿ ਉਹ ਉਥੋਂ ਦੇ ਮਾਨਨੀਯ ਮਹਾਨ ਵਿਦਵਾਨ ਪੰਡਿਤਾਂ ਪਾਸੋਂ ਹਰ ਸੰਭਵ ਤਰੀਕੇ ਨਾਲ ਵੇਦਾਂ ਸ਼ਾਸਤ੍ਰਾਂ ਦੀ ਗੂੜ੍ਹ ਵਿਦਿਆ ਪੜ੍ਹ ਕੇ ਆਉਣ ਤੇ ਆ ਕੇ ਅੱਗੋਂ ਸਿੰਘਾਂ ਨੂੰ ਉਹ ਸੰਸਕ੍ਰਿਤ ਵਿਦਿਆ ਪੜ੍ਹਾਉਣ ਤੇ ਉਸ ਵਿਦਿਆ ਰਾਹੀਂ ਗੁਰਮਤਿ ਤੇ ਗੁਰਬਾਣੀ ਦਾ ਗਿਆਨ ਹਿੰਦੂ ਧਰਮ ਦੇ ਮਹਾਨ ਵਿਦਵਾਨਾਂ ਨੂੰ ਦੇਣ। ਉਨ੍ਹਾਂ ਪੰਜ ਸਿੰਘਾਂ ਦੇ ਨਾਮ ਇਹ ਹਨ:

੧. ਭਾਈ ਰਾਮ ਸਿੰਘ। ੨. ਭਾਈ ਬੀਰ ਸਿੰਘ। ੩. ਭਾਈ ਗੰਡਾ ਸਿੰਘ। ੪. ਭਾਈ ਕਰਮ ਸਿੰਘ। ੫. ਭਾਈ ਸੈਣਾ ਸਿੰਘ।

ਦੇਖੋ ਸ੍ਰੀ ਗੁਰ ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੫੮ ਅੰਕ ੪੯ (ਮੇਰੇ ਵਲੋਂ ਸੰਪਾਦਿਤ)।

ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ।

ਨਿਰਮਲ ਪੰਥ ਪ੍ਰਦੀਪਕਾ ਪੰਨਾ ੨੩, ਇਹ ਉਪਰੋਕਤ ਤਿੰਨੇ ਪੁਸਤਕਾਂ ਗਿਆਨੀ ਗਿਆਨ ਸਿੰਘ ਜੀ ਰਚਿਤ ਹਨ।

ਪਰ ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਆਪਣੀ ਰਚਿਤ ਸ੍ਰੀ ਗੁਰ ਸ਼ਬਦ ਰਤਨਾਕਰ, ਮਹਾਨ ਕੋਸ਼ ਵਿਚ ਨਿਰਮਲੇ ਪਦ ਹੇਠ ਇਹ ਨਾਮ ਦਿੱਤੇ ਹਨ। ਭਾਈ ਰਾਮ ਸਿੰਘ। ਭਾਈ ਕਰਮ ਸਿੰਘ। ਭਾਈ ਗੰਡਾ ਸਿੰਘ। ਭਾਈ ਵੀਰ ਸਿੰਘ ਤੇ ਭਾਈ ਸੋਭਾ ਸਿੰਘ।

੧੩. ਗੁਰੂ ਜੀ ਨੇ ਮੱਘਰ ਵਦੀ ਦਸਮੀ ਸੰਮਤ ੧੭੬੦ ਵਿਚ ਸਾਹਿਬਜ਼ਾਦਾ ਫਤਿਹ ਸਿੰਘ ਜੀ ਨੂੰ ਗੋਦ ਵਿਚ ਬੈਠਾ ਕੇ ਉਨ੍ਹਾਂ ਦੇ ਸਿਰ 'ਤੇ ਹੋਰ ਉੱਚਾ ਦੁਮਾਲਾ ਸਜਾਇਆ ਤੇ ਉਨ੍ਹਾਂ ਦੇ ਨਾਲ ਹੋਰ ਪੰਜ ਸਿੰਘ ਇਸੇ ਬਾਣੇ ਵਾਲੇ ਤਿਆਰ ਕੀਤੇ ਤੇ ਇਨ੍ਹਾਂ ਨੂੰ ਅਕਾਲੀ ਸਿੰਘਾਂ ਦਾ ਖ਼ਿਤਾਬ ਤੇ ਵਰਦਾਨ ਦਿੱਤਾ ਕਿ ਇਹ ਬੜਾ ਤਪ ਤੇਜ ਵਾਲਾ ਭਜਨ ਸਿਮਰਨ ਕਰਨ ਵਾਲਾ, ਮਾਇਆ ਦੇ ਬੰਧਨਾਂ ਤੋਂ ਨਿਰਲੇਪ ਰਹਿਣ ਵਾਲਾ ਪੰਥ ਹੋਵੇਗਾ। ਹਜ਼ੂਰੀ ਕਵੀ ਟਹਿਕਣ ਲਿਖਦਾ ਹੈ:

ਦਵੈਯਾ ਛੰਦ:

*ਸ੍ਰੀ ਕਲਗੀਧਰ ਸੁਣਤ ਵਖਾਣੀ, ਨੀਕੀ ਬਾਤ ਬਤਾਈ।*
*ਅਬ ਨਿਸ਼ਾਨ ਬਣਾਵੋਂ ਐਸਾ, ਜੋ ਕਬੀ ਟੂਟੇ ਨਾਹੀ।*
*ਨੀਲੰਬਰ ਪੀਤੰਬਰ ਜਾ ਕਾ ਫਰਰਾ ਅਜਬ ਸੁਹਾਵੈ।*
*ਏਕ ਸਿੰਘ ਕੇ ਕਰ ਮੈਂ ਝੂਲੈ, ਏਕ ਸੀਸ ਲਹਿਰਾਵੈ।*

ਸ੍ਵੈਯਾ:

*ਨੀਕੋ ਸੁ ਨੀਕ ਸਜਾਇ ਕੈ ਠੀਕ, ਛੁਟੈ ਫਰਰਾ ਜਿਹਦੀ ਤਬ ਨਿਰਾਲੀ।*
*ਪੰਚ ਭੁਜੰਗੀ ਉਠਾਇ ਕੈ ਪਾਸ ਤੈ, ਪਾਂਚੋ ਕੀ ਦਸਤਾਰ ਲੁਹਾ ਲੀ।*
*ਪਾਂਚੋਂ ਕੇ ਸੀਸ ਝੁਲੈ ਫਰਰਾ, ਮੁਖੋਂ ਕਿਹਾ ਇਹ ਸਿੰਘ ਅਕਾਲੀ।*
*ਅਕਾਲ ਅਕਾਲ ਕ੍ਰਿਹਾ, ਸਭ ਨੇ, ਕਵਿ ਟਹਕਣ ਗੂੰਜਿਆ ਗਿਰ ਸ਼ਿਵਾਲੀ।*

ਸਾਹਿਬਜ਼ਾਦਾ ਬਾਬਾ ਫਤਿਹ ਸਿੰਘ ਜੀ ਦੀ ਜੱਥੇਦਾਰੀ ਹੇਠ ਜਿਨ੍ਹਾਂ ਪੰਜ ਸਿੰਘਾਂ ਨੂੰ ਗੁਰੂ ਜੀ ਨੇ ਸਭ ਤੋਂ ਪਹਿਲਾਂ ਇਹ ਅਕਾਲੀ ਬਾਣਾ ਦਿੱਤਾ। ਉਨ੍ਹਾਂ ਦੇ ਕਵੀ ਟਹਿਕਣ ਨੇ ਇਹ ਨਾਮ ਲਿਖੇ ਹਨ:-

ਦੋਹਰਾ: *ਆਲਮ ਸਿੰਘ ਤੇ ਉਦੈ ਸਿੰਘ ਹਿੰਮਤ ਸਿੰਘ ਸੁਜਾਨ।*
*ਮੁਹਕਮ ਸਿੰਘ ਤੇ ਸਾਹਿਬ ਸਿੰਘ ਪਾਂਚੋਂ ਬਲੀ ਪਛਾਨ।*

੧੪. ਜਦ ਰਾਮ ਰਾਇ ਜੀ ਪਾਉਂਟਾ ਸਾਹਿਬ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਮਿਲਣ ਆਏ ਤਾਂ ਪੰਜ ਸਿੱਖਾਂ ਨੂੰ ਆਪਣੇ ਨਾਲ ਲੈ ਕੇ ਆਏ "ਸਾਹਿਬ

ਰਾਮ ਰਾਇ ਜੀ ਕੇ ਗੈਲ ਭਾਈ ਗੁਰਦਾਸ ਭਾਈ ਤਾਰਾ ਆਦਿ ਪਾਂਚ ਸਿੱਖ ਆਏ।''
(ਦੇਖੋ ਗੁਰੂ ਕੀਆਂ ਸਾਖੀਆਂ ਕ੍ਰਿਤ ਸਰੂਪ ਸਿੰਘ ਕੌਸ਼ਿਸ਼ ਦਾ ਪੰਨਾ ੮੬)

੧੫. ਆਸਾਮ ਦੇ ਰਾਜਾ ਰਤਨ ਰਾਇ ਨੇ ਪੰਜ ਕਲਾ ਸ਼ਸਤ੍ਰ ਗੁਰੂ ਜੀ ਦੀ ਭੇਟ ਕੀਤਾ, ਜਿਸ ਦੀ ਕਲਾ ਦਬਾਉਣ ਨਾਲ ਪੰਜ ਸ਼ਸਤ੍ਰ ਬਰਛੀ, ਬੰਦੂਕ, ਗੁਰਜ, ਪੇਸ਼-ਕਬਜ਼ ਤੇ ਪਿਸਤੌਲ ਪ੍ਰਗਟ ਹੋ ਜਾਂਦੇ ਹਨ। (ਦੇਖੋ ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ ਕ੍ਰਿਤ ਗਿ: ਗਿਆਨ ਸਿੰਘ ਦਾ ਪੰਨਾ ੨੮੫)।

ਪਰ ਗੁਰੂ ਕੀਆਂ ਸਾਖੀਆਂ ਦੇ ਪੰਨਾ ੮੭ ਉੱਪਰ ਪੰਜ ਸ਼ਸਤ੍ਰ ਇਹ ਲਿਖੇ ਹਨ: ਨੇਜਾ, ਗੁਰਜ, ਤਲਵਾਰ, ਪਿਸਤੌਲ ਤੇ ਬਰਛੀ।

੧੬. ਰਾਮ ਰਾਇ ਜੀ ਦੇ ਮਸੰਦਾਂ ਨੇ ਸਮਾਧੀ ਸਥਿਤ ਰਾਮ ਰਾਇ ਜੀ ਨੂੰ ਮਾਤਾ ਪੰਜਾਬ ਕੌਰ ਦੇ ਮਨ੍ਹਾਂ ਕਰਨ ਦੇ ਬਾਵਜੂਦ ਮੁਰਦਾ ਕਰਾਰ ਦੇ ਕੇ ਜ਼ਿੰਦਾ ਹੀ ਜਲਾ ਦਿੱਤਾ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਰਾਮ ਰਾਇ ਜੀ ਨਮਿੱਤ ਰੱਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭੋਗ ਉੱਪਰ ਪੁੱਜੇ ਮਾਤਮੀ ਅਫ਼ਸੋਸ ਉਪ੍ਰੰਤ ਪੁੱਛਣ 'ਤੇ ਪਤਾ ਲੱਗਾ ਕਿ ਮਸੰਦਾਂ ਨੇ ਰਾਮ ਰਾਇ ਜੀ ਨੂੰ ਜ਼ਿੰਦਾ ਜਲਾ ਦਿੱਤਾ ਹੈ। ਉਨ੍ਹਾਂ ਮਸੰਦਾਂ ਦੀ ਸੁਧਾਈ ਲਈ ਗੁਰੂ ਜੀ ਨੇ ਤਿਆਰੀ ਕੀਤੀ।

ਗੁਰੂ ਜੀ ਨੇ ਆਪਣੇ ਦੀਵਾਨ ਨੰਦ ਚੰਦ ਕੋ ਗੈਲ ਬੁਲਾਇ ਲੀਆ ਪ੍ਰਿਥਮੇ ਚਰਨ ਦਾਸ 'ਬਾਹੀਆ', ਮੀਹਾਂ, ਕਰਮ ਚੰਦ, ਧਰਮਾ ਤੇ ਤੁਲਸੀ ਮੁਖੀਏ ਪਾਂਚ ਮਸੰਦਾਂ ਕੋ ਬੁਲਾਇਆ। ਦੀਵਾਨ ਨੰਦ ਚੰਦ ਆਦਿ ਪਾਂਚ ਸਿੱਖੋਂ ਸੇ ਹੁਕਮ ਹੂਆ ਕਿ ਇਨ ਕੇ ਸਿਰੋਂ ਮੇਂ ਤੱਤੇ ਤੇਲ ਕਾ ਏਕ ਏਕ ਕੜਛਾ ਪਾਇ ਕੇ ਇਨੇ ਜਮਪੁਰੀ ਕੋ ਰਵਾਨਾ ਕੀਆ ਜਾਏ। ਇਨ ਕੇ ਪਸਚਾਤ ਮਾਤਾ ਪੰਜਾਬ ਕੌਰ ਸੇ ਪੂਛ-ਪੂਛ ਚੋਣਵੇਂ ਮਸੰਦ ਪਾਂਚ ਪਾਂਚ ਕਰਕੇ ਬੁਲਾਏ ਗਏ। ਇਨੇਂ ਵੀ ਪਹਿਲੇ ਪਾਂਚੋਂ ਕੀ ਤਰਹ ਦੰਡ ਦੀਆ ਗਿਆ। (ਗੁਰੂ ਕੀਆਂ ਸਾਖੀਆਂ ਪੰਨਾ ੮੯)।

੧੭. ਭਾਈ ਮਨੀ ਸਿੰਘ ਜੀ ਨੇ ਆਪਣੇ ਪੁੱਤਰਾਂ ਵਿਚੋਂ ਪੰਜ ਪੁੱਤਰਾਂ ਨੂੰ ਕਲਗੀਧਰ ਜੀ ਦੀ ਸੇਵਾ ਵਿਚ ਹਾਜ਼ਰ ਕੀਤਾ। ਸਤਿਗੁਰਾਂ ਨੇ ਉਨ੍ਹਾਂ ਪੰਜਾਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਇਹ ਪੰਜੇ ਸੂਰਬੀਰ ਯੋਧੇ ਹਮੇਸ਼ਾਂ ਸਤਿਗੁਰਾਂ ਦੇ ਨਾਲ ਰਹੇ ਤੇ ਜੰਗਾਂ ਯੁੱਧਾਂ ਵਿਚ ਬੜੀ ਬਹਾਦਰੀ ਨਾਲ ਲੜਦੇ ਰਹੇ। ਇਨ੍ਹਾਂ ਪੰਜਾਂ ਦੇ ਨਾਮ ਇਹ ਹਨ:

੧. ਭਾਈ ਬਚਿੱਤਰ ਸਿੰਘ। ੨. ਭਾਈ ਉਦੈ ਸਿੰਘ। ੩. ਭਾਈ ਅਨਿਕ ਸਿੰਘ। ੪. ਭਾਈ ਅਜਬ ਸਿੰਘ। ੫. ਭਾਈ ਅਜਾਇਬ ਸਿੰਘ। (ਦੇਖੋ ਸ੍ਰੀ ਗੁਰ ਪ੍ਰਤਾਪ ਸੂਰਜ ਰੁੱਤ ੩. ਅੰਸੂ ੨੦, ਅੰਕ ੨੫ ਤੇ ੨੬ ਅਤੇ ਗੁਰ ਪਦ ਪ੍ਰੇਮ ਪ੍ਰਕਾਸ਼ ਕ੍ਰਿਤ ਬਾਵਾ ਸੁਮੇਰ ਸਿੰਘ ਜੀ ਭੱਲਾ ਦਾ ਪੰਨਾ ੧੬੨)।

੧੮. ਪੂਰਬ ਦੇ ਇਲਾਕੇ ਤੋਂ ਭਾਈ ਲਾਲ ਸਿੰਘ ਆਇਆ ਉਸ ਕੋਲ ਇਕ ਢਾਲ ਸੀ। ਜਿਸ ਨੂੰ ਦੇਖ ਕੇ ਸਾਰੇ ਸਿੰਘਾਂ ਨੇ ਸਲਾਹਿਆ ਪਰ ਦਸਮੇਸ਼ ਜੀ ਕਹਿਣ ਲੱਗੇ ਕੀ ਸਲਾਹੁੰਦੇ ਹੋ ਜਿਹੜੀ ਢਾਲ ਵਧੀਆ ਹੁੰਦੀ ਹੈ, ਉਸ ਵਿਚੋਂ ਦੀ ਗੋਲੀ ਨਹੀਂ ਲੰਘ ਸਕਦੀ ਪਰ ਇਸ ਵਿਚ ਦੀ ਤਾਂ ਗੋਲੀ ਲੰਘ ਜਾਵੇਗੀ। ਸੁਣ ਕੇ ਲਾਲ ਸਿੰਘ ਨੇ ਹੱਠ ਕੀਤਾ ਤੇ ਕਿਹਾ ਕਿ ਮੇਰੀ ਢਾਲ ਵਧੀਆ ਹੈ ਇਸ ਦੇ ਵਿਚ ਦੀ ਗੋਲੀ ਨਹੀਂ ਲੰਘ ਸਕਦੀ। ਤੁਸੀਂ ਹੁਣੇ ਬੰਦੂਕ ਮੰਗਵਾਉ ਤੇ ਗੋਲੀ ਚਲਾ ਕੇ ਵੇਖ ਲਵੋ। ਪਰ ਰਹਰਾਸਿ ਦਾ ਸਮਾਂ ਹੋਣ ਕਰਕੇ ਸਤਿਗੁਰਾਂ ਕਿਹਾ: 'ਕਲ੍ਹ ਨੂੰ ਪਰਖਾਂਗੇ'। ਰਹਰਾਸਿ ਦਾ ਪਾਠ ਸੁਣ ਕੇ ਸਭ ਆਪੋ ਆਪਣੇ ਡੇਰਿਆਂ ਨੂੰ ਚੱਲੇ ਗਏ। ਜਦ ਲਾਲ ਸਿੰਘ ਡੇਰੇ ਆਇਆ ਤਾਂ ਆਪਣੇ ਹੱਠ ਉੱਪਰ ਪਛਤਾਉਣ ਲੱਗਾ ਕਿ ਸਵੇਰੇ ਗੁਰੂ ਜੀ ਗੋਲੀ ਮਾਰ ਕੇ ਮੇਰੀ ਢਾਲ ਭੰਨ ਕੇ ਰੱਖ ਦੇਣਗੇ। ਮੈਂ ਇਹ ਕੀ ਮੂਰਖਪੁਣਾ ਕੀਤਾ ਹੈ। ਮੈਂ ਤਾਂ ਆਪਣਾ ਕੰਮ ਵਿਗਾੜ ਲਿਆ ਹੈ। ਹੁਣ ਕਰਤਾ ਪੁਰਖ ਹੀ ਲਾਜ ਰੱਖੇ।

ਹੁਣ ਗਿਣਤੀਆਂ ਮਿਣਤੀਆਂ ਬਾਅਦ ਯਾਦ ਆਇਆ ਕਿ ਸਤਿਗੁਰਾਂ ਦੇ ਬਚਨ ਹਨ:

***ਸਿੱਖ ਪੰਚਨ ਮਹਿ ਮੇਰੋ ਬਾਸਾ। ਪੂਰਨ ਕਰੌਂ ਧਰਹਿਂ ਜੇ ਆਸਾ।***

*(ਗੁਰਪ੍ਰਤਾਪ ਸੂਰਜ ਐਨ ਅੰਸੂ ੨੩)*

ਅਤੇ –

***ਤਿਨ ਤੇ ਕਰਵਈਓ ਅਰਦਾਸਾ। ਸਰਬ ਕਾਜ ਆਵਹਿ ਤਬਿ ਰਾਸਾ ॥ ੫੦॥***

*(ਪੰਥ ਪ੍ਰਕਾਸ਼ ਪੂਰਬਾਰਧ ਬਿਸ੍ਰਾਮ ੭੦)*

ਇਸ ਲਈ ਪੰਜਾਂ ਸਿੰਘਾਂ ਨੂੰ ਡੇਰੇ 'ਚ ਬੁਲਾ ਕੇ ਸਤਿਕਾਰ ਸਹਿਤ ਪ੍ਰਸ਼ਾਦ ਛਕਾ ਕੇ ਉਨ੍ਹਾਂ ਤੋਂ ਅਰਦਾਸ ਕਰਵਾਈਏ। ਭਾਈ ਲਾਲ ਸਿੰਘ ਨੇ ਐਸਾ ਹੀ ਕੀਤਾ। ਪੰਜਾਂ ਸਿੰਘਾਂ ਨੇ ਪ੍ਰਸ਼ਾਦ ਛੱਕ ਕੇ ਅਰਦਾਸ ਕੀਤੀ ਕਿ ਸਤਿਗੁਰੂ ਜੀ: ਭਾਈ ਲਾਲ ਸਿੰਘ ਦੀ ਮਨੋ ਕਾਮਨਾ ਪੂਰੀ ਕਰਨੀ। ਇਸ ਦੀ ਇੱਜ਼ਤ ਰਹਿ ਆਵੇ। ਆਪ ਵੀ ਸਾਰੀ ਰਾਤ ਪ੍ਰਭੂ ਨੂੰ ਨਿਸ਼ਚੇ ਨਾਲ ਅਰਾਧਦਾ ਰਿਹਾ।

੧੯. ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ੧੬੯੧ ਬਿ: ਦੀ ਅੰਮ੍ਰਿਤਸਰ ਜੰਗ ਤੋਂ ਬਾਅਦ ਕੀਰਤਪੁਰ ਸਾਹਿਬ ਚਲੇ ਗਏ ਤੇ ਮੁੜ ਵਾਪਿਸ ਅੰਮ੍ਰਿਤਸਰ ਨਹੀਂ ਆਏ। ਪਿੱਛੋਂ ਕੇਂਦਰੀ ਸਰਕਾਰ ਦੀ ਮਦਦ ਨਾਲ ਪ੍ਰਿਥੀ ਚੰਦ ਦੇ ਪੁੱਤਰ ਮਿਹਰਵਾਨ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਪ੍ਰਬੰਧ ਉੱਪਰ ਕਬਜ਼ਾ ਕਰ ਲਿਆ। ਜੋ ਉਸ ਦੇ ਦੇਹਾਂਤ ੧੬੯੬ ਬਿ: ਤੱਕ ਜਾਰੀ ਰਿਹਾ। ਉਸ ਦੇ ਦੇਹਾਂਤ ਤੋਂ ਬਾਅਦ ਉਸ ਦੇ ਪੁੱਤਰ ਹਰਿ ਜੀ ਨੇ ਆਪਣੇ ਪਿਤਾ ਦੇ ਕਬਜ਼ੇ ਨੂੰ ਕਾਇਮ ਰੱਖਿਆ। ਜਦ ੧੭੫੩ ਬਿ: ਵਿਚ ਹਰਿ ਜੀ ਦਾ ਦੇਹਾਂਤ ਹੋ ਗਿਆ ਤਾਂ ਉਸ ਦੇ ਤਿੰਨ ਪੁੱਤਰਾਂ ਵਿਚ ਗੱਦੀ ਲਈ ਝਗੜਾ ਛਿੜ

ਪਿਆ। ਅੰਤ ੧੭੫੫ ਬਿ: ਵਿਚ ਤਿੰਨੇ ਹੀ ਲੜ-ਝਗੜ ਕੇ ਅੰਮ੍ਰਿਤਸਰ ਛੱਡ ਗਏ ੧੭੫੬ ਬਿ: ਦੀ ਵਿਸਾਖੀ ਸਮੇਂ ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਸੰਗਤ ਕਲਗੀਧਰ ਜੀ ਦੇ ਹਜ਼ੂਰ ਅਨੰਦਪੁਰ ਸਾਹਿਬ ਪੁੱਜੀ। ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸੇਵਾ ਸੰਭਾਲ ਲਈ, ਪ੍ਰਬੰਧਕਾਂ ਤੇ ਸੇਵਾਦਾਰਾਂ ਦੀ ਮੰਗ ਕੀਤੀ ਤਾਂ ਕਲਗੀਧਰ ਪਾਤਸ਼ਾਹ ਜੀ ਨੇ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਹਰ ਪੱਖੋਂ ਲਾਇਕ ਸਮਝ ਕੇ ਸ੍ਰੀ ਹਰਿਮੰਦਰ ਸਾਹਿਬ ਦਾ ਮੁੱਖ ਗ੍ਰੰਥੀ ਥਾਪ ਕੇ ਭੇਜਿਆ। ਬਾਕੀ ਪ੍ਰਬੰਧ ਤੇ ਸੇਵਾ ਸੰਭਾਲ ਹਿੱਤ ਅੰਮ੍ਰਿਤਧਾਰੀ ਤਿਆਰ ਬਰ ਤਿਆਰ ਪੰਜ ਸਿੱਖ ਸਹਾਇਤਾ ਵਾਸਤੇ ਨਾਲ ਭੇਜੇ। ਉਨ੍ਹਾਂ ਪੰਜਾਂ ਦੇ ਨਾਮ ਇਹ ਹਨ:

੧. ਭਾਈ ਭੂਪਤ ਸਿੰਘ। ੨. ਭਾਈ ਗੁਲਜ਼ਾਰ ਸਿੰਘ। ੩. ਭਾਈ ਕੋਇਰ ਸਿੰਘ ਜੀ 'ਚੰਦਰਾ'। ੪. ਭਾਈ ਦਾਨ ਸਿੰਘ। ੫. ਭਾਈ ਕੀਰਤ ਸਿੰਘ। (ਦੇਖੋ ਸ਼ਹੀਦ ਬਿਲਾਸ ਕ੍ਰਿਤ ਸੇਵਾ ਸਿੰਘ, ਪੰਨਾ ੭੦, ਅੰਕ ੮੩)।

ਉਪਰੋਕਤ ਉਦਾਹਰਣਾਂ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬਾਨ ਦੇ ਮਨ ਅੰਦਰ ਪੰਜ ਸਿੰਘਾਂ ਦੀ ਅਹਿਮੀਅਤ ਬਾਰੇ ਕਿੰਨਾ ਅਹਿਸਾਸ ਸੀ।

੨੦. ਚਮਕੌਰ ਦੇ ਜੰਗ ਵਿਚ ਸਿੰਘਾਂ ਤੇ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਉਪਰੰਤ ਗੜ੍ਹੀ ਨੂੰ ਛੱਡ ਕੇ ਚੱਲਣ ਤੋਂ ਪਹਿਲਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪੰਜ ਮੁਖੀ ਸਿੰਘਾਂ ਨੂੰ ਆਪਣੇ ਕੋਲ ਬਿਠਾ ਕੇ ਪੰਜਾਂ ਸਿੰਘਾਂ ਨੂੰ ਖ਼ਾਲਸੇ ਦਾ ਰੂਪ ਜਾਣ ਕੇ ਆਪਦੇ ਰਚੇ ਖ਼ਾਲਸਾ ਪੰਥ ਨੂੰ ਆਪਣੇ ਤੋਂ ਬਾਅਦ ਗੁਰਤਾ-ਗੱਦੀ ਦੀ ਬਖ਼ਸ਼ਿਸ਼ ਕਰਨ ਲੱਗੇ ਹਨ:

**ਸ੍ਵੈਯਾ ਛੰਦ॥**

*ਦਯਾ ਸਿੰਘ ਅਰੁ ਧਰਮ ਸਿੰਘ ਜੀ, ਮਾਨ ਸਿੰਘ ਤੀਜੋ ਬਰ ਬੀਰ।*
*ਸੰਤ ਸਿੰਘ ਸੰਗਤ ਸਿੰਘ ਪੰਚਮ, ਤਿਨਹੁੰ ਬਿਠਾਯੇ ਦੇ ਕਰਿ ਧੀਰ।*
*ਗੁਰਤਾ ਅਰਪਨਿ ਲਗੇ ਖਾਲਸੇ, ਪੰਚ ਸਿੰਘ ਤਹਿ ਸੋਹਿੰ ਸ਼ਰੀਰ।*
*ਪੰਚਹੁੰ ਮਹਿੰ ਨਿਤ ਵਰਤਤਿ ਮੈਂ ਹੌਂ, ਪੰਚ ਮਿਲਹਿ ਸੇ ਪੀਰਨ ਪੀਰ॥ ੨॥*
*ਗੁਰ ਘਰ ਕੀ ਮਿਰਜਾਦਾ ਪੰਚਹੁੰ, ਪੰਚਹੁੰ ਪਾਹੁਲ ਪੂਰਬ ਪੀਨ।*
*ਹੁਇ ਤਨਖਾਹੀਆ ਬਖਸ਼ਹਿੰ ਪੰਚਹੁੰ, ਪਾਹੁਲ ਦੇ ਮਿਲਿ ਪੰਚ ਪ੍ਰਬੀਨ।*
*ਲਖਹੁ ਪੰਚ ਕੀ ਬਡ ਬਡਿਆਈ, ਪੰਚ ਕਰਹਿੰ ਸੋ ਨਿਫਲ ਨ ਚੀਨ।*
*ਭੋਜਨ ਛਾਦਨ ਪੰਚਨ ਅਰਪਹਿੰ, ਅਰਜ਼ ਕਰਹਿ ਤਿਨ ਬਾਂਛਤਿ ਲੀਨ॥ ੩॥*
*ਇਮ ਪਾਂਚਨ ਕੀ ਮਹਿਮਾ ਕਹਿ ਕੈ, ਤੀਨ ਪ੍ਰਕ੍ਰਮਾ ਫਿਰਿ ਕਰਿ ਦੀਨਿ।*
*ਅਰਪੇ ਸ਼ਸਤ੍ਰ ਜਿਗ੍ਹਾ ਅਰੁ ਕਲਗੀ ਨਿਜ ਕਰ ਕੇ ਸਿਰ ਬੰਧਨਿ ਕੀਨਿ।*

*ਸ਼ਸਤ੍ਰ ਗਾਤਰੇ ਤਬਿ ਪਹਿਰਾਏ, ਕਟ ਕਸਾਇ ਕਰਿ ਬਿਲਮ ਬਿਹੀਨ।*
*ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਫਤੇ ਵਾਹਿਗੁਰੂ ਜੀ ਕੀ ਚੀਨ॥ ੪॥*

*(ਸ੍ਰੀ ਗੁਰ ਪ੍ਰਤਾਪ ਸੂਰਜ, ਰੁਤ ੬ ੪੧)*

*ਜਬ ਪਹਿਲੇ ਹਮ ਪੰਥ ਬਨਾਯੋ। ਪਾਂਚਨ ਤੇ ਲੈ ਪਾਂਚਲ ਪਜਾਯੋ।*
*ਸੀਸ ਪੰਚ ਹੀ ਨੇ ਮੁਹਿ ਦੀਨੇ। ਅਬਹੁ ਪਾਂਚ ਪ੍ਰਪੰਚ ਬਿਹੀਨੇ। ੭੩।*
*ਯਾਂ ਤੇ ਪਾਂਚ ਸਿੰਘ ਮਿਲ ਕਰਕੈ, ਜਹਿਂ ਬੈਠਹਿਂ ਗੁਰ ਰਹਤ ਨਿਹਰ ਕੈ।*
*ਤਿਨ ਮਹਿ ਮੋਹਿ ਜਾਨੀਐ ਪਜਾਰੇ। ਅਸ ਸ੍ਰੀ ਮੁਖ ਗੁਰ ਬਚਨ ਉਚਾਰੇ। ੭੪।*
*ਪਾਂਚਨ ਕੀ ਪ੍ਰਕਰਮਾ ਕਰੀ। ਵਾਹਿਗੁਰੂ ਕੀ ਫਤਹ ਉਚਰੀ।*
*ਸੰਤ ਸਿੰਘ ਇਕ ਖੱਤਰੀ ਰੂਰਾ। ਅਲ ਜਾਸ ਜਾਨੀਐ ਕਪੂਰਾ। ੭੫।*
*ਸੋ ਸਤਿਗੁਰ ਆਕਾਰ ਸਮਾਨਾ। ਕਲਗੀ ਜਿਗ੍ਹਾ ਦੀਯੋ ਤਿਨ ਬਾਨਾ।*
*ਗੁਰਿਆਈ ਦੀਨੀ ਪੰਥ ਖਾਲਸਾ। ਪ੍ਰਗਟ ਕਰੀ ਸਭ ਹੀ ਲਾਲਸਾ। ੭੬।*

*(ਬਾਬਾ ਸੁਮੇਰ ਸਿੰਘ ਕ੍ਰਿਤ ਗੁਰ ਪਦ ਪ੍ਰੇਮ ਪ੍ਰਕਾਸ਼ ਪੰਨਾ ੧੯-੨੦)*

੨੧. ਖ਼ਾਲਸੇ ਨੂੰ ਗੁਰਿਆਈ ਬਖਸ਼ਣ ਉਪਰੰਤ ਆਪ ਗੜ੍ਹੀ ਤੋਂ ਬਾਹਰ ਆ ਕੇ ਮੈਦਾਨੇ-ਜੰਗ ਵਿਚ ਸਾਹਿਬਜ਼ਾਦਿਆਂ ਵਾਂਗ ਜੰਗ ਕਰਦਿਆਂ ਸ਼ਹੀਦ ਹੋ ਜਾਣਾ ਚਾਹੁੰਦੇ ਸਨ। ਪਰ ਉਪਰੋਕਤ ਪੰਜਾਂ ਸਿੰਘਾਂ ਨੇ ਹਜ਼ੂਰ ਦੇ ਚਰਨਾਂ ਵਿਚ ਬੇਨਤੀ ਕੀਤੀ:

*ਤਜੇ ਹਜ਼ਾਰਹੁੰ ਸਰ ਬਰਖਾਏ ਪੁਨ ਪੰਚਹੁੰ ਸਿੰਘ ਬਿਨਤੀ ਕੀਨਿ।*
*ਨਿਕਸਹੁ ਸ੍ਰੀ ਪ੍ਰਭੂ! ਸਮੋ ਭਲੋ ਅਬਿ, ਹਠ ਕੋ ਤਜਹੁ ਕਰੋ ਰਿਪੁ ਛੀਨ।*
*ਦੇਖਹੁ ਸਗਰੇ ਸਿੰਘ ਗਏ ਖਪਿ, ਇਕ ਰਾਵਰ ਕੇ ਪੰਥ ਅਧੀਨ।*
*ਜਹਾਂ ਥਿਰਹੁ ਪੁਨ ਰਚੋ ਹਜ਼ਾਰਹੁੰ, ਥਿਰਹਿ ਖਾਲਸਾ ਜਗਤ ਪ੍ਰਬੀਨ॥ ੧੬॥*

*(ਸ੍ਰੀ ਗੁ: ਪ੍ਰ: ਸੂ: ੬, ਅੰਕ ੪੧)*

ਗੁਰੂ ਸਾਹਿਬ ਨੇ ਉੱਤਰ ਵਿਚ ਕਿਹਾ ਕਿ ਸਾਡਾ ਜੰਗ ਕਰਦਿਆਂ ਸ਼ਹੀਦ ਹੋਣਾ ਬਣਦਾ ਹੈ ਕਿਉਂਕਿ ਸਾਡੇ ਹੁਕਮ ਅਨੁਸਾਰ ਸਿੰਘਾਂ ਨੇ ਸ਼ਹੀਦੀਆਂ ਪਾਈਆਂ ਹਨ। ਅੱਗੇ ਅਸੀਂ ਖ਼ਾਲਸੇ ਦਾ ਬਚਨ ਮੰਨ ਕੇ ਅਨੰਦਪੁਰ ਛੱਡਿਆ ਸੀ ਪਰ ਹੁਣ ਅਸੀਂ ਤੁਹਾਡਾ ਇਹ ਹੁਕਮ ਨਹੀਂ ਮੰਨਾਂਗੇ ਤੁਸੀਂ ਪੰਥ ਦੇ ਕਾਇਮ ਰਹਿਣ ਦੀ ਚਿੰਤਾ ਨਾ ਕਰੋ ਕਿਉਂਕਿ ਖ਼ਾਲਸਾ ਵਾਹਿਗੁਰੂ ਦਾ ਹੈ ਇਸ ਕਰਕੇ ਖ਼ਾਲਸੇ ਦੀ ਚਿੰਤਾ ਵਾਹਿਗੁਰੂ ਨੂੰ ਹੈ। ਅਖ਼ੀਰ ਵਿਚ ਜਦ ਪੰਜਾਂ ਸਿੰਘਾਂ ਨੇ ਕਿਹਾ ਕਿ ਜਦ ਆਪ ਨੇ ਪੰਜਾਂ ਸਿੰਘਾਂ ਨੂੰ ਖ਼ਾਲਸੇ ਦਾ ਰੂਪ ਮੰਨ ਕੇ ਗੁਰਤਾ ਗੱਦੀ ਖ਼ਾਲਸੇ ਨੂੰ ਬਖਸ਼ ਦਿੱਤੀ ਹੈ ਤਾਂ ਹੁਣ ਗੁਰੂ ਖ਼ਾਲਸਾ ਤੁਹਾਨੂੰ ਹੁਕਮ ਕਰਦਾ ਹੈ ਕਿ ਆਪ ਗੜ੍ਹੀ ਛੱਡ ਕੇ ਚਲੇ ਜਾਉ ਤਾਂਕਿ ਆਪ ਦੀ ਕਿਰਪਾ ਸਦਕਾ ਖਾਲਸਾ ਪੰਥ ਵੱਧ ਫੁੱਲ ਸਕੇ। ਗੁਰੂ ਰੂਪ ਖ਼ਾਲਸਾ ਪੰਜਾਂ ਸਿੰਘਾਂ ਦੇ ਹੁਕਮ ਨੂੰ ਆਪ ਨੇ

ਪ੍ਰਵਾਣ ਕੀਤਾ ਤੇ ਗੜ੍ਹੀ 'ਚੋਂ ਨਿਕਲ ਕੇ ਚਲੇ ਗਏ। ਪੰਜਾਂ ਸਿੰਘਾਂ (ਪੰਜਾਂ ਪਿਆਰਿਆਂ) ਦੇ ਫੈਸਲੇ ਨੂੰ ਮੰਨਣਾ ਕਿੰਨਾ ਜ਼ਰੂਰੀ ਹੈ। ਕਲਗੀਧਰ ਜੀ ਨੇ ਆਪ ਮੰਨ ਕੇ ਸਾਡੇ ਲਈ ਪੂਰਨੇ ਪਾਏ ਹਨ ਅਤੇ ਇਸ ਤਰ੍ਹਾਂ ਸਾਡਾ ਮਾਰਗ ਦਰਸ਼ਨ ਕੀਤਾ ਹੈ। ਇਸੇ ਲਈ ਹੀ ਦੂਜੇ ਭਾਈ ਗੁਰਦਾਸ ਜੀ ਨੇ ਕਿਹਾ ਹੈ:-

***"ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ।"***

੨੨. ਮਾਛੀਵਾੜੇ ਤੋਂ ਉੱਚ ਦੇ ਪੀਰਾਨ ਪੀਰ ਗੁਰੂ ਗੋਬਿੰਦ ਜੀ ਹਾਜੀਆਂ ਦਾ ਰੂਪ ਧਾਰ ਕੇ ਪਲੰਘ 'ਤੇ ਸਵਾਰ ਹੋ ਕੇ ਚੱਲੇ ਤਾਂ ਨਬੀ ਖਾਂ ਤੇ ਗਨੀ ਖਾਂ ਅਗਲੇ ਪਾਸੇ ਤੇ ਭਾਈ ਧਰਮ ਸਿੰਘ ਤੇ ਭਾਈ ਮਾਨ ਸਿੰਘ ਨੇ ਪਲੰਘ ਨੂੰ ਪਿਛਲੇ ਪਾਸੇ ਤੋਂ ਚੁਕਿਆ ਜਦ ਕਿ ਭਾਈ ਦਇਆ ਸਿੰਘ ਮੋਰ ਦੇ ਖੰਭਾਂ ਦਾ ਮੁੱਠਾ ਪਕੜ ਕੇ ਚੌਰ ਕਰਦੇ ਚਲੇ।

***ਚੜ੍ਹਿ ਬੈਠੇ ਗੁਰ ਤਿਸ ਪ੍ਰਯੰਕ ਪਰ, ਸਿਰ ਧਰ ਚਾਰਹੁੰ ਲੀਨ ਉਠਾਇ।***
***ਨਬੀ ਗਨੀ ਖਾਂ ਆਗਲ ਪਾਵੇ, ਦੋਨਹੁੰ ਸਿਰ ਧਰਿ ਚਲਿ ਅਗਵਾਇ।***
***ਧਰਮ ਸਿੰਘ ਅਰੁ ਮਾਨ ਸਿੰਘ ਜੁਗ, ਪਾਛਲ ਪਾਵੇ ਸੀਸ ਧਰਾਇ।***
***ਦਯਾ ਸਿੰਘ ਮੁੱਠਾ ਕਰ ਧਾਰਜੋ, ਗਨ ਮੋਰਨ ਪਰ ਬੰਧ ਬਨਾਇ॥ ੧੯॥***

*(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ੬ ਅੰਸੂ ੪੬)*

ਪਰ ਸਰੂਪ ਸਿੰਘ ਕੌਸ਼ਿਸ਼ ਨੇ ਆਪਣੀ ਲਿਖਤ ਪੁਸਤਕ ਗੁਰੂ ਕੀਆਂ ਸਾਖੀਆਂ ਦੇ ਪੰਨਾ ੧੪੯-੧੫੦ ਉੱਪਰ ਲਿਖਿਆ ਹੈ ਕਿ ਰਾਤ ਸਮੇਂ ਮਾਛੀਵਾੜੇ ਭਾਈ ਦਇਆ ਸਿੰਘ, ਧਰਮ ਸਿੰਘ, ਮਾਨ ਸਿੰਘ ਤੇ ਰਾਮ ਸਿੰਘ (ਭਾਈ ਬਚਿੱਤਰ ਸਿੰਘ ਦਾ ਸਪੁੱਤਰ) ਚਾਰੇ ਸਿੰਘ ਨਿਰਬਾਣ ਭੇਸ ਵਿਚ ਸਤਿਗੁਰਾਂ ਨੂੰ ਆ ਕੇ ਮਿਲੇ। ਅਗਲੇ ਦਿਨ ਪਹੁ ਫੁਟਾਲੇ ਤੋਂ ਪਹਿਲਾਂ ਹੀ ਭਾਈ ਦਇਆ ਸਿੰਘ ਆਦਿ ਚੌਹਾਂ ਸਿੰਘਾਂ ਨੂੰ ਸਤਿਗੁਰਾਂ ਨੇ ਸਮਝਾ-ਬੁਝਾ ਕੇ ਵਿਦਾ ਕੀਤਾ ਤੇ ਉਨ੍ਹਾਂ ਨੂੰ ਕਿਹਾ ਕਿ ਤੁਸਾਂ ਸਾਡੇ ਅੱਗੇ ਇਸੇ ਭੇਸ ਵਿਚ ਭਾਈ ਕ੍ਰਿਪਾਲ ਦਾਸ ਦੇ ਡੇਰੇ ਨਗਰ ਹੇਹਰਾਂ ਵਿਚ ਪਹੁੰਚ ਜਾਣਾ। ਅਸੀਂ ਤੁਹਾਡੇ ਪਿੱਛੇ ਹੀ ਆ ਰਹੇ ਹਾਂ।

ਉੱਚ ਦੇ ਪੀਰ ਦੇ ਰੂਪ ਵਿਚ ਜਦ ਪਲੰਘ ਤੇ ਸਵਾਰ ਹੋਏ ਤਾਂ ਪਲੰਘ ਚਾਰ ਮੁਸਲਮਾਨ ਮੁਰੀਦਾਂ ਨੇ ਚੁਕਿਆ ਉਨ੍ਹਾਂ ਦੇ ਨਾਮ ਹਨ: ੧. ਇਨਾਇਤ ਅਲੀ ਨੂਰਪੁਰੀਆ। ੨. ਕਾਜੀ ਪੀਰ ਮੁਹੰਮਦ ਸਲੋਹ ਵਾਲਾ। ੩. ਸਬੇਗ ਸ਼ਾਹ ਹਲਵਾਰੀਆ। ੪. ਹਸਨ ਅਲੀ ਮੋਠੂ ਬਾਜਰੀਆ ਤੇ ਪੰਜਵਾਂ ਮੁਰੀਦ ਕਾਜ਼ੀ ਚਰਾਗ ਸ਼ਾਹ ਅਜਨੇਰੀਆ ਚੌਰ ਕਰਦਾ ਚੱਲਿਆ।

ਦੋਹਾਂ ਹਾਲਤਾਂ ਵਿਚ ਗੁਰੂ ਜੀ ਨੇ ਪੰਚ ਪ੍ਰਧਾਨੀ ਪਰੰਪਰਾ ਨੂੰ ਕਾਇਮ ਰੱਖਿਆ। ਆਪਣੇ ਨਾਲ ਪੰਜ ਸੇਵਕ ਰੱਖੇ ਭਾਵੇਂ ਗੁਰਪ੍ਰਤਾਪ ਸੂਰਜ ਵਾਲੇ ਤੇ ਭਾਵੇਂ ਗੁਰੂ ਕੀਆਂ ਸਾਖੀਆਂ ਵਾਲੇ।

੨੩. ਤਖ਼ਤ ਸ੍ਰੀ ਦਮਦਮਾ ਸਾਹਿਬ ਗੁਰੂ ਕਾਂਸ਼ੀ ਤੋਂ ਔਰੰਗਜ਼ੇਬ ਨੂੰ ਜ਼ਫ਼ਰਨਾਮਹ ਦੇਣ ਲਈ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜ ਸਿੰਘ ਭੇਜੇ ਉਨ੍ਹਾਂ ਦੇ ਨਾਮ ਹਨ। ੧. ਭਾਈ ਦਇਆ ਸਿੰਘ। ੨. ਧਰਮ ਸਿੰਘ। ੩. ਭਾਈ ਜੇਠਾ ਸਿੰਘ। ੪. ਭਾਈ ਸ਼ਿਵ ਸਿੰਘ। ੫. ਭਾਈ ਦੇਸਾ ਸਿੰਘ।

੨੪. ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੱਖਣ ਨੂੰ ਜਾਂਦੇ ਹੋਏ ਜੈਪੁਰ ਦੀ ਰਿਆਸਤ ਦੇ ਪਿੰਡ ਨਾਰਾਇਣੇ ਦੇ ਨੇੜੇ ਮਹਾਤਮਾ ਦਾਦੂ ਜੀ ਦੀ ਯਾਦਗਾਰ ਵਿਚ ਬਣੇ ਅਸਥਾਨ ਦਾਦੂ ਦੁਆਰੇ ਦੇ ਮਹੰਤ ਜੈਤ ਰਾਮ ਦੇ ਪ੍ਰੇਮ ਕਰਕੇ ਉਸ ਦੇ ਡੇਰੇ 'ਤੇ ਗਏ। ਉਸ ਸਮੇਂ ਗੁਰੂ ਜੀ ਨੇ ਆਪਣੀ ਕਮਾਣ ਦੇ ਗੋਸ਼ੇ ਨਾਲ ਦਾਦੂ ਜੀ ਦੀ ਸਮਾਧ ਨੂੰ ਨਮਸ਼ਕਾਰ ਕੀਤੀ। ਭਾਈ ਦਇਆ ਸਿੰਘ ਜੀ ਸਮੇਤ ਪੰਜ ਮੁਖੀ ਸਿੰਘਾਂ ਨੇ ਬੇਨਤੀ ਕੀਤੀ ਕਿ ਹਜ਼ੂਰ ਆਪ ਤਨਖ਼ਾਹੀਏ ਹੋ। ਸਤਿਗੁਰਾਂ ਨੇ ਕਿਹਾ ਉਹ ਕਿਸ ਤਰ੍ਹਾਂ, ਤਾਂ ਸਿੰਘਾਂ ਨੇ ਕਿਹਾ ਹਜ਼ੂਰ ਆਪ ਨੇ ਫ਼ੁਰਮਾਇਆ ਹੈ ਕਿ 'ਗੋਰ ਮੜ੍ਹੀ ਮਟ ਭੂਲ ਨ ਮਾਨੈ' ਪਰ ਆਪ ਨੇ ਦਾਦੂ ਜੀ ਦੀ ਸਮਾਧ ਨੂੰ ਨਮਸ਼ਕਾਰ ਕੀਤੀ ਹੈ ਇਸ ਲਈ ਤਨਖ਼ਾਹੀਏ ਹੋ। ਹਜ਼ੂਰ ਮੁਸਕਰਾਏ ਅਤੇ ਫ਼ੁਰਮਾਇਆ ਅਸਾਂ ਖ਼ਾਲਸੇ ਦੀ ਪਰਖ ਕੀਤੀ ਹੈ।

***'ਕਰੀ ਨਮੋ ਹਮ ਪਰਖਨ ਹੇਤੁ। ਭਏ ਸਿੰਘ ਕੈ ਨਹੀ ਸੁਚੇਤ॥ ੪੧॥***

ਖ਼ਾਲਸਾ ਪਰਖ ਵਿਚ ਪੂਰਾ ਉਤਰਿਆ ਹੈ ਤੁਸੀਂ ਪੰਜ ਸਿੰਘ ਜੋ ਤਨਖ਼ਾਹ ਲਾਉ ਸਾਨੂੰ ਮਨਜ਼ੂਰ ਹੈ। ਪੰਜਾਂ ਸਿੰਘਾਂ ਨੇ ਤਨਖ਼ਾਹ ਲਾਈ। ਸੌ ਸਾਖੀ ਅਨੁਸਾਰ ਪੰਜ ਸੌ ਰੁਪਏ ਪਰ ਸਾਖੀ ਪੋਥੀ, ਗੁਰਪ੍ਰਤਾਪ ਸੂਰਜ ਅਤੇ ਗੁਰੂ ਕੀਆਂ ਸਾਖੀਆਂ ਅਨੁਸਾਰ ਸਵਾ ਸੌ ਰੁਪਏ ਤਨਖ਼ਾਹ ਲਾਈ। ਸੋ ਉਸੇ ਸਮੇਂ ਸਤਿਗੁਰਾਂ ਨੇ ਪ੍ਰਸੰਨ ਹੋ ਕੇ ਖ਼ਾਲਸੇ ਨੂੰ ਤਨਖ਼ਾਹ ਦੀ ਮਾਇਆ ਅਰਪਨ ਕਰ ਦਿੱਤੀ। ਉਸ ਨਾਲ ਸਿੰਘਾਂ ਨੇ ਲੰਗਰ ਦਾ ਤੰਬੂ ਬਣਵਾ ਲਿਆ।

*(ਦੇਖੋ ਗੁਰਪ੍ਰਤਾਪ ਸੂਰਜ ਐਨ ੧, ਅੰਸੂ ੩੬ ਅੰਕ ੩੮ ਤੋਂ ੪੮ ਤੱਕ)*

ਗੁਰਪ੍ਰਤਾਪ ਸੂਰਜ ਅਨੁਸਾਰ ਪੰਜਾਂ ਸਿੰਘਾਂ 'ਚੋਂ ਇਕ ਨੇ ਕਿਹਾ ਪੰਜ ਹਜ਼ਾਰ, ਦੂਜੇ ਨੇ ਕਿਹਾ ਪੰਜ ਸੌ, ਤੀਜੇ ਨੇ ਕਿਹਾ ਪੰਜ ਸੌ ਵੀ ਬਹੁਤਾ ਹੈ। ਚੌਥੇ ਨੇ ਕਿਹਾ ਸਤਿਗੁਰਾਂ ਕੋਲ ਧਨ ਦੀ ਕੀ ਪਰਵਾਹ ਹੈ। ਪੰਜਵੇਂ ਨੇ ਕਿਹਾ ਪੰਜ ਲੱਖ ਲਾਵੋ। ਫਿਰ ਪੰਜਾਂ ਨੇ ਵਿਚਾਰਿਆ ਕਿ ਹੁਣ ਤਾਂ ਤੁਸੀਂ ਜਿੰਨਾ ਕਹੋਗੇ ਗੁਰੂ ਜੀ ਧਨ ਦੇ ਦੇਣਗੇ। ਜਦ ਸਿੰਘਾਂ 'ਚੋਂ ਕਿਸੇ ਨੂੰ ਤਨਖ਼ਾਹ ਲੱਗੀ ਤਾਂ ਫਿਰ ਤੁਸੀਂ ਇੰਨਾ ਧਨ ਦੇ ਸਕੋਗੇ। ਇਸ ਕਰਕੇ ਯੋਗ ਹੀ ਤਨਖ਼ਾਹ ਲਾਵੋ ਤਾਂ ਸਵਾ ਸੌ ਰੁਪਏ ਤਨਖ਼ਾਹ ਲਾਉਣ ਦਾ ਫੈਸਲਾ ਹੋਇਆ।

ਇਸ ਉਪਰੋਕਤ ਘਟਨਾ ਤੋਂ ਸਤਿਗੁਰਾਂ ਦੇ ਮਨ ਅੰਦਰ ਪੰਜਾਂ ਪਿਆਰਿਆਂ ਦੇ ਸਤਿਕਾਰ ਤੇ ਮਹਿਮਾ ਦੇ ਅਹਿਸਾਸ ਦਾ ਅਨੁਭਵ ਹੁੰਦਾ ਹੈ। ਕਿਵੇਂ ਗੁਰੂ ਜੀ ਪੰਥ ਖ਼ਾਲਸੇ ਦੇ ਸਿਰਜਣਹਾਰ ਗੁਰੂ ਹੁੰਦੇ ਹੋਏ ਵੀ ਆਪਣੇ ਆਪ ਨੂੰ ਖ਼ਾਲਸਾ ਪੰਥ ਦਾ ਰੂਪ

ਪੰਜਾਂ ਪਿਆਰਿਆਂ ਨੂੰ ਆਪਣਾ ਗੁਰੂ ਤਸਲੀਮ ਕਰਦੇ ਹਨ। ਦੂਜੇ ਭਾਈ ਗੁਰਦਾਸ ਜੀ ਦੀ ਇਹ ਤੁਕ ਬਾਰ-ਬਾਰ ਚੇਤੇ ਆਉਂਦੀ ਹੈ।

***"ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰੁ ਚੇਲਾ।"***

੨੫. ਦੱਖਣ ਵਿਚ ਨੰਦੇੜ ਸ਼ਹਿਰ ਦੇ ਬਾਹਰਵਾਰ ਜਦ ਵੈਰਾਗੀ ਸਾਧੂ ਮਾਧੋ ਦਾਸ ਗੁਰੂ ਜੀ ਦੀਆਂ ਸ਼ਕਤੀਆਂ ਤੋਂ ਪ੍ਰਭਾਵਿਤ ਹੋ ਕੇ ਗੁਰੂ ਜੀ ਦੇ ਚਰਨੀਂ ਢਹਿ ਪਿਆ ਤੇ ਕਹਿਣ ਲੱਗਾ ਕਿ ਗੁਰੂ ਜੀ ਮੈਨੂੰ ਬਖਸ਼ੋ ਮੈਂ ਤੁਹਾਡਾ ਬੰਦਾ ਹਾਂ। ਤਾਂ ਸਤਿਗੁਰਾਂ ਨੇ ਕਿਹਾ: 'ਬੰਦਾ ਬਣਨ ਲਈ ਖੰਡੇ ਬਾਟੇ ਦਾ ਅੰਮ੍ਰਿਤ ਛੱਕਣਾ ਪਵੇਗਾ ਤਿਆਰ ਹੋ ਜਾਹ।' ਮਾਧੋ ਦਾਸ ਪੰਜੇ ਕੱਕਾਰ ਪਹਿਨ ਕੇ ਗੁਰੂ ਜੀ ਦੇ ਹਜ਼ੂਰ ਆ ਹਾਜ਼ਰ ਹੋਇਆ। ਸਤਿਗੁਰਾਂ ਨੇ ਭਾਈ ਦਇਆ ਸਿੰਘ ਆਦਿ ਚਾਰ ਸਿੰਘ ਨਾਲ ਲੈ ਕੇ ਪੰਜਵੇਂ ਆਪ ਵਿਚ ਸ਼ਾਮਲ ਹੋ ਕੇ ਪੰਜ ਬਾਣੀਆਂ ਪੜ੍ਹ ਕੇ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ ਤੇ ਸਤਿਗੁਰਾਂ ਨੇ ਆਪਣੇ ਹੱਥੀਂ ਅੰਮ੍ਰਿਤ ਛੱਕਾ ਕੇ ਬੈਰਾਗੀ ਤੋਂ ਸਿੰਘ ਸਜਾ ਦਿੱਤਾ ਤੇ ਆਪਣੇ ਮੁਖਾਰਬਿੰਦ ਤੋਂ ਮਾਧੋ ਦਾਸ ਦੀ ਥਾਂ ਨਾਮ ਗੁਰਬਖਸ਼ ਸਿੰਘ ਬੰਦਾ ਸਿੰਘ ਰਖਿਆ।

*(ਗੁਰੂ ਕੀਆਂ ਸਾਖੀਆਂ ਪੰਨਾ ੧੮੭-੧੮੮)*

ਸਤਿਗੁਰਾਂ ਵੱਲੋਂ ਪੰਜਾਂ ਪਿਆਰਿਆਂ ਵਿਚ ਆਪ ਸ਼ਾਮਲ ਹੋ ਕੇ ਅੰਮ੍ਰਿਤ ਪਾਨ ਕਰਵਾਉਣ ਨਾਲ ਪੰਜ ਪ੍ਰਧਾਨੀ ਪਰੰਪਰਾ ਨੂੰ ਭਾਰੀ ਬਲ ਮਿਲਿਆ ਹੈ।

੨੬. ਸਾਹਿਬਜ਼ਾਦਿਆਂ, ਮਾਤਾ ਜੀ ਤੇ ਹੋਰ ਸਿੰਘਾਂ ਦੀਆਂ ਸ਼ਹੀਦੀਆਂ ਦਾ ਬਦਲਾ ਲੈਣ ਅਤੇ ਵਜ਼ੀਰ ਖਾਨ ਸੂਬੇ ਸਰਹੰਦ ਆਦਿ ਜ਼ਾਲਮਾਂ ਵੱਲੋਂ ਢਾਹੇ ਗਏ ਜ਼ੁਲਮਾਂ ਦਾ ਉਨ੍ਹਾਂ ਨੂੰ ਕਰਾਰਾ ਦੰਡ ਦੇਣ ਲਈ ਜਦ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਬੰਦਾ ਸਿੰਘ ਬਹਾਦਰ ਨੂੰ ਖ਼ਾਲਸਾ ਪੰਥ ਦਾ ਜੱਥੇਦਾਰ ਥਾਪ ਕੇ ਪੰਜਾਬ ਵੱਲ ਤੋਰਿਆ ਤਾਂ ਖ਼ਾਲਸਾ ਪੰਥ ਦਾ ਸਰੂਪ ਅੰਮ੍ਰਿਤਧਾਰੀ ਤਿਆਰ ਬਰ ਤਿਆਰ ਪੰਜ ਚੋਣਵੇਂ ਸਿੰਘ, ਬੰਦਾ ਸਿੰਘ ਦੀ ਮਦਦ ਅਤੇ ਸਲਾਹ ਮਸ਼ਵਰੇ ਲਈ ਨਾਲ ਭੇਜੇ। ਉਨ੍ਹਾਂ ਪੰਜਾਂ ਸਿੰਘਾਂ ਦੇ ਨਾਮ ਇਹ ਹਨ:

੧. ਬਾਬਾ ਬਿਨੋਦ ਸਿੰਘ। ੨. ਬਾਬਾ ਕਾਨ੍ਹ ਸਿੰਘ। ੩. ਭਾਈ ਬਾਜ ਸਿੰਘ ਪੱਟੀ ਇਲਾਕੇ ਦੇ ਪਿੰਡ ਮੀਰਪੁਰ ਦਾ। ੪. ਭਾਈ ਬਿਜੈ ਸਿੰਘ। ੫. ਭਾਈ ਰਾਮ ਸਿੰਘ।

ਕਿਸੇ ਅਤਿ ਕਠਿਨ ਕਾਰਜ ਸਮੇਂ ਇਨ੍ਹਾਂ ਪੰਜਾਂ ਸਿੰਘਾਂ ਪਾਸੋਂ ਬੰਦਾ ਸਿੰਘ ਨੂੰ ਅਰਦਾਸ ਕਰਵਾਉਣ ਹਿੱਤ ਕਲਗੀਧਰ ਪਾਤਸ਼ਾਹ ਜੀ ਨੇ ਇਉਂ ਹੁਕਮ ਕੀਤਾ:

***ਚਹੈਂ ਜੁ ਕਾਜ ਕਰਤੋ ਕਛੁ ਔਰੈਂ। ਪਾਂਚ ਸਿੰਘ ਕਰੀਓ ਇਕ ਠੌਰੈਂ।***
***ਇਨ ਤੈ ਕਰਵਈਓ ਅਰਦਾਸਾ। ਸਰਬ ਕਾਜ ਆਵਹਿ ਤਬਿ ਰਾਸਾ॥ ੫੦॥ ?***

ਰਤਨ ਸਿੰਘ ਭੰਗੂ ਨੇ ਆਪਣੇ ਪ੍ਰਾਚੀਨ ਪੰਥ ਪ੍ਰਕਾਸ਼ ਚੌਥੀ ਐਡੀਸ਼ਨ ਦੇ ਪੰਨਾ ੯੧

ਉੱਪਰ ਹੇਠ ਲਿਖੇ ਪੰਜ ਨਾਮ ਲਿਖੇ ਹਨ:-

੧. ਬਾਬਾ ਬਿਨੋਦ ਸਿੰਘ। ੨. ਬਾਬਾ ਕਾਨ੍ਹ ਸਿੰਘ। ੩. ਭਾਈ ਦਇਆ ਸਿੰਘ। ੪. ਭਾਈ ਰਣ ਸਿੰਘ ਤੇ ੫. ਭਾਈ ਬਾਜ ਸਿੰਘ ਪਿੰਡ ਮੀਰਪੁਰ ਇਲਾਕਾ ਪੱਟੀ ਦਾ।

ਸਰੂਪ ਸਿੰਘ ਕੌਸ਼ਸ਼ ਕ੍ਰਿਤ ਅਤੇ ਪ੍ਰੋ: ਪਿਆਰਾ ਸਿੰਘ ਪਦਮ ਅਤੇ ਗਿ: ਗਰਜਾ ਸਿੰਘ ਵਲੋਂ ਸੰਪਾਦਿਤ 'ਗੁਰੂ ਕੀਆਂ ਸਾਖੀਆਂ' ਦੇ ਪੰਨਾ ੧੮੯ ਦੇ ਉੱਪਰ ਇਹ ਪੰਜ ਨਾਮ ਦਰਜ ਹਨ।

? ਦੇਖੋ ਮੇਰੇ ਵੱਲੋਂ ਸੰਪਾਦਿਤ ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿਆਨੀ ਗਿਆਨ ਸਿੰਘ ਦੇ ਪੂਰਬਾਰਧ ਬਿਸ੍ਰਾਮ ੭੦ ਅਤੇ-ਤਵਾਰੀਖ਼ ਗੁਰੂ ਖ਼ਾਲਸਾ ਛਾਪਾ ਪੱਥਰ ਦੇ ਪੰਨਾ ੩੫੨ ਉੱਪਰ ਗਿਆਨੀ ਗਿਆਨ ਸਿੰਘ ਨੇ ਸ੍ਰੀ ਗੁਰੂ ਪੰਥ ਪ੍ਰਕਾਸ਼ ਵਾਲੇ ਹੀ ਉਪਰੋਕਤ ਪੰਜੇ ਨਾਮ ਦਿੱਤੇ ਹਨ।

੧. ਭਗਵੰਤ ਸਿੰਘ। ੨. ਕੋਇਰ ਸਿੰਘ। ੩. ਬਾਜ ਸਿੰਘ। ੪. ਬਿਨੋਦ ਸਿੰਘ। ੫. ਕਾਨ੍ਹ ਸਿੰਘ।

ਉਸ ਸਮੇਂ ਅਬਚਲ ਨਗਰ ਨੰਦੇੜ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਦੀ ਮਹਾਨਤਾ ਬਾਰੇ ਆਪਣੀ ਪਵਿੱਤਰ ਰਸਨਾਂ 'ਚੋਂ ਇਸ ਤਰ੍ਹਾਂ ਫ਼ੁਰਮਾਇਆ:-

***ਸਿੰਘ ਸੁ ਰਹਤ ਪੰਚ ਜਹਿੰ ਮਿਲੇਂ। ਮਮ ਸਰੂਪ ਸੋ ਦੇਖਹੁ ਭਲੇ।***
***ਭੋਜਨ ਛਾਦਨ ਜੋ ਤਿਨ ਦੇਇ। ਮੋਕਹੁ ਪਹੁੰਚਾਵਤਿ ਸਿਖ ਸੋਇ॥ ੧੨॥***
***ਮਨਹੁੰ ਕਾਮਨਾ ਤਿਨ ਤੇ ਪ੍ਰਾਪਤਿ। ਸ਼ਰਧਾ ਧਰੇ ਚਿੰਤ ਦੁਖ ਖਾਪਤਿ।***
***ਸਿੱਖ ਪੰਚਨ ਮਹਿ ਮੇਰੋ ਬਾਸਾ। ਪੂਰਨ ਕਰੌਂ ਧਰਹਿੰ ਜੇ ਆਸਾ॥ ੧੨॥***

*(ਸ੍ਰੀ ਗੁ: ਪ੍ਰ: ਸੂ:, ਐਨ ੨, ਅੰਸੂ ੨੩)*

ਸਤਿਗੁਰਾਂ ਨੇ ਬੰਦਾ ਸਿੰਘ ਨੂੰ ਪੰਜ ਤੀਰ ਵੀ ਬਖਸ਼ੇ ਤੇ ਇਉਂ ਹੁਕਮ ਕੀਤਾ:-

***ਬੰਦਾ ਕੀਨੋ ਸਿੱਖ ਤਬ, ਤੇਗ ਬਹਾਦਰ ਨੰਦ।***
***ਪਾਂਚ ਬਾਨ ਦੇ ਇਉਂ ਕਹਯੋ, ਮਾਰੋ ਜਾਇ ਸਰਹੰਦ।***

*(ਦੇਖੋ ਸਿੰਘ ਸਾਗਰ ਕ੍ਰਿਤ ਵੀਰ ਸਿੰਘ ਬਲ, ਪੰਨਾ ੧੮੦)*



# ਰਹਿਤਵੰਤ ਸਿੰਘ ਹੈ ਸੋਈ

## ਸੰਸਕਾਰ

ਸੰਸਕਾਰ, ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦੇ ਅਰਥ ਹਨ ੧. ਸੁਧਾਰਨ। ੨. ਸ਼ੁੱਧ ਕਰਨਾ। ੩. ਕਿਸੇ ਧਰਮ ਦੇ ਕਰਨ ਤੋਂ ਪੈਦਾ ਹੋਇਆ ਖ਼ਿਆਲ। ੪. ਧਰਮ ਰੀਤ ਨਾਲ ਕੀਤਾ ਹੋਇਆ ਉਹ ਕਰਮ ਜਿਸ ਦਾ ਅਸਰ ਚਿੱਤ ਤੇ ਬਣਿਆਂ ਰਹੇ। ਜਿਵੇਂ ਸੰਸਕਾਰ-ਜਨਮ, ਅੰਮ੍ਰਿਤ ਤੇ ਅਨੰਦ ਆਦਿ ਸੰਸਕਾਰ।

ਵਿਦਵਾਨਾਂ ਨੇ ਧਾਰਮਿਕ ਸੰਸਕਾਰ ਤਿੰਨ ਤਰ੍ਹਾਂ ਦੇ ਮੰਨੇ ਹਨ- ਉੱਤਮ, ਮੱਧਮ, ਅਤੇ ਨਖਿੱਧ। ਇਹਨਾਂ ਦੇ ਸੰਖੇਪ ਲੱਛਣ ਇਸ ਤਰ੍ਹਾਂ ਹਨ-

੧. ਉੱਤਮ ਸੰਸਕਾਰ - ਜਿਨ੍ਹਾਂ ਸੰਸਕਾਰਾਂ ਸਮੇਂ ਕਰਤਾਰ ਦੀ ਰਚਨਾ ਦੇ ਵਿਰੁੱਧ ਕੁਝ ਨਾ ਕੀਤਾ ਜਾਵੇ ਅਤੇ ਜੋ ਧਾਰਮਿਕ ਚਿੰਨ੍ਹ ਧਾਰੇ ਜਾਣ ਉਹ ਸਰੀਰ ਤੇ ਦੇਸ਼ ਦੀ ਰੱਖਿਆ ਦੇ ਕਾਰਨ ਹੋਣ। ਜਿਵੇਂ ਅੰਮ੍ਰਿਤ ਸੰਸਕਾਰ ਸਮੇਂ, ਸਿੱਖ ਕ੍ਰਿਪਾਨ ਧਾਰਨ ਕਰਦੇ ਹਨ।

੨. ਮੱਧਮ ਸੰਸਕਾਰ

ਜਿਨ੍ਹਾਂ ਸੰਸਕਾਰਾਂ ਦੁਆਰਾ ਵਾਹਿਗੁਰੂ ਦੀ ਰਚਨਾ ਬੁਰੀ ਸ਼ਕਲ 'ਚ ਕੀਤੀ ਜਾਵੇ ਅਤੇ ਚਿੰਨ੍ਹ ਐਸੇ ਧਾਰੇ ਜਾਣ ਜਿਨ੍ਹਾਂ ਤੋਂ ਸਰੀਰ ਅਤੇ ਦੇਸ਼ ਨੂੰ ਕੋਈ ਲਾਭ ਨਾ ਪਹੁੰਚੇ। ਜਿਵੇਂ ਜਟਾ, ਭਸਮ, ਜਨੇਊ ਤੇ ਕੰਠੀ ਆਦਿ ਲੋਕ ਧਾਰਦੇ ਹਨ।

੩. ਨਖਿੱਧ ਸੰਸਕਾਰ

ਜਿਨ੍ਹਾਂ ਸੰਸਕਾਰਾਂ ਕਰਕੇ ਸਿਰਜਣਹਾਰ ਦੀ ਰਚਨਾ ਖੰਡਿਤ ਕੀਤੀ ਜਾਵੇ ਅਤੇ ਦੇਹ ਜਾਂ ਦੇਸ਼ ਨੂੰ ਉਨ੍ਹਾਂ ਤੋਂ ਕੋਈ ਲਾਭ ਨਾ ਹੋਵੇ। ਜਿਵੇਂ ਜੋਗੀਆਂ ਦਾ ਕਰਨ ਬੇਧ ਮੁਸਲਮਾਨਾਂ ਦੀ ਸੁੰਨਤ ਅਤੇ ਹਿੰਦੂਆਂ ਦਾ ਮੁੰਡਨ ਆਦਿ।

ਹਰ ਧਰਮ, ਮਜ਼ਹਬ ਅਤੇ ਮੱਤ ਦੇ ਆਪੋ ਆਪਣੇ ਤੇ ਵੱਖੋ ਵੱਖਰੇ ਸੰਸਕਾਰ ਹਨ, ਸਾਰਿਆਂ ਦਾ ਜ਼ਿਕਰ ਕਰਨਾ ਇਸ ਲੇਖ ਦਾ ਹਿੱਸਾ ਨਹੀਂ, ਫਿਰ ਵੀ ਹਿੰਦੂ ਮੱਤ ਦੇ ਸੰਸਕਾਰਾਂ ਦਾ ਸੰਖੇਪ ਵਰਣਨ ਵਾਧੂ ਨਹੀਂ ਹੋਵੇਗਾ ਸਗੋਂ ਪਾਠਕਾਂ ਦੇ ਗਿਆਨ ਵਿਚ ਵਾਧਾ ਅਤੇ ਦਿਲਚਸਪੀ ਦਾ ਕਾਰਨ ਬਣੇਗਾ।

ਹਿੰਦੂ ਧਰਮ ਸ਼ਾਸਤ੍ਰ ਅਨੁਸਾਰ ਦਵਜਾਤਾਂ ਦੇ ਕੁਲ ਸੋਲ੍ਹਾਂ ਸੰਸਕਾਰ ਮੰਨੇ ਗਏ ਹਨ--

੧. ਗ੍ਰਭਾਧਾਨ। ੨. ਪੁਨ ਸਵਨ। ੩. ਸੀਮੰਤ। ੪. ਜ਼ਾਤ ਕਰਮ। ੫. ਨਾਮ ਕਰਮ। ੬. ਨਿਸ਼ਕ੍ਰਮਣ। ੭. ਅਨ ਪ੍ਰਾਛਨ। ੮. ਚੂੜਾ ਕਰਮ (ਮੁੰਡਨ)। ੯. ਕਰਨ ਬੇਧ। ੧੦. ਉਪਨਯਨ (ਜਨੇਊ)। ੧੧. ਵੈਦਾਰੰਭ। ੧੨. ਸਮਾਵਰਤਨ। ੧੩. ਵਿਵਾਹ। ੧੪. ਗ੍ਰਿਹਿਸਥਾਸ੍ਰਮ। ੧੫. ਵਾਣਪ੍ਰਸਥਾਸ੍ਰਮ। ੧੬. ਸਨਯਾਸਾਸ੍ਰਮ।

ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਰਚਿਤ ਪੁਸਤਕਾਂ 'ਭੂਪਿੰਦਰਾ ਨੰਦ' ਦੇ ਪੰਨਾ ੩੪ ਤੇ ਸਿਮ੍ਰਿਤੀ ਅਨੁਸਾਰ ਸੋਲ੍ਹਾਂ ਸੰਸਕਾਰ ਇਹ ਲਿਖੇ ਹਨ :-

***ਨਿੰਮਣ ਜੰਮਣ, ਝੱਗਾ, ਪੁਨ, ਨਾਮ ਧਰਣ, ਕ੍ਰਿਤ ਚੂੜ॥***
***ਵਿਦਯਾ, ਅੰਮ੍ਰਿਤ ਮੰਗਣੀ, ਵਯਾਹ, ਗੁਰੂ ਗ੍ਰਹ ਰੂੜ॥***
***ਛਠੀ, ਕਰੇਵਾ, ਸਿਮ੍ਰਤਕ ਪੁਨ, ਜਾਤ੍ਰਾ, ਸੁਧੀ ਵਿਚਾਰ॥***
***ਕਰਨ ਬੇਧ, ਉਪਨਯਨ ਇਹ, ਖੋੜਸ ਹੈਂ ਸੰਸਕਾਰ॥***

੪. ਗੁਰਮਤਿ ਸੰਸਕਾਰ

ਗੁਰਮਤਿ ਮਰਯਾਦਾ ਅੰਦਰ ਚਾਰ ਸੰਸਕਾਰ ਹੀ ਮੁੱਖ ਮੰਨੇ ਗਏ ਹਨ। ਬਾਕੀ ਦੇ ਸੰਸਕਾਰ ਇਹਨਾਂ ਚੌਹਾਂ ਦੇ ਅੰਤਰਗਤ ਹੀ ਆ ਜਾਂਦੇ ਹਨ। ਜਿਵੇਂ ਕਿ :-

੧. ਜਨਮ

(ੳ) ਗ੍ਰਭਧਾਨ (ਅ) ਜਨਮ। (ੲ) ਨਾਮ ਕਰਣ (ਸ) ਝੱਗਾ।
(ਹ) ਕੇਸਾਂ ਦਾ ਜੂੜਾ ਕਰਨਾ। (ਕ) ਦਸਤਾਰ ਸਜਾਉਣੀ।

੨. ਅੰਮ੍ਰਿਤ

(ੳ) ਰਹਿਤ ਦੀ ਧਾਰਨਾ। (ਅ) ਅੰਮ੍ਰਿਤ ਪਾਨ ਬਿਧੀ।
(ੲ) ਸ਼ੁਧੀ। (ਸ) ਵਿਦਿਆ।

੩. ਅਨੰਦ

(ੳ) ਕੁੜਮਾਈ। (ਅ) ਅਨੰਦਕਾਰਜ (ੲ) ਕਰੇਵਾ (ਪੁਨਰ ਵਿਵਾਹ)।
(ਸ) ਗੁਰ ਧਾਮ ਯਾਤਰਾ।

੪. ਮ੍ਰਿਤਕ ਸੰਸਕਾਰ

(ੳ) ਸੰਸਕਾਰ। (ਅ) ਕ੍ਰਿਆ (ਪਾਠ, ਕੀਰਤਨ ਕਥਾ) ਅਰਦਾਸ ਤੇ ਲੰਗਰ ਆਦਿ।

ਸੰਸਕਾਰਾਂ ਦੀ ਗਿਣਤੀ ਤੇ ਤਰਤੀਬ ਭਾਵੇਂ ਕਈ ਲੇਖਕਾਂ ਦੀ ਵੱਖ ਵੱਖ ਹੈ, ਪਰ ਚਾਰੇ ਮੁੱਖ ਸੰਸਕਾਰ ਸਾਰਿਆਂ ਨੇ ਹੀ ਲਿਖੇ ਹਨ।

ਮਨੁੱਖ ਦੀ ਦਿਮਾਗੀ ਭੁੱਖ ਨੂੰ ਜਿੱਥੇ ਫਲਸਫਾ ਜਾਂ ਗਿਆਨ ਪੂਰਾ ਕਰਦਾ ਹੈ ਉਥੇ ਇਖਲਾਕ ਦੀ ਉਚਿਤਾ ਤੇ ਆਚਰਨ ਦੀ ਉਸਾਰੀ ਰਹਿਤ ਮਰਯਾਦਾ ਤੋਂ ਪੂਰੀ ਹੁੰਦੀ ਹੈ।

ਰਹਿਤ ਮਰਯਾਦਾ ਵਿਚ ਪ੍ਰਪੱਕਤਾ ਸੰਸਕਾਰਾਂ ਰਾਹੀਂ ਪ੍ਰਾਪਤ ਕਰੀਦੀ ਹੈ। ਕਿਸੇ ਮਜ਼ਹਬ ਦੇ ਸੰਸਕਾਰ ਉਸ ਦੀ ਅੰਦਰਲੀ ਤਸਵੀਰ ਹੁੰਦੇ ਹਨ। ਹੋਰ ਧਰਮਾਂ ਦੇ ਸੰਸਕਾਰਾਂ ਨਾਲੋਂ ਸਿੱਖ ਧਰਮ ਦੇ ਸੰਸਕਾਰ ਵਿਚ ਸਾਦਗੀ, ਸਰਲਤਾ, ਸੁੰਦਰਤਾ, ਪਵਿੱਤ੍ਰਤਾ, ਜ਼ਜਬਾ ਜੀਵਨ ਦਾ ਰਸ ਤੇ ਜਥੇਬੰਦੀ ਦੀ ਸਪਿਰਟ ਪੈਦਾ ਕਰਨ ਦੀ ਵਧੇਰੇ ਸਮਰੱਥਾ ਹੈ ਇਸ ਲਈ ਹਰ ਪ੍ਰਾਣੀ ਮਾਤ੍ਰ ਲਈ ਆਮ ਕਰਕੇ ਤੇ ਹਰ ਗੁਰਸਿੱਖ ਲਈ ਖ਼ਾਸ ਕਰਕੇ ਸਿੱਖ ਸੰਸਕਾਰਾਂ ਦਾ ਗਿਆਨ ਅਤੇ ਅਮਲੀ ਧਾਰਨਾ ਅਤਿ ਜ਼ਰੂਰੀ ਹੈ।



# 'ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ'

ਮੰਨੂ ਜੀ ਨੇ ਜਿਵੇਂ ਮਨੁੱਖ ਨੂੰ ਚਹੁੰ ਹਿੱਸਿਆਂ ਵਿਚ ਵੰਡਿਆ ਸੀ। 'ਬ੍ਰਹਮਣ ਛੱਤ੍ਰੀ ਵੈਸ਼ ਤੇ ਸ਼ੂਦਾ' ਇਵੇਂ ਹੀ ਮਨੁੱਖਾ ਜ਼ਿੰਦਗੀ ਨੂੰ ਵੀ ਚਹੁੰ ਹਿੱਸਿਆਂ ਵਿਚ ਵੰਡਿਆ ਹੋਇਆ ਸੀ। ਹੋ ਸਕਦਾ ਹੈ ਕਿ ਆਰੰਭ ਵਿਚ ਇਹ ਵੰਡ ਪ੍ਰਬੰਧਕ ਨੁਕਤੇ 'ਤੋਂ' ਠੀਕ ਹੋਵੇ ਜਦੋਂ ਤਕ ਕਿ ਇਹ ਵਰਨ ਵੰਡ ਕਰਮ ਨਾਲ ਜੁੜੀ ਹੋਈ ਸੀ। ਪਰ ਜਦੋਂ ਬ੍ਰਾਹਮਣ ਨੇ ਇਸ ਨੂੰ ਜਨਮ ਨਾਲ ਜੋੜ ਦਿੱਤਾ ਤਾਂ ਇਸ ਦੇ ਮਾਰੂ ਨਤੀਜੇ ਨਿਕਲੇ ਹਨ ਉਹ ਸਭ ਦੇ ਸਾਹਮਣੇ ਹਨ।

੨੫ ਸਾਲ ਦੀ ਉਮਰ ਤਕ ਬ੍ਰਹਮਚਾਰੀ ਹੋ ਕੇ ਵਿਦਿਆ ਪੜ੍ਹਨੀ ਤੇ ਕੋਈ ਹੁਨਰ ਸਿੱਖਣਾ ੨੬ ਤੋਂ ੫੦ ਸਾਲ ਤਕ ਗ੍ਰਿਹਸਤੀ ਹੋ ਕੇ ਕਿਰਤ ਕਰਨੀ ਤੇ ਔਲਾਦ ਪੈਦਾ ਕਰਨੀ। ੫੧ ਤੋਂ ੭੫ ਸਾਲ ਦੀ ਉਮਰ ਤਕ ਸਣੇ ਪ੍ਰਵਾਰ ਜੰਗਲਾਂ ਵਿਚ ਜਾ ਕੇ ਫਲ ਫੁੱਲ ਖਾ ਕੇ ਗੁਜ਼ਾਰਾ ਕਰਨਾ ਤੇ ਤਪ ਕਰਨਾ। ੭੬ ਤੋਂ ੧੦੦ ਸਾਲ ਦੀ ਉਮਰ ਤਕ ਸਾਰੇ ਪ੍ਰਵਾਰ ਤੋਂ ਬਿਲਕੁਲ ਵੱਖ ਹੋ ਕੇ ਸੰਨਿਆਸੀ ਤਿਆਗੀ ਹੋ ਕੇ ਨਿਰੋਲ ਤਪ ਕਰਨਾ ਤੇ ਸੰਸਾਰ ਤੇ ਪਿਆਰ ਤੋਂ ਰਹਿਤ ਹੋ ਕੇ ਵਿਚਰਨਾ।

ਵਰਨ ਵੰਡ ਵਾਂਗ ਪਹਿਲੋਂ ਪਹਿਲ ਤਾਂ ਭਾਵੇਂ ਇਹ ਵੰਡ ਮਨੁੱਖ ਦੀ ਸਫ਼ਲਤਾ ਵੱਲ ਕੋਈ ਚੰਗਾ ਕਦਮ ਗਿਣਿਆ ਗਿਆ ਹੋਵੇਗਾ। ਪਰ ਬਾਅਦ ਵਿਚ ਬ੍ਰਹਮਚਾਰੀ ਵਾਣ-ਪ੍ਰਸਤੀ ਤੇ ਸੰਨਿਆਸੀ ਆਪਣੇ ਆਪ ਨੂੰ ਉੱਤਮ ਗਿਣਨ ਲੱਗ ਪਏ ਤੇ ਗ੍ਰਿਹਸਤ ਧਰਮ ਨੂੰ ਸਭ ਤੋਂ ਘਟੀਆ ਤੇ ਨੀਂਵਾਂ ਸਮਝਣ ਲੱਗ ਪਏ ਤਾਂ ਇਸ ਆਸ਼ਰਮ ਵੰਡ ਨੇ ਮਨੁੱਖ ਦੀ ਜ਼ਿੰਦਗੀ ਏਨੀ ਗ਼ਲਤ ਰਾਹ ਪਾ ਦਿੱਤੀ ਕਿ ਇਸ ਸਿਧਾਂਤ ਨੇ ਭਾਰਤ ਨੂੰ ਸਦੀਆਂ ਤੱਕ ਗੁਲਾਮ ਕਰ ਦਿੱਤਾ। ਗ੍ਰਿਹਸਤੀਆਂ ਅੰਦਰ ਹੀਣਤਾ-ਭਾਵ ਆ ਗਿਆ ਤੇ ਤਿਆਗੀਆਂ ਤੇ ਤਪੀਆਂ ਅੰਦਰ ਜੀਵਨ ਦੀ ਗਿਰਾਵਟ ਤੇ ਅਹੰਭਾਵ ਨੇ ਜੀਵਨ ਨੂੰ ਕਿਸੇ ਵੀ ਕਿਨਾਰੇ ਨਾ ਲੱਗਣ ਦਿੱਤਾ।

ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਸੰਸਾਰ ਵਿਚ ਪ੍ਰਗਟ ਹੋ ਕੇ ਜਿੱਥੇ ਮਨੁੱਖਤਾ ਦਾ ਹੋਰ ਅਨੇਕ ਪੱਖਾਂ ਤੋਂ ਸੁਧਾਰ ਕੀਤਾ ਉਥੇ ਗ੍ਰਿਹਸਤੀਆਂ ਨਾਲ ਹੋ ਰਹੇ ਅਨਿਆਇ ਨੂੰ ਵੀ ਮਹਿਸੂਸ ਕੀਤਾ ਜਦ ਆਪ ਸਿੱਧਾਂ ਪਾਸ ਸੁਮੇਰ ਪਰਬਤ ਤੇ ਅਪੜੇ ਜਾਂ ਅਚਲ ਵਟਾਲੇ ਦੇ ਮੁਕਾਮ ਤੇ ਸਿੱਧਾਂ ਨਾਲ ਗੋਸ਼ਟੀ ਹੋਈ ਤਾਂ ਸਿੱਧਾਂ ਨੇ ਕਿਹਾ ਕਿ ਤੁਸੀਂ ਤਾਂ ਗ੍ਰਿਹਸਤੀ ਹੋ ਗ੍ਰਿਹਸਤੀ ਬੜੇ ਘਟੀਆ ਤੇ ਨੀਵੇਂ ਹਨ ਅਸੀਂ ਬੜੇ ਉੱਤਮ ਤੇ ਸ੍ਰੇਸ਼ਟ ਹਾਂ

ਅਸੀਂ ਬ੍ਰਹਮਚਾਰੀ ਵਾਣ-ਪ੍ਰਸਤੀ ਤੇ ਸੰਨਿਆਸੀ ਹਾਂ ਤਾਂ ਸਤਿਗੁਰਾਂ ਨੇ ਜੋ ਉਹਨਾਂ ਨੂੰ ਉੱਤਰ ਦਿੱਤਾ ਉਸ ਨੂੰ ਭਾਈ ਗੁਰਦਾਸ ਜੀ ਆਪਣੀ ਵਾਰ ਵਿਚ ਇਉਂ ਲਿਖਦੇ ਹਨ:

***ਹੋਹਿ ਅਤੀਤ ਗ੍ਰਿਹਸਤ ਤਜਿ ਫਿਰ ਉਨ ਹੀ ਕੇ ਘਰ ਮੰਗਣ ਜਾਹੀ।***

ਅਰਥਾਤ :- ਤੁਸੀਂ ਜੇ ਤਿਆਗੀ ਵੱਡੇ ਉੱਚੇ ਉੱਤਮ ਤੇ ਸ੍ਰੇਸ਼ਟ ਹੋ ਤਾਂ ਉਹਨਾਂ ਦੇ ਹੀ ਘਰ ਫਿਰ ਮੰਗਣ ਕਿਉਂ ਜਾਂਦੇ ਹੋ। ਸਿਧੋ ਮੰਗਤਾ ਵੱਡਾ ਹੁੰਦਾ ਹੈ ਕਿ ਦਾਤਾ! ਗ੍ਰਿਹਸਤੀ ਦਾਤਾ ਹੈ ਤੁਸੀਂ ਮੰਗਤੇ ਹੋ ਗ੍ਰਿਹਸਤੀ ਤੁਹਾਡੇ ਨਾਲੋਂ ਉੱਤਮ ਹੈ ਤੇ ਤੁਸੀਂ ਨੀਵੇਂ ਤੇ ਘਟੀਆ ਹੋ।

***ਤਜੈ ਗ੍ਰਿਹਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ, ਟਿਕੈ ਨ ਟਿਕਈਆ॥***

*(ਬਿਲਾਵਲੁ ਮਹਲਾ ੪, ਪੰਨਾ ੮੩੫)*

ਭਗਤ ਕਬੀਰ ਜੀ ਕਹਿੰਦੇ ਹਨ—

***"ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ***
***ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ॥'***

*(ਪੰਨਾ ੮੫੫)*

ਹਜ਼ੂਰ ਦਾ ਫੁਰਮਾਣ ਹੈ:-

***ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥***

*(ਮਹਲਾ ੧ ਵਾਰ ਆਸਾ ਪੰਨਾ ੪੬੯)*

***ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ॥***
***ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ॥***

*(ਪੰਨਾ ੧੦੮੯)*

***ਇਸੁ ਭੇਖੈ ਥਾਵਹੁ ਗਿਰਹੋ ਭਲਾ ਜਿਥਹੁ ਕੋ ਵਰਸਾਇ॥***
***ਸਬਦਿ ਰਤੇ ਤਿਨਾ ਸੋਝੀ ਪਈ ਦੂਜੈ ਭਰਮਿ ਭੁਲਾਇ॥***

*(ਪੰਨਾ ੫੮੭)*

ਅਰਥਾਤ :- ਸੰਨਿਆਸੀਆਂ ਆਦਿ ਭੇਖਧਾਰੀਆਂ ਨਾਲੋਂ ਗ੍ਰਿਹਸਤੀ ਹੀ ਭਲਾ ਹੈ ਜਿਸ ਪਾਸੋਂ ਸਾਰੇ ਹੀ ਆਸ਼ਰਮਾਂ ਵਾਲੇ ਲਾਭ ਉਠਾਉਂਦੇ ਹਨ ਜੋ ਗੁਰੂ ਦੇ ਉਪਦੇਸ਼ ਰੰਗੇ ਗਏ ਉਹਨਾਂ ਨੂੰ ਇਹ ਸੋਝੀ ਪਈ ਹੈ ਕਿ ਗ੍ਰਿਹਸਤ ਛੱਡ ਕੇ ਫੇਰ ਗ੍ਰਿਹਸਤੀਆਂ ਦੇ ਘਰਾਂ ਵਿਚ ਟੁਕੜੇ "ਮੰਗਣੇ ਚੰਗੇ ਨਹੀਂ ਅਤੇ ਤਿਆਗ ਮਨ ਕਰਕੇ ਹੈ ਕਿ ਘਰ ਛੱਡਣ ਨਾਲ"

ਗੁਰੂ ਨਾਨਕ ਦੇਵ ਜੀ ਜੋਗੀਆਂ, ਭੋਗੀਆਂ ਕੱਪੜਿਆਂ ਪੰਡਿਤ ਪਾਂਧੇ ਜੋਤਸ਼ੀਆਂ, ਤਪੱਸੀਆਂ, ਤੀਰਥਾਂ ਦੇ ਵਾਸੀਆਂ ਤੇ ਜਤੀਆਂ ਦੀ ਦਸ਼ਾ ਦਰਸਾ ਕੇ ਉਹਨਾਂ ਨਾਲ ਗੁਰਮਤਿ ਅਨੁਸਾਰ ਜੀਵਨ ਬਤੀਤ ਕਰਨ ਵਾਲੇ ਗੁਰਸਿੱਖਾਂ ਦੇ ਜੀਵਨ ਨੂੰ ਕਿਤੇ ਉੱਤਮ ਅਤੇ ਸਫਲ ਵਰਣਨ ਕਰਦੇ ਹਨ।

ਜੋਗੀ ਭੋਗੀ ਕਾਪੜੀ ਕਿਆ ਭਵਹਿ ਦਿਸੰਤਰਿ॥
ਗੁਰੁ ਕਾ ਸਬਦੁ ਨ ਚੀਨ੍ਹੀ ਤਤੁ ਸਾਰੁ ਨਿਰੰਤਰ॥ ੩ ॥
ਪੰਡਿਤ ਪਾਧੇ ਜੋਇਸੀ ਨਿਤ ਪੜ੍ਹਹਿ ਪੁਰਾਣਾ॥
ਅੰਤਰਿ ਵਸਤੁ ਨ ਜਾਣਨ੍ਹੀ ਘਟਿ ਬ੍ਰਹਮੁ ਲੁਕਾਣਾ॥ ੪ ॥
ਇਕਿ ਤਪਸੀ ਬਨ ਮਹਿ ਤਪੁ ਕਰਹਿ ਨਿਤ ਤੀਰਥ ਵਾਸਾ॥
ਆਪੁ ਨ ਚੀਨਹਿ ਤਾਮਸੀ ਕਾਹੇ ਭਏ ਉਦਾਸਾ॥ ੫ ॥
ਇਕਿ ਬਿੰਦੁ ਜਤਨ ਕਰਿ ਰਾਖਦੇ ਸੇ ਜਤੀ ਕਹਾਵਹਿ॥
ਬਿਨੁ ਗੁਰ ਸਬਦ ਨ ਛੂਟਹੀ ਭ੍ਰਮਿ ਆਵਹਿ ਜਾਵਹਿ॥ ੬ ॥
ਇਕਿ ਗਿਰਹੀ ਸੇਵਕ ਸਾਧਿਕਾ ਗੁਰਮਤੀ ਲਾਗੇ॥
ਨਾਮੁ ਦਾਨੁ ਇਸਨਾਨੁ ਦ੍ਰਿੜੁ, ਹਰਿ ਭਗਤਿ ਸੁ ਜਾਗੇ॥ ੭ ॥
(ਆਸਾ ਮਹਲਾ ੧ ਅਸਟਪਦੀ ੧੪, ਪੰਨਾ ੪੧੯)

ਫਰੀਦ ਜੀ ਵੀ ਸੰਨਿਆਸੀ ਪੱਖ ਦੀ ਪ੍ਰੋੜ੍ਹਤਾ 'ਚ ਲਿਖਦੇ ਹਨ।

ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥੧੦੩॥

ਜਿਸ ਦਾ ਉੱਤਰ ਅਤੇ ਖੰਡਨ ਇਸ ਨਾਲ ਲਿਖਤ ਸਲੋਕ ਵਿਚ ਗੁਰੂ ਅਮਰਦਾਸ ਜੀ ਦਾ ਅਮਰ ਵਾਕ ਹੈ:-

ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥ ੧੦੪ ॥

ਇਹ ਜ਼ਰੂਰੀ ਨਹੀਂ ਕਿ ਗ੍ਰਿਹਸਤ ਤਿਆਗ ਕੇ ਹੀ ਜੀਵਨ ਦੀ ਸਫਲਤਾ ਹੋ ਸਕਦੀ ਹੈ, ਕਈ ਵਾਰ ਤ੍ਰਿਸ਼ਨਾਂ ਵੱਧ ਜਾਂਦੀ ਹੈ ਦੂਜਿਆਂ ਦੇ ਘਰ ਵੱਲ ਤਕਦਾ ਹੈ ਤੇ ਔਗੁਣਾਂ ਦੀ ਘੁੰਮਣਘੇਰੀ ਵਿਚ ਜਾ ਡਿੱਗਦਾ ਹੈ:-

ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
(ਮਾਰੂ ਮਹਲਾ ੧, ਪੰਨਾ ੧੦੧੨)

## ਸਫ਼ਲ ਗ੍ਰਿਹਸਤੀ ਦੇ ਲੱਛਣ

ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥
ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥ (ਪੰਨਾ ੯੫੨)

ਏਥੇ ਨਿਗ੍ਰਹੁ ਦਾ ਅਰਥ ਵਿਸ਼ੇ ਵਿਕਾਰਾਂ ਤੋਂ ਮਨ ਤੇ ਇੰਦਰੀਆਂ ਨੂੰ ਰੋਕਣਾ ਤੇ ਵਿਵਹਾਰ ਵਿਚ ਜੁਗਤਿ ਨਾਲ ਵਰਤਣਾ ਅਰਥਾਤ ਮੁੰਤਜ਼ਿਮ ਹੋਣਾ ਹੈ। ਏਥੇ ਭਿਖਿਆ ਤੋਂ ਭਾਵ ਪ੍ਰਾਪਤੀ ਦੀ ਇੱਛਾ ਹੈ। ਵਾਹਿਗੁਰੂ ਸਿਮਰਨ ਜਪੁ ਚਿੱਤ ਦੀ ਇਕਾਗ੍ਰਤਾ ਤਪ ਅਤੇ ਵਿਕਾਰਾਂ ਤੋਂ ਇੰਦ੍ਰੀਆਂ ਵਰਜ ਕੇ ਰੱਖਣੀਆਂ ਸੰਜਮ ਹੈ। ਅਤੇ ਪੁੰਨ ਦਾਨ ਦਾ ਅਰਥ ਹੈ ਪਵਿੱਤ੍ਰ ਦਾਨ। ਪਵਿੱਤ੍ਰ ਦਾਨ ਉਹ ਹੈ ਜੋ ਧਰਮ ਦੀ ਕਮਾਈ ਵਿਚ ਸਿੱਖੀ ਪੰਥ ਦੇਸ਼ ਅਤੇ ਕੌਮ ਦੇ ਭਲੇ ਵਾਸਤੇ ਗੁਰੂ ਪੰਥ ਦੀ ਸੰਮਤੀ ਅਨੁਸਾਰ ਕੀਤਾ ਜਾਵੇ।

***ਅਨਦਿਨੁ ਕੀਰਤਨੁ ਕੇਵਲ ਬਖ੍ਯ਼ਾਨੁ॥ ਗ੍ਰਿਹਸਤ ਮਹਿ ਸੋਈ ਨਿਰਬਾਨੁ॥***

ਨਿਰਬਾਨ ਦਾ ਅਰਥ ਸੰਨਿਆਸੀ ਜਾਂ ਤਿਆਗੀ ਉਹੀ ਹੀ ਹੈ। (ਸੁਖਮਨੀ ਸਾਹਿਬ)

***ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥***

*(ਰਾਮਕਲੀ ਕੀ ਵਾਰ, ਮ:੩, ਪੰਨਾ ੯੪੯)*

***ਭਗਤ ਜਨਾ ਕਉ ਸਰਧਾ ਆਪਿ ਹਰਿ ਲਾਈ॥ ਵਿਚੇ ਗ੍ਰਿਸਤ ਉਦਾਸ ਰਹਾਈ ॥***

*(ਗੂਜਰੀ ਮਹਲਾ ੪, ਪੰਨਾ ੪੯੪ )*

ਗ੍ਰਿਹਸਤ ਅਤੇ ਪ੍ਰਵਾਰ ਵਿਚ ਰਹਿੰਦਿਆਂ ਹੀ ਮੁਕਤੀ ਹੋ ਜਾਂਦੀ ਹੈ:-

***ਸਚਿ ਸਿਮਰਿਐ ਹੋਵੈ ਪਰਗਾਸੁ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ॥***
***ਸਤਿਗੁਰ ਕੀ ਐਸੀ ਵਡਿਆਈ॥ ਪੁਤ੍ਰ ਕਲਤ੍ਰ ਵਿਚੇ ਗਤਿ ਪਾਈ॥ ੨ ॥***

*(ਧਨਾਸਰੀ ਮਹਲਾ ੧, ਪੰਨਾ ੬੬੧)*

***ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ॥***
***ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥***

*(ਗੂਜਰੀ ਵਾਰ ਮ:੫, ਪੰਨਾ ੫੨੨)*

***ਮਨ ਰੇ, ਗ੍ਰਿਹ ਹੀ ਮਾਹਿ ਉਦਾਸੁ॥***
***ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ॥ ੧॥ ਰਹਾਉ॥***
***ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ॥***

*(ਸਿਰੀਰਾਗੁ ਮਹਲਾ ੩, ਪੰਨਾ ੨੬)*

ਕਿਉਂਕਿ ਉਹਨਾਂ ਨੇ ਘਰ ਨੂੰ ਬਨ ਸਮਝ ਕੇ ਘਰ ਵਿਚ ਹੀ ਮਨ ਕਰਕੇ ਉਦਾਸ ਰਹਿੰਦੇ ਹਨ:-

***ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ॥***
***ਹਰਿ ਸੇਤੀ ਮਨੁ ਰਵਿ ਰਹਿਆ, ਘਰ ਹੀ ਮਾਹਿ ਉਦਾਸੁ॥***

*(ਸਿਰੀਰਾਗੁ ਮਹਲਾ ੩, ਪੰਨਾ ੨੬)*

**ਬਨ ਸੇ ਸਦਨ ਸਬੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ॥**

(ਪਾ: ੧੦ ਸ਼ਬਦ ਹਜ਼ਾਰੇ)

***ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ॥ ਸਬਦਿ ਮੁਏ ਹਰਿ ਨਾਮਿ ਨਿਵਾਸੀ ॥***
***ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ॥ ੭॥***

(ਮਾਰੂ ਸੋਲਹੇ ਮਹਲਾ ੩,ਪੰਨਾ ੧੦੪੬)

ਜੇ ਮਨ ਵਿਚ ਨਾਮ ਵਸਿਆ ਹੋਵੇ ਤਾਂ ਗ੍ਰਿਹਸਤ ਤੇ ਉਦਾਸ ਦੋਵੇਂ ਹੀ ਪਰਵਾਣਨੀਕ ਹਨ: -

***ਨਾਨਕ, ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ॥***

(ਮਾਝ ਮਹਲਾ ੫, ਪੰਨਾ ੧੦੮)

ਭਾਈ ਗੁਰਦਾਸ ਜੀ ਨੇ ਗ੍ਰਿਹਸਤ ਧਰਮ ਨੂੰ ਪ੍ਰਧਾਨ ਕਿਹਾ ਹੈ ਇਸ ਦੀ ਉਚਿਤਾ ਸਬੰਧੀ ਸੁੰਦਰ ਕਬਿੱਤ ਲਿਖੇ ਹਨ ਉਹ ਕਬਿੱਤ ਇਹ ਹਨ:-

***(ੳ)***

***ਤੁਸ ਮੈ ਤੰਦੁਲ ਬੋਏ ਨਿਪਜੈ ਸਹੰਸ੍ਰ ਗੁਨੋ,***
***ਦੇਹਧਾਰ ਕਰਤ ਹੈ ਪਰਉਪਕਾਰ ਜੀ॥***
***ਤੁਸ ਮੈਂ ਤੰਦੁਲ ਨਿਰਬਿਘਨ, ਨ ਲਾਗੈ ਘੁਨ,***
***ਰਾਖੇ ਰਹੈਂ ਚਿਰੰਕਾਲ ਹੋਤ ਨ ਬਿਕਾਰ ਜੀ॥***
***ਤੁਸ ਮੈਂ ਨਿਕਸਿ ਹੋਇ ਭਗਨ ਮਲੀਨ ਰੂਪ,***
***ਸਾਦਿ ਕਰਵਾਇ ਰਾਧੇ ਰਹੈ ਨ ਸੰਸਾਰ ਜੀ॥***
***ਗੁਰ ਉਪਦੇਸ ਗੁਰਸਿੱਖ ਗ੍ਰਿਹ ਮੈਂ ਬੈਰਾਗੀ,***
***ਗ੍ਰਿਹ ਤਜਿ ਬਨਖੰਡ ਹੋਤ ਨ ਉਧਾਰ ਜੀ॥***

(ਕਬਿੱਤ ਨੰ: ੧੨੧)

***(ਅ)***

***ਜੈਸੇ ਸਰ ਸਰਿਤਾ ਸਕਲ ਮੈ ਸਮੁੰਦ੍ਰ ਬਡੋ,***
***ਮੇਰ ਮੈ ਸੁਮੇਰ ਬਡੋ ਜਗਤੁ ਬਖਾਨ ਹੈ॥***
***ਤਰਵਰ ਬਿਖੈ ਜੈਸੇ ਚੰਦਨ ਬਿਰਖੁ ਬਡੋ,***
***ਧਾਤੁ ਮੈ ਕਨਿਕ ਅਤਿ ਉਤਮ ਕੈ ਮਾਨਿ ਹੈ॥***
***ਪੰਛੀਅਨ ਮੈ ਹੰਸੁ, ਮ੍ਰਿਗ ਰਾਜਨ ਮੈ ਸਾਰਦੂਲ,***
***ਰਾਗਨ ਮੈ ਸਿਰੀਰਾਗ ਪਾਰਸ ਪਖਾਨ ਹੈ॥***
***ਗਯਾਨਨ ਮੈ ਗਯਾਨ ਅਰੁ ਧਯਾਯਨ ਮੈਂ ਧਯਾਨ ਗੁਰ,***
***ਸਕਲ ਧਰਮ ਮੈਂ ਗ੍ਰਿਹਸਤੁ ਪ੍ਰਧਾਨ ਹੈ॥***

(੩੭੬)

(ੲ)

**ਜੈਸੇ ਪ੍ਰਾਤ ਸਮੇ ਖਗ ਜਾਤਿ ਉਡਿ ਬਿਰਖ ਸੈ,**
**ਬਹੁਰਿ ਆਇ ਬੈਠਿਤ ਬਿਰਖ ਹੀ ਮੈ ਆਇ ਕੈ॥**
**ਚੀਟੀ ਚੀਟਾ ਬਿਲ ਸੈ ਨਿਕਸਿ ਧਰ ਗੌਵਨ ਕਰੈ,**
**ਬਹੁਰਿਓ ਪੈਸਤਿ ਜੈਸੇ ਬਿਲ ਹੀ ਮੈ ਜਾਇ ਕੈ॥**
**ਲਰਕੈ ਲਰਿਕਾ ਰੂਠਿ ਜਾਤ ਤਾਤ ਮਾਤ ਸਨ,**
**ਭੂਖ ਲਾਗੈ ਤਯਾਗੇ ਹਠੁ ਆਵੈ ਪਛੁਤਾਇ ਕੈ॥**
**ਤੈਸੇ ਗ੍ਰਿਹ ਤਯਾਗ ਭਾਗਿ ਜਾਤ ਉਦਾਸ ਬਾਸ,**
**ਆਸਰੋ ਤਕਤ ਪੁਨਿ ਗ੍ਰਿਹਸਤ ਕੋ ਧਾਇ ਕੈ॥**(੫੪੮)

ਇਸ ਸੰਬੰਧ ਵਿਚ ਭਗਤ ਰਤਨਾਵਲੀ ਟੀਕਾ ੧੫ਵੀਂ ਪਉੜੀ ਦੇ ਵਿਚ ਲਿਖਿਆ ਹੈ ਕਿ :-

ਜੱਗਾ ਗੁਰੂ ਅੰਗਦ ਜੀ ਦੀ ਸ਼ਰਨ ਆਇਆ ਅਰਦਾਸ ਕੀਤੀ "ਜੇ ਤੁਸੀਂ ਬਚਨ ਕਰੋ ਤਾਂ ਮੈਂ ਘਰ ਬਾਰ ਛੱਡ ਕੇ ਫਕੀਰ ਹੋ ਜਾਂਦਾ ਹਾਂ" ਮੈਨੂੰ ਇਕ ਜੋਗੀ ਨੇ ਆਖਿਆ ਹੈ ਜੋ ਘਰ ਬੰਧਨ ਰੂਪ ਹੈ। ਤੂ ਪ੍ਰਥਮੇ ਘਰ ਬਾਰ ਦਾ ਤਿਆਗ ਕਰ ਆਵੇਂ ਤਾਂ ਬਹੁੜੋ ਮੈਂ ਉਪਦੇਸ਼ ਕਰਨਾ" ਤਾਂ ਬਚਨ ਹੋਇਆ।

ਜੋਗ ਕੀਤਿਆਂ ਅਤੇ ਘਰ ਛੱਡਿਆਂ ਜੇ ਉਧਾਰ ਹੁੰਦਾ ਹੋਵੇ ਤਾਂ ਤਦ ਫ਼ਕੀਰ ਕਿਉਂ ਹੱਟੀਆਂ ਤੇ ਝਗੜਦੇ ਫਿਰਦੇ ਹੈਨ। ਜਿਵੇਂ ਕਮਲ ਵਿਚ ਹੀ ਜਲ ਦੇ ਰਹਿੰਦਾ ਹੈ ਸੂਰਜ ਵੱਲ ਧਿਆਨ ਰਖਦਾ ਹੈ ਤੈਸੇ ਗੁਰਮੁਖ ਵਿਚ ਗ੍ਰਿਹਸਤ ਦੇ ਰਹਿੰਦੇ ਹਨ ਤੇ ਗੁਰੂ ਕੇ ਨਮਿਤ ਸੇਵਾ ਟਹਲ ਕਰਦੇ ਹੈਨ, ਜੇ ਫਕੀਰ ਫਕੀਰ ਹੋ ਕੇ ਕਿਸੇ ਥੀਂ ਲੈ ਕੇ ਖਾਵੇਗਾ ਤਾਂ ਆਪ ਦੇ ਤਪ ਦਾ ਬਲ ਉਸੇ ਨੂੰ ਵੰਡ ਦੇਵੇਗਾ ਤੇ ਜੇ ਗ੍ਰਿਹਸਤੀ ਹੋ ਕੇ ਭਗਤਿ ਕਰੇਗਾ ਉਹ ਭੀ ਓਸ ਦਾ ਰਹੇਗਾ, ਤੇ ਸਾਧੂ ਸੰਗਤ ਦੀ ਸੇਵਾ ਦਾ ਫਲ ਭੀ ਹੋਵੇਗਾ।

ਉਪਰੋਕਤ ਸਾਰੀ ਵਿਚਾਰ ਤੋਂ ਇਹ ਸਿੱਧ ਹੋਇਆ ਕਿ ਗੁਰਮਤਿ ਵਿਚ ਗ੍ਰਿਹਸਤ ਆਸ਼ਰਮ ਦੀ ਸਭ ਤੋਂ ਵੱਧ ਮਹਿਮਾ ਹੈ ਜੋ ਧਰਮ ਕਿਰਤ ਨਾਲ ਉਪਜੀਵਕਾ ਕਰਦੇ, ਉਪਕਾਰੀ ਹੋ ਕੇ ਦੂਜਿਆਂ ਨੂੰ ਲਾਭ ਪਹੁੰਚਾਉਂਦੇ ਹਨ ਅਤੇ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਰੀਤ ਨਾਲ ਕਰਦੇ ਹੋਏ ਹਰ ਵੇਲੇ ਆਪਣੇ ਮਾਲਕ ਨੂੰ ਯਾਦ ਰਖਦੇ ਹਨ ਉਹ ਉੱਤਮ ਗ੍ਰਿਹਸਤੀ ਸਿੱਖ ਹਨ।



# ਏਕ ਜੋਤਿ ਦੁਇ ਮੂਰਤੀ

ਇਸ ਸਮੇਂ ਬਰਖੁਰਦਾਰ ਤੇ ਬੀਬੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਰਮ ਪਾਵਨ ਹਜ਼ੂਰੀ ਵਿਚ ਬਾਕੀ ਦੀ ਸਾਰੀ ਸੰਗਤ ਤੋਂ ਅਗੇਰੇ ਹੋ ਕੇ ਇਸ ਲਈ ਬੈਠੇ ਹਨ ਕਿ ਇਹ ਅੱਜ ਆਪਣੀ ਪਹਿਲੀ ਸਾਧਾਰਨ (ਆਮ) ਜ਼ਿੰਦਗੀ ਦੀ ਥਾਂ ਇਕ ਅਸਾਧਾਰਨ (ਖ਼ਾਸ) ਜ਼ਿੰਦਗੀ ਵਿਚ ਪ੍ਰਵੇਸ਼ ਕਰ ਰਹੇ ਹਨ ਜਾਂ ਇਉਂ ਸਮਝੋ ਕਿ ਆਪਣੀ ਘੱਟ ਜ਼ਿੰਮੇਵਾਰਾਨਾ ਜ਼ਿੰਦਗੀ ਦੀ ਥਾਂ ਇਕ ਜ਼ਿੰਮੇਵਾਰ ਜ਼ਿੰਦਗੀ ਵਿਚ ਦਾਖਲ ਹੋ ਰਹੇ ਹਨ ਜਾਂ ਇਉਂ ਕਹੋ ਕਿ ਆਪਣੀਆਂ ਦੋ ਵਿਅਕਤੀਗਤ ਜ਼ਿੰਦਗੀਆਂ ਦੀ ਥਾਂ ਦੋਹ ਜ਼ਿੰਦਗੀਆਂ ਦੀ ਇਕ ਸਾਂਝੀ ਜ਼ਿੰਦਗੀ ਦਾ ਅਰੰਭ ਕਰਨ ਲੱਗੇ ਹਨ। ਜਿਸ ਦਾ ਨਾਮ ਅਸੀਂ ਆਪਣੀ ਬੋਲੀ ਵਿਚ ਗ੍ਰਿਹਸਤ ਕਹਿੰਦੇ ਹਾਂ।

ਸਾਡੇ ਵੱਡੇ ਵਡੇਰੇ ਜਿਨ੍ਹਾਂ ਨੂੰ ਪਹਿਲੋਂ ਪਹਿਲ ਆਰੀਆ ਆਖਦੇ ਸਨ ਜਦੋਂ ਮੱਧ ਏਸ਼ੀਆ ਵਿਚੋਂ ਚਲ ਕੇ ਹਿੰਦ ਅੰਦਰ ਦਾਖਲ ਹੋਏ ਤਾਂ ਉਨ੍ਹਾਂ ਨੇ ਪ੍ਰਬੰਧਕੀ ਨੁਕਤੇ ਤੋਂ ਆਪਣੇ ਸਮਾਜ ਨੂੰ ਚਾਰ ਵਰਨ ਬ੍ਰਹਮਣ, ਛੱਤ੍ਰੀ, ਵੈਸ਼ ਤੇ ਸ਼ੂਦਰ ਵਿਚ ਵੰਡ ਲਿਆ ਸੀ। ਧਾਰਮਿਕ ਵਿਦਿਅਕ ਤੇ ਪੁੰਨ ਦਾਨ ਲੈਣ ਦੇਣ ਦੇ ਮਹਿਕਮੇ ਦੇ ਬੰਦਿਆਂ ਨੂੰ ਬ੍ਰਾਹਮਣ ਆਖਣ ਲੱਗੇ। ਫੌਜੀ ਤੇ ਰਾਜਸੀ ਪ੍ਰਬੰਧਕੀ ਬੰਦਿਆਂ ਨੂੰ ਛੱਤ੍ਰੀ, ਖੇਤੀ ਤੇ ਵਣਜ ਕਰਨ ਵਾਲਿਆਂ ਨੂੰ ਵੈਸ਼ ਅਤੇ ਲੁਹਾਰਾ, ਤਰਖਾਣਾ, ਕਪੜੇ ਉਣਨ, ਸਿਉਣ, ਧੋਣ, ਰੰਗਣ, ਛਾਪਣ, ਪਾਣੀ ਭਰਨ ਤੇ ਇਹੋ ਜਿਹੇ ਹੋਰ ਨਿੱਕੇ ਮੋਟੇ ਕਿੱਤੇ ਕਰਨ ਵਾਲਿਆਂ ਨੂੰ ਸ਼ੂਦਰਾਂ ਵਿਚ ਗਿਣਿਆ ਗਿਆ। ਜਿਵੇਂ ਉਨ੍ਹਾਂ ਨੇ ਆਪਣੇ ਸਮਾਜ ਨੂੰ ਚਹੁੰ ਹਿੱਸਿਆਂ ਵਿਚ ਵੰਡਿਆ ਸੀ। ਤਿਵੇਂ ਹੀ ਬਾਅਦ ਵਿਚ ਹਰ ਮਨੁੱਖ ਅਤੇ ਇਸਤ੍ਰੀ ਦੀ ਜ਼ਿੰਦਗੀ ਨੂੰ ਵੀ ਸਫਲ ਜ਼ਿੰਦਗੀ ਬਨਾਉਣ ਲਈ ਚੌਹ ਹਿੱਸਿਆਂ ਭਾਵ ਆਸ਼ਰਮਾਂ ਵਿਚ ਵੰਡਿਆ ਹੋਇਆ ਸੀ।

ਪੰਝੀ ਸਾਲ ਦੀ ਉਮਰ ਤੱਕ ਹਰ ਲੜਕੇ ਲੜਕੀ ਨੂੰ ਵਿਦਿਆ ਪੜ੍ਹਨ ਕਿਸੇ ਹੁਨਰ ਜਾਂ ਕਿੱਤੇ ਦੀ ਸਿਖਲਾਈ ਲੈਣ ਲਈ ਸਮਾਂ ਖਰਚ ਕਰਨਾ ਪੈਂਦਾ ਸੀ। ਇਸ ਆਸ਼ਰਮ ਦਾ ਨਾਮ ਬ੍ਰਹਮਚਾਰੀ ਕਹਿੰਦੇ ਸਨ। ਪੰਝੀ ਤੋਂ ਪੰਜਾਹ ਸਾਲ ਦੀ ਦਰਮਿਆਨੀ ਉਮਰ ਵਿਚ ਗ੍ਰਿਹਸਤੀ ਹੋ ਕੇ ਸੰਤਾਨ ਪੈਦਾ ਕਰਦੇ। ਪੰਜਾਹ ਤੋਂ ਪਝੱਤ੍ਰ ਸਾਲ ਤੱਕ ਸਣੇ ਪਰਵਾਰ ਘਰ ਬਾਰ ਤਿਆਗ ਕੇ ਜੰਗਲਾਂ ਵਿਚ ਜਾ ਕੇ ਆਤਮਕ ਸ਼ਾਂਤੀ ਲਈ ਤਪ ਕਰਦੇ। ਬਾਕੀ ਪਝੱਤ੍ਰ ਤੋਂ ਸੌ ਸਾਲ ਤੱਕ ਦੀ ਉਮਰ ਆਪ ਦੇ ਪਰਵਾਰ ਤੋਂ ਨਿਖੜਕੇ ਨਿਰੋਲ ਇਕੱਲੇ ਸੰਨਿਆਸੀ ਤਿਆਗੀ ਹੋ ਕੇ ਸਾਰੇ ਸੰਸਾਰ ਤੇ ਪਰਵਾਰ ਦੇ ਮੋਹ ਜਾਲ ਤੋਂ

ਸੁਤੰਤਰ ਹੋ ਕੇ ਆਪਣੇ ਆਪੇ ਦੀ ਪ੍ਰਾਪਤੀ ਲਈ ਯਤਨ ਕਰਦੇ ਸਨ।

ਸਮੇਂ ਦੀ ਤਬਦੀਲੀ ਨਾਲ ਹੌਲੀ ਹੌਲੀ ਜਿਵੇਂ ਚੌਂਹ ਵਰਨਾਂ ਵਿਚੋਂ ਸ਼ੂਦਰ ਨੂੰ ਘਟੀਆ ਵਰਨ ਤੇ ਬ੍ਰਹਮਣ ਨੂੰ ਸਾਰਿਆਂ ਤੋਂ ਉੱਤਮ ਵਰਨ ਤਸੱਵਰ ਕਰਨ ਲੱਗ ਪਏ ਤਿਵੇਂ ਹੀ ਗ੍ਰਿਹਸਤੀ ਨੂੰ ਬਾਕੀ ਦੇ ਤਿੰਨੇ ਆਸ਼ਰਮ ਵਾਲੇ ਆਪਣੇ ਨਾਲੋਂ ਬਹੁਤ ਨੀਵਾਂ ਖਿਆਲ ਕਰਨ ਲੱਗ ਪਏ ਭਾਵੇਂ ਇਹ ਉਨ੍ਹਾਂ ਦੀ ਆਪਣੀ ਭੁੱਲ ਸੀ। ਉਹਨਾਂ ਦੇ ਖਿਆਲ ਮੁਜਬ ਗ੍ਰਿਹਸਤ ਇਕ ਬੰਧਨ ਹੈ। ਮਾਇਆ ਦੇ ਮੋਹ ਦਾ ਜਾਲ ਹੈ। ਗ੍ਰਿਹਸਤੀ ਦਾ ਜੀਵਨ ਪਵਿੱਤਰ ਜੀਵਨ ਨਹੀਂ ਹੋ ਸਕਦਾ ਹੈ ਗ੍ਰਿਹਸਤੀ ਮੁਕਤ ਨਹੀਂ ਹੋ ਸਕਦਾ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪ੍ਰਗਟ ਹੋ ਕੇ ਜਦੋਂ ਜਿੱਥੇ ਜਗਤ ਦੇ ਉਧਾਰ ਤੇ ਸੁਧਾਰ ਲਈ ਮਨੁੱਖੀ ਜ਼ਿੰਦਗੀ ਦੇ ਹੋਰ ਪਹਿਲੂਆਂ ਵੱਲ ਧਿਆਨ ਦਿੱਤਾ। ਉਥੇ ਇਸ ਪਹਿਲੂ ਤੇ ਜਦ ਨਜ਼ਰ ਮਾਰੀ ਤਾਂ ਇਸ ਗ੍ਰਿਹਸਤੀ ਜੀਵਨ ਨੂੰ ਘਟੀਆ ਦੱਸਣ ਵਾਲਿਆਂ ਦੇ ਵਿਚਾਰਾਂ ਦੇ ਉਲਟ ਗ੍ਰਿਹਸਤ ਧਰਮ ਨੂੰ ਸਾਰੇ ਆਸ਼ਰਮਾਂ ਤੇ ਧਰਮਾਂ ਦਾ ਪ੍ਰਧਾਨ ਧਰਮ ਦੱਸਿਆ ਜਿਸ ਦੀ ਖੁਲ੍ਹੀ ਵਿਆਖਿਆ ਭਾਈ ਗੁਰਦਾਸ ਜੀ ਦੇ ਹੇਠਲੇ ਕਬਿੱਤਾਂ ਚੋਂ ਸੂਰਜ ਵਾਂਗ ਚਮਕਦੀ ਹੈ।

੧. *ਜੈਸੇ ਸਰ ਸਿਰਤਾ ਸਕਲ ਮੈਂ ਸਮੁੰਦ੍ਰ ਬਡੋ,*
*ਮੇਰ ਮੈਂ ਸੁਮੇਰ ਬਡੋ ਜਗਤੁ ਬਖਾਨ ਹੈ॥*
*ਤਰਵਰ ਵਿਖੈ ਜੈਸੇ ਚੰਦਨ ਬਿਰਖ ਬਡੋ,*
*ਧਾਤ ਮੈਂ ਕਨਕ ਅਤਿ ਉਤਮ ਕੈ ਮਾਨਿ ਹੈ॥*
*ਪੰਛੀਆਨ ਮੈਂ ਹੰਸ ਮ੍ਰਿਗ ਰਾਜਨ ਮੈਂ ਸਾਰਦੂਲ,*
*ਰਾਗਨ ਮੈਂ ਸਿਰੀਰਾਗ ਪਾਰਸ ਪਖਜਾਨ ਹੈ॥*
*ਗਯਾਨਨ ਮੈਂ ਗਯਾਨ ਅਰ ਧਯਾਨਨ ਮੈਂ ਧਯਾਨ ਗੁਰ,*
*ਸਕਲ ਧਰਮ ਮੈਂ ਗ੍ਰਿਹਸਤ ਪ੍ਰਧਾਨ ਹੈ॥ ੩੭੬॥*

੨. *ਜੈਸੇ ਮੱਛ, ਕੱਛ, ਬਗ, ਹੰਸ, ਮੁਕਤਾ, ਪਖਾਨ,*
*ਅੰਮ੍ਰਿਤ, ਬਿਖੈ, ਪ੍ਰਗਾਸ ਉਦਧਿ ਸੈ ਜਾਨੀਐ॥*
*ਜੈਸੇ ਤਾਰੋ, ਤਾਰੀ ਤਉ ਆਰਸੀ, ਸਨਾਹਿ, ਸ਼ਸਤ੍ਰ,*
*ਲੋਹ ਏਕ ਸੇ ਅਨੇਕ ਰਚਨਾ ਬਖਾਨੀਐ॥*
*ਭਾਂਜਨ ਬਿਬਿਧ ਜੈਸੇ ਹੋਤ ਏਕ ਮ੍ਰਿਤਕਾ ਸੇ,*
*ਖੀਰ, ਨੀਰ, ਬਿੰਜਨਾਦਿ ਅਉਖਧਿ ਸਮਾਨੀਐ॥*
*ਤੈਸੇ ਦਰਸ਼ਨ ਬਹੁ ਬਰਨ ਆਸ੍ਰਮ ਧਰਮ,*
*ਸਕਲ ਗ੍ਰਿਹਸਤ, ਕੀ ਸਾਖਾ ਉਨਮਾਨੀਐ॥*

ਸਤਿਗੁਰਾਂ ਦੇ ਵਿਚਾਰ ਵਿਚ ਅਸਲ ਜਾਂ ਸਫਲ ਗ੍ਰਿਹਸਤੀ ਉਹ ਹੈ ਜਿਸ ਦੀ ਜ਼ਿੰਦਗੀ ਵਿਚ ਵਸੀਕਾਰਤਾ ਦਾ ਗੁਣ ਮੌਜੂਦ ਹੈ ਜੋ ਆਪਣੇ ਅਸਲੇ ਦੀ ਸਦੀਵੀ ਯਾਦ ਵਿਚ ਮਖ਼ਮੂਰ ਰਹਿੰਦਾ ਹੈ।

ਜੋ ਆਪਣੀ ਜ਼ਿੰਦਗੀ ਵਿਚ ਆਈਆਂ ਮੁਸ਼ਕਲਾਂ ਨੂੰ ਖਿੜੇ ਮੱਥੇ ਅਬੂਰ ਕਰਦਾ ਹੈ ਆਪਣੀ ਅੰਦਰੂਨੀ ਤੇ ਬੈਰੂਨੀ ਜ਼ਿੰਦਗੀ ਵਿਚ ਸੰਜਮੀ ਜੀਵਨ ਗੁਜ਼ਾਰਦਾ ਹੈ ਤੇ ਇਨ੍ਹਾਂ ਦੈਵੀ ਗੁਣਾਂ ਨੂੰ ਹਾਸਲ ਕਰਨ ਲਈ ਰੱਬੀ ਦਰਗਾਹ ਵਿਚ ਭਿਖਿਆ ਮੰਗਦਾ ਹੈ। ਆਪਣੀ ਜ਼ਿੰਦਗੀ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਰੀਜ਼ਰਵ ਕਰ ਦੇਂਦਾ ਹੈ। ਅਜਿਹਾ ਗ੍ਰਿਹਸਤੀ ਗੰਗਾ ਜਲ ਵਾਂਗ ਨਿਰਮਲ ਤੇ ਪਵਿੱਤਰ ਜੀਵਨ ਦਾ ਮਾਲਕ ਹੁੰਦਾ ਹੈ। ਹਜ਼ੂਰ ਨੇ ਕਿੰਨਾ ਖੂਬਸੂਰਤ ਆਖਿਆ ਹੈ।

*"ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥*
*ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥"*

(ਪੰਨਾ ੯੫੨)

ਗ੍ਰਿਹਸਤ ਜੀਵਨ ਦੇ ਅੱਧੇ ਤੇ ਜ਼ਰੂਰੀ ਅੰਗ ਇਸਤ੍ਰੀ ਜ਼ਾਤੀ ਨੂੰ ਵੀ ਮਨੁੱਖ ਨਾਲੋਂ ਕਿਤੇ ਛੁਟਿਆਇਆ ਗਿਆ ਸੀ। ਇਥੋਂ ਤੱਕ ਕਿ ਕਈਆਂ ਦੇ ਵਿਚਾਰ ਇਹ ਸਨ ਕਿ ਇਸਤ੍ਰੀ ਦੇ ਅੰਦਰ ਮਨੁੱਖ ਨਾਲੋਂ ਅੱਧੀ ਰੂਹ ਹੈ ਤੇ ਕਈਆਂ ਨੇ ਇਸਤ੍ਰੀ ਨੂੰ ਰੂਹ-ਹੀਨ ਕਰਾਰ ਦਿੱਤਾ ਹੈ। ਇਸੇ ਲਈ ਇਸਤ੍ਰੀ ਦੀ ਗਿੱਚੀ ਪਿੱਛੇ ਮੱਤ, ਜਾਂ ਖੁਰੀ ਵਿਚ ਮੱਤ ਕਹਿ ਕੇ ਉਸ ਦੀ ਅਕਲ ਦਾ ਮਖ਼ੌਲ ਉਡਾਇਆ ਜਾਂਦਾ ਸੀ ਅਤੇ ਇਸਤ੍ਰੀ ਜਾਤੀ ਨੂੰ ਪੈਰਾਂ ਦੀ ਜੁੱਤੀ ਦਾ ਖਿਤਾਬ ਦੇ ਕੇ ਤ੍ਰਿਸਕਾਰਿਆ ਜਾਂਦਾ ਸੀ। ਪਰ ਸਾਰੇ ਸੰਸਾਰ ਦੇ ਇਤਿਹਾਸ ਵਿਚ ਪਹਿਲੀ ਵਾਰ ਸਤਿਗੁਰੂ ਗੁਰੂ ਨਾਨਕ ਦੇਵ ਜੀ ਨੇ ਆਪਣੇ ਮੁਖੋਂ ਇਕੋ ਤੁਕ ਕਹਿ ਕੇ ਹਜ਼ਾਰਾਂ ਵਰ੍ਹਿਆਂ ਦੀ ਪਛੜੀ ਹੋਈ ਇਸਤ੍ਰੀ ਜ਼ਾਤੀ ਨੂੰ ਮਨੁੱਖ ਦੇ ਬਰਾਬਰ ਲਿਆ ਖੜਾ ਕੀਤਾ ਹੈ।

ਆਪ ਦਾ ਪਵਿੱਤ੍ਰ ਬਚਨ ਬਾ ਦਲੀਲ ਤੇ ਲਾ ਜਵਾਬ ਹੈ:-

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥*

(ਪੰਨਾ ੪੭੩)

ਇਸਤਰੀ ਲਈ - ਹਿੰਦੂ ਇਸਤ੍ਰੀ ਨੂੰ ਮਰਦ ਦੀ ਪੈਰ ਦੀ ਜੁੱਤੀ, ਗਿੱਚੀ ਪਿੱਛੇ ਮੱਤ, ਖੁਰੀ ਵਿਚ ਮੱਤ ਕਹਿ ਕੇ ਇਸ ਦੀ ਅਕਲ ਦਾ ਮਖੌਲ ਉਡਾਂਦੇ ਰਹੇ ਹਨ। ਇਸਤ੍ਰੀਆਂ ਨੂੰ ਸ਼ੂਦਰਾਂ 'ਚ ਗਿਣ ਕੇ ਉਨ੍ਹਾਂ ਵਾਲਾ ਹੀ ਵਰਤਾਉ ਹੁੰਦਾ ਰਿਹਾ ਹੈ। ਜੈਨੀ ਕਹਿੰਦੇ ਹਨ ਇਸਤ੍ਰੀ ਦੀ ਮੁਕਤੀ ਨਹੀਂ ਹੋ ਸਕਦੀ। ਯੂਨਾਨ ਦਾ ਫ਼ਿਲਾਸਫਰ ਅਰਸਤੂ ਦਾ ਖ਼ਿਆਲ ਹੈ ਕਿ ਜਿੱਥੇ ਕੁਦਰਤ ਪੁਰਸ਼ ਨੂੰ ਮੁਕੰਮਲ ਕਰਨ ਵਿਚ ਨਾਕਾਮ ਰਹੀ ਹੈ ਉਥੇ ਉਸ ਤੋਂ ਇਸਤ੍ਰੀ

ਬਣ ਗਈ ਹੈ। ਜਰਮਨ ਦੇ ਪ੍ਰਸਿੱਧ ਫ਼ਿਲਾਸਫਰ ਵਾਇਨਗੇ ਨੇ ਕਿਹਾ ਹੈ ਕਿ ਇਸਤ੍ਰੀ ਦੀ ਰੂਹ ਹੀ ਨਹੀਂ। ਇੰਗਲਸਤਾਨ ਦੇ ਸੋਚਵਾਨ ਚੈਸਟਰ ਫੀਲਡ ਨੇ ਕਿਹਾ ਕਿ ਇਸਤ੍ਰੀ ਦਾ ਬਣਨਾ ਕੁਦਰਤ ਦੀ ਇਕ ਮਜ਼ੇਦਾਰ ਗ਼ਲਤੀ ਦਾ ਹੀ ਨਤੀਜਾ ਹੈ। ਮੁਸਲਮਾਨ ਇਕ ਮਰਦ ਦੀ ਗਵਾਹੀ ਦੇ ਬਰਾਬਰ ਦੋ ਇਸਤ੍ਰੀਆਂ ਦੀ ਗਵਾਹੀ ਮੰਨਦਾ ਹੈ।

ਅਨੰਦ ਕਾਰਜ ਦੀ ਰਸਮ ਤੋਂ ਬਾਅਦ ਬੀਬੀ ਸਾਧਾਰਨ ਬੀਬੀ ਤੋਂ ਸੋਹਾਗਣ ਬਣ ਜਾਵੇਗੀ ਅਤੇ ਲੜਕਾ ਇਕ ਸਾਧਾਰਨ ਲੜਕੇ ਤੋਂ ਕੰਤ ਬਣ ਜਾਵੇਗਾ। ਇਸ ਲਈ ਦੋਹਾਂ ਨੂੰ ਸੁਹਾਗਣੀ ਤੇ ਕੰਤ ਦੇ ਡੈਫੀਨੇਸ਼ਨ (ਲੱਛਣ) ਚੰਗੀ ਤਰ੍ਹਾਂ ਸਮਝ ਲੈਣੇ ਚਾਹੀਦੇ ਹਨ। ਸੁਹਾਗਣੀ ਉਹ ਹੈ ਜਿਸ ਨੂੰ ਹੋਰ ਕਿਸੇ ਦੀ ਝਾਕ ਨਹੀਂ।

*"ਜਿਨ੍ਹਾ ਨਾਉ ਸੁਹਾਗਣੀ ਤਿਨ੍ਹਾ ਝਾਕ ਨ ਹੋਰ॥"* (ਪੰਨਾ ੧੩੮੪)

ਸੁਹਾਗਣ ਦੀਆਂ ਨਿਸ਼ਾਨੀਆਂ ਅੰਦਰ ਸੱਚ, ਉਜਲਾ ਮੁੱਖ ਤੇ ਪਤੀ ਪਿਆਰ ਵਿਚ ਸਮਾ ਜਾਣਾ ਹੈ:-

*"ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ ਅੰਦਰਿ ਸਚੁ"*
*ਮੁਖੁ ਉਜਲਾ ਖਸਮੈ ਮਾਹਿ ਸਮਾਇ॥ ੧॥*

(ਪੰਨਾ ੭੮੫)

ਸੁਹਾਗਣ ਆਪਣਾ ਤਨ, ਮਨ, ਧਨ ਪਤੀ ਨੂੰ ਸਮਰਪਣ ਕਰ ਦੇਂਦੀ ਹੈ:-

ਜੋ ਪਤੀ ਬਿਨਾਂ ਹੋਰ ਕਿਸੇ ਨੂੰ ਮਨੁੱਖ ਨਹੀਂ ਵੇਖਦੀ ਨਾ ਕਿਸੇ ਦੀ ਚਰਚਾ ਸੁਣਦੀ ਹੈ ਤੇ ਨਾ ਹੀ ਖੁਦ ਆਪਣੇ ਮੁਖੋਂ ਕਹਿੰਦੀ ਹੈ:-

*ਸਹ ਕੀ ਸਾਰ ਸੁਹਾਗਨਿ ਜਾਨੈ॥" ਤਜਿ ਅਭਿਮਾਨੁ ਸੁਖ ਰਲੀਆ ਮਾਨੈ॥*
*ਤਨੁ ਮਨੁ ਦੇਇ ਨ ਅੰਤਰੁ ਰਾਖੈ॥ ਅਵਰਾ ਦੇਖਿ ਨ ਸੁਨੈ ਅਭਾਖੈ॥ ੧॥*

(ਪੰਨਾ ੭੯੩)

*ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ॥*
*ਧੰਨੁ ਸਤੀ ਦਰਗਹ ਪਰਵਾਨਿਆ॥*

(ਪੰਨਾ ੧੮੫)

ਸ਼ਿੰਗਾਰ ਬਾਰੇ ਵੇਖੋ ਉੱਚਾ ਇਖਲਾਕ ਹੀ ਇਸਤ੍ਰੀ ਦਾ ਸ਼ਿੰਗਾਰ ਹੈ।

*ਸਚ ਸੀਲ ਸੁਚ ਸੰਜਮੀ, ਸਾ ਪੂਰੀ ਪਰਵਾਰ:*
*ਰੁਖੋ ਭੋਜਨ ਭੂਮ ਸੈਨ ਸਖੀ, ਪ੍ਰਿਅ ਸੰਗ ਸੂਖ ਬਿਹਾਤ।*

*ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*

(ਪੰਨਾ ੧੩੮੪)

ਸੰਸਾਰ ਇਕ ਫੁਲਾਂ ਦੀ ਬਗ਼ੀਚੀ ਹੈ ਜਿਸ ਵਿਚ ਅਨੇਕਾਂ ਵੇਲਾਂ ਖਿੜ ਰਹੀਆਂ ਹਨ। ਜਿਹੜਾ ਕਿਸੇ ਪਰਾਈ ਵੇਲ ਨੂੰ ਲਲਚਾਈਆਂ ਅੱਖਾਂ ਨਾਲ ਨਹੀਂ ਵੇਖਦਾ ਉਹ 'ਕੰਤ' ਹੈ:

***ਕਿਆ ਗਾਲਾਇਓ ਭੂਛ, ਪਰ ਵੇਲਿ ਨ ਜੋਹੇ ਕੰਤ ਤੂ॥***
***ਨਾਨਕ ਫੁਲਾ ਸੰਦੀ ਵਾੜਿ, ਖਿੜਿਆ ਹਭੁ ਸੰਸਾਰੁ ਜਿਉ॥*** *(ਪੰਨਾ ੧੦੯੫)*

ਇਸ ਇਖ਼ਲਾਕ ਦੀ ਉੱਚਤਾ ਲਈ ਹੀ ਤਾਂ ਗੁਰਾਂ ਵੱਲੋਂ ਲਏ ਗਏ ਆਪਣੇ ਪ੍ਰਣ ਦਾ ਜ਼ਿਕਰ ਕਰਦਿਆਂ ਕਲਗੀਧਰ ਜੀ ਨੇ ਫ਼ੁਰਮਾਇਆ ਹੈ:-

***ਸੁਧ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ॥***
***ਪੂਤ ਇਹੈ ਪ੍ਰਣ ਤੋਹਿ ਪ੍ਰਾਣ ਜਬ ਲਗ ਘਟ ਥਾਰੇ॥***
***ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿਤ ਬਢਈਅਹੁ॥***
***ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂੰ ਨ ਜਈਅਹੁ॥*** *(ਦਸਮ ਗ੍ਰੰਥ)*

ਪਰ ਇਸਤ੍ਰੀ ਸੰਗ ਦੇ ਦੋਸ਼ਾਂ ਦੀ ਇਤਿਹਾਸਕ ਲਿਸਟ ਦੋਸ਼ ਦੇ ਮਿਲੇ ਫਲਾਂ ਦੇ ਜਾਣੂ ਹੋਣ ਲਈ ਕਲਗੀਧਰ ਜੀ ਦੇ ਇਸ ਹੁਕਮ ਨੂੰ ਗੌਰ ਨਾਲ ਪੜ੍ਹੋ। ਪਰ ਤ੍ਰਿਯਾ ਕੇ ਭਜੇ ਸਹਸ ਬਾਸਵ ਭਗ ਪਏ।

ਕੰਤ ਤੇ ਸੁਹਾਗਣੀ ਅਸਲ ਵਿਚ ਦੋਹਾਂ ਦੇ ਇਕੱਠ ਬੈਠਣ ਨਾਲ ਨਹੀਂ ਕਹੇ ਜਾ ਸਕਦੇ ਸਗੋਂ ਕੰਤ ਤੇ ਸੋਹਾਗਣੀ ਤਦ ਹੀ ਅਖਵਾਉਣ ਦੇ ਹੱਕਦਾਰ ਹਨ ਜੇ ਪਿਆਰ ਵਿਚ ਪਿੱਘਲ ਕੇ ਦੋ ਰੂਹਾਂ ਤੋਂ ਇਕ ਰੂਹ ਹੋ ਜਾਣ।

***ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥***
***ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥੩॥***

ਟੀ. ਐਲ. ਵਾਸਵਾਨੀ ਨੇ ਕਿਹਾ ਹੈ:- *(ਪੰਨਾ ੭੮੮)*

ਜੇ ਇਸਤ੍ਰੀ ਅਸਲ ਅਰਥਾਂ ਵਿਚ ਸੁਹਾਗਣੀ ਹੋਵੇ ਤੇ ਪੁਰਸ਼ ਸ਼ਬਦ ਦੇ ਸਹੀ ਅਰਥਾਂ ਵਿਚ ਕੰਤ ਹੋਵੇ ਤਾਂ ਉਸ ਗ੍ਰਿਹਸਤੀ ਜੀਵਨ ਤੋਂ ਕ੍ਰੋੜਾਂ ਤਿਆਗੀ ਤੇ ਸੰਨਿਆਸੀ ਵਾਰੇ ਜਾ ਸਕਦੇ ਹਨ।

ਸੰਸਾਰ ਵਿਚ ਆਮ ਪ੍ਰਸ਼ਨ ਪੁੱਛਿਆ ਜਾਂਦਾ ਹੈ ਕਿ ਸੁਰਗ ਤੇ ਨਰਕ ਕਿੱਥੇ ਹੈ ਜੇ ਦੁਨੀਆਂ ਵਿਚ ਕਿਸੇ ਨੇ ਨਰਕ ਤੱਕਣਾ ਹੋਵੇ ਤਾਂ ਉਸ ਗ੍ਰਿਹਸਤੀ ਦਾ ਘਰ ਜਾ ਕੇ ਦੇਖੇ ਜਿਨ੍ਹਾਂ ਦੇ ਆਪਸ ਵਿਚ ਖਿਆਲਾਂ ਦਾ ਵਿਰੋਧ ਹੈ। ਇਸਤ੍ਰੀ ਪਤੀ ਦਾ ਇਕ ਦੂਜੇ ਨਾਲ ਪਿਆਰ ਨਹੀਂ, ਇਕ ਦੂਜੇ ਦਾ ਸਤਿਕਾਰ ਨਹੀਂ ਤੇ ਇਕ ਦੂਜੇ ਤੇ ਇਤਬਾਰ ਨਹੀਂ ਕਰਦਾ। ਆਸ਼ਾ ਇਸ਼ਟ ਉਪਾਸ਼ਨਾ ਤੇ ਖਾਣ ਪਾਨ ਪਹਿਨਣ ਨਹੀਂ ਮਿਲਦੇ ਜਿਵੇਂ ਕਿ ਰੱਜਬ ਕਵੀ ਨੇ ਕਿਹਾ ਹੈ ਕਿ:-

***'ਆਸ਼ਾ ਇਸ਼ਟ ਉਪਾਸ਼ਨਾ ਖਾਨ ਪਾਨ ਪਹਿਰਾਨ।***
***ਖਟ ਗੁਣ ਜਹਿ ਰੱਜਬ ਮਿਲੈ ਤਾਹਿ ਸਾਮਤ ਜਾਨ'।***

ਜੇ ਇਸਤ੍ਰੀ ਦਾ ਮੂੰਹ ਪੱਛਮ ਨੂੰ ਹੈ ਤਾਂ ਪਤੀ ਦਾ ਪੂਰਬ ਨੂੰ ਹੈ ਇਕ ਦੂਜੇ ਨੂੰ ਨਿਰਾਦਰ ਭਰੇ ਸ਼ਬਦਾਂ ਨਾਲ ਸੰਬੋਧਨ ਕੀਤਾ ਜਾਂਦਾ ਹੈ। ਉਸ ਘਰ ਨੂੰ ਨਰਕ ਤੋਂ ਵੀ ਵੱਧ ਬਦਤਰ ਤਕਿਆ ਜਾ ਸਕਦਾ ਹੈ।

ਦੂਜੇ ਪਾਸੇ ਉਨ੍ਹਾਂ ਗ੍ਰਿਹਸਤੀਆਂ ਦਾ ਘਰ ਜਿਨ੍ਹਾਂ ਦਾ ਆਪਸੀ ਪਿਆਰ ਏਨਾ ਸੁੰਦਰ ਹੈ ਕਿ ਦੋ ਰੂਹਾਂ ਤੋਂ ਉਹ ਇਕ ਰੂਹ ਹੋ ਗਏ ਹਨ। ਵਿਚਾਰਾਂ ਦੀ ਇਕ ਸੁਰਤਾ, ਵਰਤੋਂ ਦੀ ਸਮਾਨਤਾ, ਇਕ ਦੂਜੇ ਦਾ ਸਤਿਕਾਰ ਹੈ। ਪਿਆਰ, ਇਤਬਾਰ ਤੇ ਬਰਦਾਸ਼ਤ ਦੀ ਸ਼ਕਤੀ ਨਾਲ ਉਨ੍ਹਾਂ ਦੇ ਘਰ ਨੂੰ ਸੁਰਗ ਨਾਲੋਂ ਕਿਤੇ ਬਿਹਤਰ ਬਣਿਆ ਅਸੀਂ ਤੱਕ ਸਕਦੇ ਹਾਂ।

ਕਈ ਮੱਤਾਂ ਵਿਚ ਸ਼ਾਦੀਆਂ ਹੋ ਜਾਣ ਤੋਂ ਬਾਅਦ ਤਲਾਕਾਂ ਦੀਆਂ ਗੱਲਾਂ ਚੱਲ ਪੈਂਦੀਆਂ ਹਨ। ਜਿਨ੍ਹਾਂ ਦੇ ਬੜੇ ਹੀ ਖ਼ਤਰਨਾਕ ਨਤੀਜੇ ਸਾਰਿਆਂ ਦੇ ਸਾਹਮਣੇ ਹਨ। ਗੁਰਮਤਿ ਵਿਚ ਸ਼ਾਦੀ ਤੋਂ ਪਹਿਲਾਂ ਤਾਂ ਭਾਵੇਂ ਇਕ ਦੂਜੇ ਨੂੰ ਵੇਖਣ ਇਕ ਦੂਜੇ ਬਾਰੇ ਵਾਕਫ਼ੀਅਤ ਹਾਸਲ ਕਰਨ ਅਤੇ ਇਕ ਦੂਜੇ ਦੇ ਗੁਣਾਂ ਔਗੁਣਾਂ ਤੋਂ ਜਾਣੂ ਹੋਣ ਲਈ ਹਰ ਤਰ੍ਹਾਂ ਦੇ ਢੰਗ ਵਰਤਣ ਦੀ ਖੁਲ੍ਹੀ ਆਗਿਆ ਹੈ। ਪਰ ਅਨੰਦ ਕਾਰਜ ਦੀ ਰਸਮ ਤੋਂ ਬਾਅਦ ਇਕ ਦੂਜੇ ਨੂੰ ਛੱਡਣ ਦੀ ਗੱਲ ਕਰਨੀ ਵੀ ਦਰੁਸਤ ਨਹੀਂ। ਕਿਉਂਕਿ ਵਿਵਾਹ ਜਾਂ ਅਨੰਦ ਕਾਰਜ ਅਸਲ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਅਤੇ ਸਾਰੀ ਸੰਗਤ ਦੇ ਸਾਹਮਣੇ ਇਕ ਦੂਜੇ ਦਾ ਤਾਂ ਜ਼ਿੰਦਗੀ ਦਾ ਸਾਥ ਨਿਭਾਹੁਣ ਦੇ ਪ੍ਰਣ ਦਾ ਹੀ ਦੂਜਾ ਨਾਮ ਹੈ। ਹਜ਼ੂਰ ਦਾ ਕਿਹਾ ਸੁੰਦਰ ਫ਼ੁਰਮਾਣ ਹੈ:-

***"ਜੇ ਕਰੁ ਗਹਹਿ ਪਿਆਰੜੇ, ਤੁਧੁ ਨ ਛੋਡਾ ਮੂਲਿ॥***
***ਹਰਿ ਛੋਡਨਿ ਸੇ ਦੁਰਜਨਾ ਪੜਹਿ ਦੋਜਕ ਕੈ ਸੂਲਿ॥"*** *(ਪੰਨਾ ੩੨੨)*

ਬਰਖ਼ੁਰਦਰ ਜੀ ਅਤੇ ਬੀਬੀ ਜੀ ਤੁਸਾਂ ਨਮੂਨੇ ਦਾ ਗ੍ਰਿਹਸਤੀ ਬਣ ਕੇ ਆਪਣੇ ਆਪ ਨੂੰ ਦੁਨੀਆਂ ਲਈ ਚਾਨਣ-ਮੁਨਾਰਾ ਸਾਬਤ ਕਰਨਾ ਹੈ। ਤੁਹਾਡੀ ਏਕਤਾ ਨਾਲ ਹੀ ਤੁਹਾਡੇ ਦੋਨੋਂ ਪਰਵਾਰ ਇਕ ਪਰਵਾਰ ਦਾ ਰੂਪ ਧਾਰਨ ਕਰ ਸਕਣਗੇ।

ਤੁਹਾਡੇ ਇਖਤਲਾਫਾਤ ਤੁਹਾਨੂੰ ਇਕ ਦੂਜੇ ਨਾਲੋਂ ਅਤੇ ਤੁਹਾਡੇ ਦੋਹਾਂ ਪਰਵਾਰਾਂ ਨੂੰ ਆਪਸ ਵਿਚ ਦੂਰ ਕਰਨ ਦਾ ਸਾਧਨ ਬਣਨਗੇ। ਤੁਸਾਂ ਆਪਣੀ ਕਰਨੀ ਨਾਲ ਆਪਣੇ ਮਾਤਾ ਪਿਤਾ, ਦਾਦੇ, ਪੜਦਾਦੇ, ਖ਼ਾਨਦਾਨ, ਗਲੀ, ਮਹੱਲੇ, ਪਿੰਡ, ਸ਼ਹਿਰ ਤਹਿਸੀਲ ਜ਼ਿਲ੍ਹੇ ਸੂਬੇ ਤੇ ਆਪਣੇ ਦੇਸ਼ ਤੇ ਕੌਮ ਦਾ ਨਾਮ ਰੌਸ਼ਨ ਕਰਨਾ ਹੈ।

ਮਨੁੱਖਤਾ ਦੇ ਸਹੀ ਅਰਥ ਦੁਨੀਆਂ ਦੇ ਸਾਹਮਣੇ ਪੇਸ਼ ਕਰਨੇ ਹਨ। ਦੋਹਾਂ ਨੇ

ਮਿਲਕੇ ਰੱਬੀ ਜੋਤ 'ਚ ਮਿਲਕੇ ਏਕਤਾ ਪਾਉਣ ਲਈ ਯਤਨ ਅਰੰਭਣੇ ਹਨ। ਆਪਣੀ ਔਲਾਦ ਨੂੰ ਗੁਰਮਤਿ ਦੀ ਅਸਲੀ ਜ਼ਿੰਦਗੀ ਦੇ ਸਾਂਚੇ ਵਿਚ ਢਾਲਣਾ ਹੈ। ਉਹ ਤਦ ਹੀ ਹੋ ਸਕੇਗਾ ਜੇ ਤੁਸੀਂ ਦੋਨੋਂ ਖੁਦ ਆਪ ਉਸ ਸਾਂਚੇ ਵਿਚ ਆਪ ਢਲੇ ਹੋਏ ਹੋਵੋਗੇ।

ਦੋਹਾਂ ਨੂੰ ਇਹ ਸਿੱਖਿਆ ਦੇਣੀ ਕਿ ਤੁਸਾਂ ਇਕ ਦੂਜੇ ਦੇ ਮਾਤਾ ਪਿਤਾ ਤੇ ਸਬੰਧੀਆਂ ਨੂੰ ਆਪਣੇ ਮਾਤਾ ਪਿਤਾ ਤੇ ਸਬੰਧੀ ਜਾਨਣ ਦੀ ਵੀ ਕੋਈ ਲੋੜ ਨਹੀਂ ਰਹਿ ਜਾਂਦੀ। ਇਸ ਲਈ ਕਿ ਜਦ ਦੋ ਰੂਹਾਂ ਇਕ ਰੂਹ ਬਣ ਜਾਣ, ਤਾਂ ਇਕ ਦੂਜੇ ਦੇ ਸਬੰਧੀ ਵੀ ਹੁਣ ਵੱਖ-ਵੱਖ ਨਹੀਂ ਰਹਿ ਜਾਂਦੇ ਸਗੋਂ ਦੋਵੇਂ ਪਰਵਾਰ ਵੀ ਪਿਆਰ ਵਿਚ ਘੁਲ ਮਿਲ ਕੇ ਇਕ ਹੋ ਜਾਂਦੇ ਹਨ। ਤੁਸਾਂ ਹਰ ਕਾਰਜ ਵਿਚ ਇਕ ਦੂਜੇ ਤੋਂ ਸਲਾਹ ਲੈਣੀ ਤੇ ਇਕ ਦੂਜੇ ਦੀ ਸਲਾਹ ਦੀ ਕਦਰ ਕਰਨੀ। ਸਿਆਣੇ ਕਹਿੰਦੇ ਹਨ ਕਿ ਕੋਈ ਕੰਮ ਕਰਨ ਲੱਗਿਆਂ ਕੰਧ ਤੋਂ ਵੀ ਪੁੱਛ ਲੈਣਾ ਚਾਹੀਦਾ ਹੈ। ਤੁਸੀਂ ਤਾਂ ਇਕ ਦੂਜੇ ਦੇ ਜ਼ਿੰਦਗੀ ਦੇ ਸਦੀਵੀ ਸਾਥੀ ਹੋਏ। ਪਿਆਰ ਦੀ ਦਸ਼ਾ ਵਿਚ ਤਾਂ ਪਿਆਰੇ ਤੇ ਸਾਥੀ ਦੇ ਤ੍ਰਿਸਕਾਰ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ ਸਗੋਂ ਪਿਆਰੇ ਦੀ ਹਰ ਅਦਾ ਤੇ ਉਸ ਨਾਲ ਛੋਹੀ ਹਰ ਸ਼ੈ ਪ੍ਰੇਮੀ ਨੂੰ ਪਿਆਰ 'ਚ ਮਖਮੂਰ ਕਰ ਦੇਂਦੀ ਹੈ।

| | | |
|---|---|---|
| ਵਿਆਹ | : | ਇਕ ਬ੍ਰਿਛ ਹੈ |
| ਫਲ | : | ਪ੍ਰਮੇਸ਼ਰ ਦੀ ਪ੍ਰਾਪਤੀ |
| ਪੱਤੇ | : | ਧਰਮ ਦ੍ਰਿੜਹੁ |
| ਛਾਂਗਣਾ | : | ਪਾਪ ਤਜਾਇਆ |
| ਜਲ | : | ਬਾਣੀ ਦਾ ਅਭਿਆਸ |
| ਮਾਲੀ | : | ਸਤਿਗੁਰੂ |
| ਕੰਡੇ | : | ਪਰ ਪੁਰਖ ਜਾਂ ਪਰਤ੍ਰਿਆ ਤੋਂ |
| | : | ਕੁਦਰਤੀ ਬਚਾਉ ਹੋ ਜਾਣਾ। |
| ਕਲਮਾਂ ਤੇ ਦਾਬਾਂ | : | ਪੁੱਤਰ ਧੀਆਂ ਆਦਿ। |
| ਰਸ ਸੰਸਾਰ | : | ਯਾਤਰਾ ਦਾ ਹਮਦਰਦੀ ਤੇ ਪਰਸਪਰ ਪ੍ਰੇਮ ਨਾਲ ਨਿਭ ਜਾਣਾ। |



# ਏਹੁ ਅਚਾਰਾ ਸਿਖੁ ਰੀ

ਲਾਵਾਂ ਸੂਹੀ ਰਾਗ ਵਿਚ ਗੁਰੂ ਰਾਮਦਾਸ ਜੀ ਦਾ ਇਕ ਛੰਤ ਹੈ ਅਤੇ ਇਹ ਗ੍ਰਿਹਸਤ ਧਰਮ ਵਿਚ ਪ੍ਰਵੇਸ਼ ਲਈ ਨਿਸਚਿਤ ਬਾਣੀ ਹੈ। ਗੁਰੂ ਰਾਮਦਾਸ ਜੀ ਪ੍ਰਮੁਖ ਰੂਪ ਵਿਚ ਬ੍ਰਿਹਾ ਤੇ ਵੈਰਾਗ ਦੇ ਕਵੀ ਹਨ। ਆਪ ਦਾ ਪ੍ਰਮੁੱਖ ਵਿਸ਼ਾ ਪ੍ਰਭੂ ਪਿਆਰ ਹੈ ਅਤੇ ਅਜਿਹਾ ਪਿਆਰ ਇਨ੍ਹਾਂ ਲਾਵਾਂ ਵਿਚੋਂ ਵੀ ਸਪੱਸ਼ਟ ਨਜ਼ਰ ਆਉਂਦਾ ਹੈ।

ਸੂਹੀ ਰਾਗ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਐਸਾ ਰਾਗ ਹੈ ਜਿਸ ਦਾ ਸੰਬੰਧ ਉਚੇਚੇ ਤੌਰ ਤੇ ਗ੍ਰਿਹਸਤ ਜੀਵਨ ਦੀ ਖੁਸ਼ੀ ਨਾਲ ਤੇ ਵਿਆਹ ਦੀ ਰਸਮ ਨਾਲ ਹੈ ਜਿਸ ਤੋਂ ਗ੍ਰਿਹਸਤ ਜੀਵਨ ਸ਼ੁਰੂ ਹੁੰਦਾ ਹੈ। ਮੇਰੇ ਵਿਚਾਰ ਵਿਚ ਲਾਵਾਂ ਦੀ ਵਿਧੀ ਮੁੱਖ ਤੌਰ ਤੇ ਇਸਤ੍ਰੀ ਪੁਰਖ ਦਾ ਸੰਜੋਗ ਹੈ। ਭਾਵੇਂ ਕਿਸੇ ਹੱਦ ਤਕ ਇਸ ਨੂੰ ਜਗਿਆਸੂ ਰੂਪੀ ਇਸਤ੍ਰੀ ਦੀ ਆਤਮਾ ਦਾ ਪ੍ਰਮਾਤਮਾ ਨਾਲ ਮੇਲ ਦੀ ਵਿਧੀ ਵੀ ਮਿੱਥ ਸਕਦੇ ਹਾਂ। ਪਰ ਜੇਕਰ ਇਤਿਹਾਸ ਤੋਂ ਲਾਵਾਂ ਦੇ ਉਚਾਰਨ ਦਾ ਸਮਾਂ ਦੇਖਿਆ ਜਾਵੇ ਤਾਂ ਇਹ ਗੱਲ ਹੋਰ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਗੁਰੂ ਰਾਮਦਾਸ ਜੀ ਨੇ ਲਾਵਾਂ ਦੀ ਵਿਧੀ ਸੰਸਾਰਕ ਤੌਰ ਤੇ ਇਸਤ੍ਰੀ ਪੁਰਖ ਦੇ ਸੰਜੋਗ ਲਈ ਦਰਸਾਈ ਹੈ। ਜ਼ਦੋਂ ਗੁਰੂ ਅਮਰਦਾਸ ਜੀ ਨੇ ਬੀਬੀ ਭਾਨੀ ਦਾ ਵਰ ਲੱਭ ਲਿਆ ਤਾਂ ਪੰਡਿਤਾਂ ਤੇ ਬ੍ਰਾਹਮਣਾਂ ਦੀ ਰੀਤੀ ਨੂੰ ਖ਼ਤਮ ਕਰਨ ਦੇ ਲਈ ਅਨੰਦ ਸਾਹਿਬ ਦੀ ਬਾਣੀ ਰਚੀ ਤੇ ਸ੍ਰੀ ਗੁਰੂ ਰਾਮਦਾਸ ਨੇ ਉਸ ਰਸਮ ਨੂੰ ਹੋਰ ਪੱਕਿਆਂ ਕਰਨ ਦੇ ਲਈ ਰਾਗ ਸੂਹੀ ਵਿਚ ਚਾਰ ਲਾਵਾਂ ਲਿਖੀਆਂ ਜਿਨ੍ਹਾਂ ਰਾਹੀਂ ਜੀਵਨ ਸਫ਼ਰ ਵਿਚ ਦੰਪਤੀ ਨੂੰ ਕਾਮਯਾਬੀ ਦਾ ਰਸਤਾ ਦਸਿਆ ਹੈ।

ਲਾਵਾਂ ਦਾ ਛੰਤ ਹਰ ਤਰ੍ਹਾਂ ਪੰਜਾਬੀ ਸਭਿਆਚਾਰ, ਰਵਾਇਤ ਅਤੇ ਲੋਕ ਕਾਵਿ ਰੂਪ ਉਸੇ ਮੌਕੇ ਦਾ/ਰਾਗ ਹੈ। ਛੰਤ ਪੰਜਾਬੀ ਲੋਕ ਕਾਵਿ ਰੂਪ ਹੈ ਜੋ ਵਿਵਾਹ ਦੇ ਮੌਕੇ ਨਾਲ ਹੀ ਸਬੰਧਤ ਹੈ ਅਤੇ ਗੁਰੂ ਰਾਮਦਾਸ ਜੀ ਜੋ ਸ੍ਰੀ ਗ੍ਰੰਥ ਸਾਹਿਬ ਵਿਚ ਬ੍ਰਿਹਾ ਤੇ ਪ੍ਰੇਮ ਦੇ ਸਰੂਪ ਹਨ, ਨੇ ਇਸ ਛੰਤ ਦੀ ਰਚਨਾ ਕੀਤੀ ਹੈ।

ਲਾਵਾਂ ਦੀ ਬਾਣੀ ਦੇ ਛੰਤ ਦੇ ਚਾਰ ਬੰਦ ਹਨ। ਹਰ ਬੰਦ ਵਿਚ ਦੰਪਤੀ ਜੀਵਨ ਦੀ ਸਫ਼ਲਤਾ ਲਈ ਕੋਈ ਨਾ ਕੋਈ ਸ਼ਰਤ ਦੱਸੀ ਹੈ। ਇਹ ਸ਼ਰਤਾਂ ਪੂਰੀਆਂ ਹੋਣ ਤੇ ਹੀ ਗ੍ਰਿਹਸਤ ਜੀਵਨ ਸਫ਼ਲ ਹੋ ਸਕਦਾ ਹੈ ਅਤੇ ਇਹ ਸ਼ਰਤਾਂ ਇੰਝ ਹਨ।

ਲਾਵਾਂ ਦੇ ਪਹਿਲੇ ਬੰਦ ਵਿਚ ਦੋ ਜ਼ਰੂਰੀ ਗੱਲਾਂ ਕਹੀਆਂ ਹਨ। ਪਹਿਲੀ ਇਹ ਕਿ ਭਾਵੇਂ ਹਾਲਾਤ ਕੁਝ ਵੀ ਹੋਣ, ਗ੍ਰਿਹਸਤ ਜੀਵਨ ਦਾ ਤਿਆਗ ਨਹੀਂ ਕਰਨਾ। ਪਰਵਿਰਤ

ਰਹਿਣਾ ਹੈ ਅਤੇ ਸੰਘਰਸ਼ ਕਰਨਾ ਹੈ। ਮੁਸ਼ਕਲਾਂ ਤੇ ਦੁੱਖ ਆ ਸਕਦੇ ਹਨ। ਅਜੋੜਤਾ ਤੇ ਨਾਰਾਜ਼ਗੀ ਵੀ ਹੋ ਸਕਦੀ ਹੈ ਪਰ ਪਰਵਿਰਤ ਰਹਿਣਾ ਹੈ ਅਤੇ ਸਫ਼ਲਤਾ ਲਈ ਯਤਨ ਕਰਦੇ ਰਹਿਣਾ ਹੈ ਕਿਸ ਗੱਲ ਲਈ ਯਤਨ ਕਰਨਾ ਹੈ। ਧਰਮ, ਦ੍ਰਿੜਹੁ, ਪਾਪ ਤਜਾਇਆ ਲਈ। ਭਾਵ ਧਰਮ ਨੂੰ ਗ੍ਰਹਿਣ ਕਰਨ ਲਈ ਅਤੇ ਅਧਰਮ ਦਾ ਤਿਆਗ ਕਰਨ ਲਈ ਪਤੀ ਪਤਨੀ ਨੇ ਇਕ ਦੂਜੇ ਨਾਲ ਆਪਣੇ ਮਾਤਾ ਪਿਤਾ, ਦੇਸ਼ ਕੌਮ ਤੇ ਸੰਸਾਰ ਨਾਲ ਆਪਣਾ ਧਰਮ ਨਿਭਾਣਾ ਹੈ। ਇਕ ਦੂਜੇ ਨਾਲ ਵਫ਼ਾਦਾਰ ਹੋਣਾ ਤੇ ਵਿਸ਼ਵਾਸ਼ਘਾਤ ਨਾ ਕਰਨਾ ਹੀ ਸਭ ਤੋਂ ਵੱਡਾ ਧਰਮ ਹੈ।

ਲਾਵਾਂ ਦੇ ਦੂਜੇ ਬੰਦ ਵਿਚ ਦੰਪਤੀ ਜੀਵਨ ਦੀ ਸਫ਼ਲਤਾ ਦਾ ਆਧਾਰ 'ਨਿਰਭਉ ਭੈ' ਤੇ 'ਨਿਰਮਲ ਭਉ' ਰਖੇ ਹਨ। ਭਾਵ ਪਤੀ ਪਤਨੀ ਦੇ ਹਿਰਦੇ ਵਿਚ ਇਕ ਦੂਜੇ ਲਈ ਸਦਾ ਸਤਿਕਾਰ ਤੇ ਸ਼ਰਮ ਬਣੇ ਰਹਿਣੇ ਚਾਹੀਦੇ ਹਨ ਅਤੇ ਇਹ ਤਦੇ ਹੀ ਹੋ ਸਕਦਾ ਹੈ ਜੇਕਰ ਅਸੀਂ ਇਸ ਵਿਸ਼ਵਾਸ਼ ਤੇ ਨਿਸਚਾ ਰਖੀਏ ਕਿ–

***"ਹਰਿ ਆਤਮ ਰਾਮੁ ਪਸਾਰਿਆ ਸੁਆਮੀ ਸਰਬ ਰਹਿਆ ਭਰਪੂਰੇ॥"***

ਇਕ ਦੂਜੇ ਵਿਚ ਬਾਹਰਮੁਖੀ ਅਤੇ ਅੰਤਰਮੁਖੀ ਪ੍ਰਮਾਤਮਾ ਦਾ ਹੀ ਰੂਪ ਨਜ਼ਰ ਆਵੇ।

ਲਾਵਾਂ ਦੇ ਤੀਜੇ ਬੰਦ ਵਿਚ ਲਾਵਾਂ ਦੰਪਤੀ ਜੀਵਨ ਦੀ ਸ਼ਰਤ "ਮਨਿ ਚਾਉ ਭਇਆ ਬੈਰਾਗੀਆ" ਰੱਖੀ ਹੈ। ਇਸ ਦਾ ਭਾਵ ਇਹ ਹੈ ਖੁਸ਼ੀ ਦੂਜੇ ਲਈ ਕੁਰਬਾਨੀ ਕਰਨ ਵਿਚ ਹੈ। ਖੁਸ਼ੀ ਵੈਰਾਗ ਵਿਚ ਹੈ। ਇਕ ਦੂਜੇ ਦੇ ਜ਼ਜਬਿਆਂ ਪ੍ਰਤੀ ਕੁਰਬਾਨੀ ਕਰਕੇ ਇਕ ਦੂਜੇ ਦੀ ਕਦਰ ਕਰਨ ਵਿਚ ਹੈ ਕਿਉਂਕਿ ਕੁਰਬਾਨੀ ਹੀ ਜੀਵਨ ਨੂੰ ਰਸ ਭਰਪੂਰ ਬਣਾ ਸਕਦੀ ਹੈ। ਆਪਣੇ ਸੁਖ ਆਰਾਮ ਨੂੰ ਸਾਥੀ ਦੇ ਸੁਖ ਆਰਾਮ ਲਈ ਕੁਰਬਾਨ ਕਰਨਾ ਹੀ ਖੁਸ਼ੀ ਦਾ ਮਾਰਗ ਹੈ।

ਲਾਵਾਂ ਦੇ ਚੌਥੇ ਬੰਦ ਵਿਚ ਸਹਿਜ ਅਵਸਥਾ ਬਾਰੇ ਦਸਿਆ ਹੈ ਕਿ ਸਫਲ ਦੰਪਤੀ ਜੀਵਨ ਵਿਚ ਕਿਸੇ ਪਾਸੇ ਉਲਾਰ ਨਹੀਂ ਹੋਣਾ ਚਾਹੀਦਾ ਹੈ। ਜ਼ਜਬਾਤੀ, ਮਾਨਸਕ, ਧਾਰਮਿਕ ਤੇ ਸਦਾਚਾਰਕ ਤੌਰ ਤੇ ਸਾਂਝਾ ਪੱਧਰ ਰਹਿਣ ਵਿਚ ਹੀ ਖੁਸ਼ੀ ਹੈ। ਸਹਿਜ ਦੀ ਅਵਸਥਾ ਮਨੁਖੀ ਜੀਵਨ 'ਚ ਤਾਂ ਹੀ ਪੈਦਾ ਹੁੰਦੀ ਹੈ ਜੇ ਹਿਰਦੇ ਵਿਚ ਨਾਮ ਦਾ 'ਵਿਗਾਸ' ਹੋਵੇ। "ਧਨ ਹਿਰਦੈ ਨਾਮਿ ਵਿਗਾਸੀ" ਅਤੇ "ਪ੍ਰਭੁ ਅਵਿਨਾਸੀ" ਦੀ ਪਹਿਚਾਨ ਹੋਵੇ ਅਤੇ "ਅਨਦਿਨੁ ਹਰਿ ਲਿਵ ਲਾਈ" ਹੋਵੇ। ਉਹ ਆਦਰਸ਼ ਮਿਠੇ ਲੱਗਣ ਤਾਂ ਹੀ ਜੀਵਨ ਵਿਚ ਸਹਿਜ ਦੀ ਅਵਸਥਾ ਪੈਦਾ ਹੁੰਦੀ ਹੈ ਅਤੇ ਜੀਵਨ ਰਸ ਦੀ ਪ੍ਰਾਪਤੀ ਹੁੰਦੀ ਹੈ।

ਸੋ ਧਰਮ ਪਾਲਣਾ, ਸਤਿਕਾਰ ਕਰਨਾ, ਕੁਰਬਾਨੀ ਕਰਨਾ ਅਤੇ ਸਹਿਜ ਵਿਚ ਵਿਚਰਨਾ ਖੁਸ਼ੀ ਭਰਪੂਰ ਜੀਵਨ ਦੀਆਂ ਸ਼ਰਤਾਂ ਹਨ। ਇਹ ਚਾਰੇ ਪ੍ਰਣ ਲਾਵਾਂ ਵਿਚ

ਨਿਭਾਣੇ ਦਸੇ ਗਏ ਹਨ। ਜੋ ਕੋਈ ਇਸ ਪ੍ਰਣ ਨੂੰ ਨਿਭਾਏਗਾ, ਉਹ ਖੁਸ਼ ਜੀਵਨ ਪ੍ਰਾਪਤ ਕਰੇਗਾ।

ਜਿੱਥੋਂ ਤਕ ਵਿਧੀ ਦਾ ਸਬੰਧ ਹੈ, ਇਸ ਵਿਧੀ ਵਿਚ ਬੜੇ ਡੂੰਘੇ, ਅੰਤ੍ਰੀਵ ਭਾਵ ਹਨ। ਲਾਵਾਂ ਭਾਵ ਪ੍ਰਕਰਮਾ ਜਾਂ ਫੇਰੇ ਤਾਂ ਬਾਹਰਮੁਖੀ ਰੂਪ ਹੈ। 'ਸੰਸਾਰ' ਸ਼ਬਦ ਦਾ ਭਾਵ ਹੀ ਚੱਕਰ ਲਾਣਾ ਜਾਂ ਫੇਰੇ ਲਾਣਾ ਹੈ ਅੰਗਰੇਜ਼ੀ ਸ਼ਬਦ Universe ਦਾ ਭਾਵ ਹੀ ਇਹ ਹੈ ਕਿ ਇਕ (Uni) ਦੇ ਦੁਆਲੇ Verse ਚੱਕਰ ਲਾਉਣਾ। ਸਾਰਾ ਸੰਸਾਰ ਪ੍ਰਮਾਤਮਾ ਦੀ ਆਗਿਆ ਅਧੀਨ ਉਸ ਦੇ ਦੁਆਲੇ ਚੱਕਰ ਲਾਉਂਦਾ ਹੈ ਅਤੇ ਉਸ ਦੇ ਰਾਜ ਨੂੰ ਪ੍ਰਵਾਨ ਕਰਦਾ ਹੈ। ਸੋ ਕਿਸੇ ਮਹਾਨ ਵਿਅਕਤੀ ਦੇ ਦੁਆਲੇ ਫੇਰੇ ਲੈਣ ਦਾ ਭਾਵ ਇਹ ਹੈ ਕਿ ਉਸ ਦੀ ਮਹਾਨਤਾ ਨੂੰ ਪ੍ਰਵਾਨ ਕਰਨਾ। ਇਸੇ ਤਰ੍ਹਾਂ ਸਿੱਖ ਜੋੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਆਲੇ ਫੇਰੇ ਲੈਂਦਾ ਹੈ ਅਤੇ ਪ੍ਰਣ ਕਰਦਾ ਹੈ ਕਿ ਉਹ ਸਾਰਾ ਜੀਵਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪ੍ਰਧਾਨਤਾ ਪ੍ਰਵਾਨ ਕਰਨਗੇ ਅਤੇ ਉਨ੍ਹਾਂ ਦੇ ਹੁਕਮ ਤੇ ਫੁਲ ਚੜ੍ਹਾਉਣਗੇ।

ਸੋ ਲਾਵਾਂ ਲੈਣਾ ਇਕ ਪ੍ਰਣ ਹੁੰਦਾ ਹੈ ਅਤੇ ਸਾਰੀ ਸੰਗਤ ਇਸ ਪ੍ਰਣ ਦੀ ਸਾਖੀ ਹੁੰਦੀ ਹੈ।



# ਕੋਮਲ ਬਾਣੀ ਸਭ ਕਉ ਸੰਤੋਖੈ

***ਕੋਮਲ ਬਾਣੀ ਸਭ ਕਉ ਸੰਤੋਖੈ॥*** *(ਥਿਤੀ ਗਉੜੀ ਮਹਲਾ ੫, ਪੰ: ੨੯੯)*

ਮਿੱਠਤ ਇਕ ਐਸੀ ਗੌਰਵਤਾ ਹੈ ਜਿਸ ਦੇ ਅੰਦਰ ਆਇਆ ਸੁਤੇ ਸਿਧ ਨਿੰਮਰਤਾ ਉਪਜਦੀ ਹੈ।

***੧. ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥***

*(ਆਸਾ ਦੀ ਵਾਰ ਮ: ੧, ਪੰ: ੪੭੦)*

***੨. ਮਧੁਰ ਬਚਨ ਸਮਸਰਿ ਨ ਪੁਜਸਿ ਮਧੁ,***
***ਕਰਕ ਸਬਦ ਸਰਿ ਬਿਖੁ ਨ ਬਿਖਮ ਹੈ॥***
***ਮਧੁਰ ਬਚਨ ਸੀਤਲਤਾ ਮਿਸਟਾਨ ਪਾਨ,***
***ਕਰਕ ਸਬਦ ਸਤਪਤ ਕਟੁ ਕਮ ਹੈ॥***
***ਮਧੁਰ ਬਚਨ ਕੈ ਤ੍ਰਿਪਤਿ ਅਉ ਸੰਤੋਖ ਸ਼ਾਂਤਿ,***
***ਕਰਕ ਸਬਦ ਅਸੰਤੋਖ ਦੋਖ ਸ੍ਰਮ ਹੈ॥***
***ਮਧੁਰ ਬਚਨ ਲਗਿ ਅਗਮ ਸੁਗਮ ਹੋਇ,***
***ਕਰਕ ਸਬਦ ਲਗਿ ਸੁਗਮ ਅਗਮ ਹੈ॥***

*(ਕਬਿੱਤ ਭਾਈ ਗੁਰਦਾਸ ਜੀ, ਨੰ: ੨੫੬)*

੩. ਮਿੱਠਾ ਸ਼ਬਦ ਸਭ ਨੂੰ ਚੰਗਾ ਲੱਗਦਾ ਹੈ ਜਿਵੇਂ ਕੋਇਲ ਬੋਲਦੀ ਸਭ ਨੂੰ ਚੰਗੀ ਲੱਗਦੀ ਹੈ। ਪਰ ਕਾਂ ਬੋਲਿਆਂ ਹੋਇਆਂ ਕਿਸੇ ਨੂੰ ਚੰਗਾ ਨਹੀਂ ਲੱਗਦਾ॥

***ਕਾਉਂ ਨ ਭਾਵੈ ਬੋਲਿਆ ਕੋਇਲ ਬੋਲੀ ਸਭਨਾਂ ਭਾਣੀ॥***
***ਬੁਰ ਬੋਲਾ ਨ ਸੁਖਾਵਈ ਮਿਠ ਬੋਲਾ ਜਗਿ ਮਿੱਤ੍ਰ ਵਿਡਾਣਿ॥***

*(ਭਾਈ ਗੁਰਦਾਸ ਜੀ ੩੧/੧)*

ਕੋਇਲ ਤੇ ਕਾਂ ਦਾ ਰੰਗ ਇਕੋ ਜਿਹਾ ਹੁੰਦਾ ਹੈ ਪਰ ਦੋਵੇਂ ਬੋਲ ਤੋਂ ਪਛਾਣੇ ਜਾਂਦੇ ਹਨ।

***ਕੋਇਲ ਕਾਂਉ ਰਲਾਈਅਨ ਕਿਉਂ ਹੋਵਨਿ ਇਕੈ॥***
***ਤਿਉਂ ਨਿੰਦਕ ਜਗਿ ਜਾਣੀਅਨਿ ਬੋਲਿ ਬੋਲਣਿ ਫਿਕੈ॥*** *(੩੬/੮)*
***ਕੋਇਲ ਅੰਬ ਪਰੀਤਿ ਹੈ ਮਿਠ ਬੋਲ ਸਰੋਤੀ॥*** *(੨੭/੬)*

ਗੁਰਸਿੱਖ ਸਦਾ ਮਿੱਠਾ ਬੋਲ ਬੋਲਦੇ ਹਨ।

***ਗੁਰਸਿੱਖੀ ਦਾ ਬੋਲਣਾ ਹੁਇ ਮਿਠਬੋਲਾ ਲਿਖੈ ਨ ਲੇਖੈ॥*** (੨੮/੬)
***ਗੁਰਮੁਖਿ ਮਿੱਠਾ ਬੋਲਣਾ ਜੋ ਬੋਲੇ ਸੋਈ ਜਪੁ ਜਾਪੈ॥*** (੬/੧੮)
***ਪੈਰੀਂ ਪੈ ਪਾ-ਖਾਕੁ ਹੋਇ ਗੁਰਮੁਖਿ ਗੁਰਸਿਖੁ ਆਪੁ ਗਵਾਏ॥***
***ਸਾਧਸੰਗਤਿ ਭਉ ਭਾਉ ਕਰਿ ਸੇਵਕ ਸੇਵਾ ਕਾਰ ਕਮਾਏ॥***
***ਮਿੱਠਾ ਬੋਲਣ ਨਿਵ ਚਲਣੁ ਹੱਥਹੁੰ ਦੇ ਕੇ ਭਲਾ ਮਨਾਏ॥*** (੮/੨੪)
***ਬਲਿਹਾਰੀ ਤਿਨ੍ਹਾਂ ਗੁਰਸਿੱਖਾਂ ਗੁਰਮਤਿ ਬੋਲ ਬੋਲਦੇ ਮਿਠਾ॥*** (੧੨/੧)
***ਮਾਤ ਲੋਕ ਪਾਤਾਲ ਜਿਣ ਸੁਰਗ ਲੋਕ ਵਿਚਿ ਹੋਇ ਅਚਿੱਤਾ॥***
***ਮਿਠਾ ਬੋਲਣੁ ਨਿਵਿ ਚਲਣੁ ਹੱਥਹੁੰ ਦੇ ਕਰਿ ਪਤਿਤ ਪਵਿੱਤਾ॥*** (੨੯/੪)
***ਗੁਰਸਿਖ ਮਨਹੁ ਨ ਵਿਸਰੈ ਚਲਣੁ ਜਾਣ ਜੁਗਤਿ ਮਿਹਮਾਣਾ॥***
***ਗੁਰਸਿਖ ਮਿੱਠਾ ਬੋਲਣਾ ਨਿਵਿ ਚਲਣਾ ਗੁਰਸਿਖ ਪਰਵਾਣਾ॥***
***ਘਾਲਿ ਖਾਇ ਗੁਰਸਿਖ ਮਿਲ ਖਾਣਾ॥*** (੩੨/੧)

ਗੁਰਮਤਿ ਦੇ ਸਾਧਨਾਂ ਦਾ ਵਰਨਣ ਕਰਦੇ ਹੋਏ ਦਸਮੇਸ਼ ਪਿਤਾ ਗੁਰਸਿੱਖ ਨੂੰ ਹੇਠ ਲਿਖਿਆ ਉਪਦੇਸ਼ ਦਿੰਦੇ ਹਨ।

***ਮਧੁਰ ਕਹੈ ਸਭੁ ਕੋ ਤ੍ਰਿਪਤਾਵੈ॥ ਫੀਕਾ ਬੋਲ ਨ ਕਿਸੀ ਦੁਖਾਵੈ॥***

*(ਸ੍ਰੀ ਗੁਰ ਪ੍ਰਤਾਪ ਸੂਰਜ ਰੁਤ ੫ ਅੰਸੂ ੪੬)*

ਹਰਦਿਆਲ ਕਵੀ ਸਾਰੁ ਕਤਾਵਲੀ ਦੇ ਧਿਆਇ ਸਤ ਵਿਚ ਛੰਦ ਨੰ: ੭ ਵਿਚ ਇਉਂ ਲਿਖਦੇ ਹਨ।

***ਜੋ ਮਧੁਰੋ ਸੁਭ ਵਾਕ ਭਨੇ ਸਭ ਮੀਤ ਤਿਸੈ ਜਨ ਕੋ ਨ ਦੁਖਾਹੀ॥***

ਜੋ ਮਨੁੱਖ ਮਿੱਠੇ ਅਤੇ ਚੰਗੇ ਬਚਨ ਉਚਾਰਦਾ ਹੈ ਉਸਦੇ ਸਾਰੇ ਮਿੱਤਰ ਹਨ ਉਸਨੂੰ ਕੋਈ ਦੁੱਖ ਨਹੀਂ ਦੇ ਸਕਦਾ। ਇਸੇ ਤਰ੍ਹਾਂ ਹੀ ਧਿਆਇ ਸਤ ਦੇ ਛੰਦ ਨੰਬਰ ੮ ਵਿਚ ਲਿਖਦੇ ਹਨ।

***ਦੋਹਰਾ : ਪ੍ਰਿਯ ਬਚਨਨ ਕੇ ਬੋਲਤੇ ਹੋ ਪ੍ਰਮੋਦ ਤ੍ਰਿਭੋਨ॥***
***ਤਾਂ ਤੇ ਪ੍ਰਿਯ ਬਾਨੀ ਭਨੋ ਯਾ ਮੈਂ ਕ੍ਰਿਪਣਤਾ ਕੌਣੁ॥***

ਮਿੱਠੇ ਅਤੇ ਪਿਆਰੇ ਬਚਨਾਂ ਦੇ ਬੋਲਣ ਤੋਂ ਤ੍ਰੈ ਲੋਕ ਵਿਚ ਖੁਸ਼ੀ ਹੁੰਦੀ ਹੈ ਤਾਂ ਤੇ ਮਿਠੀ ਬਾਣੀ ਬੋਲਣੀ ਚਾਹੀਦੀ ਹੈ। ਏਸ ਵਿਚ ਕੀ ਸੂਮਤਾਈ ਹੈ।

ਜਿਸ ਤਰ੍ਹਾਂ ਪਿੱਤਲ ਅਤੇ ਸੋਨੇ ਦਾ ਰੰਗ ਇਕੋ ਜਿਹਾ ਹੁੰਦਾ ਹੈ। ਦੋਹਾਂ ਵਿਚੋਂ ਕੌਣ ਮਹਾਨ ਹੈ ਇਸ ਗੱਲ ਨੂੰ ਪਾਰਖੂ ਦੱਸਦਾ ਹੈ ਇਸੇ ਤਰ੍ਹਾਂ ਕੋਇਲ ਅਤੇ ਕਾਂ ਦਾ ਰੰਗ ਕਾਲਾ ਹੁੰਦਾ ਹੈ ਦੋਹਾਂ ਵਿਚੋਂ ਸਰੇਸ਼ਟ ਕੌਣ ਹੈ ਉਹਨਾਂ ਦੇ ਬੋਲਣ ਤੋਂ ਪਤਾ ਲੱਗ ਜਾਂਦਾ ਹੈ। ਭਾਈ ਸਾਹਿਬ ਭਾਈ ਸਾਹਿਬ ਗੁਰਦਾਸ ਜੀ ਨੇ ਇਸ ਤਰ੍ਹਾਂ ਵਰਨਣ ਕੀਤਾ ਹੈ—

***ਜੈਸੇ ਚੂਨੋ ਖਾਂਡ ਸ੍ਵੇਤ ਏਕ ਸੇ ਦਿਖਾਈ ਦੇਤ,***
***ਪਾਈਐ ਤਉ ਸ੍ਵਾਦ ਰਸ ਰਸਨਾ ਕੈ ਚਾਖੀਐ॥***
***ਜੈਸੇ ਪੀਤ ਬਰਨ ਹੀ ਹੇਮ ਅਰੁ ਪੀਤਰੁ ਹੋਇ,***
***ਜਾਨੀਐ ਮਹਤ ਪਾਰਖ ਅਗਰ ਰਾਖੀਐ॥***
***ਜੈਸੇ ਕਊਆ ਕੋਕਿਲਾ ਹੈ ਦੋਨੋਂ ਖਗ ਸਿਆਮ,***
***ਤਨ ਬੂਝੀਐ ਅਸ਼ੁਭ ਸ਼ੁਭ ਸ਼ਬਦ ਸੁ ਭਾਖੀਐ॥***

*(ਭਾਈ ਗੁਰਦਾਸ ਕਬਿੱਤ ਨੰ: ੫੯੬)*

ਜਿਸ ਤਰ੍ਹਾਂ ਤੀਰ ਜਿੰਨਾ ਚਿਰ ਧਨੁੱਖ ਦੇ ਸਹਿਤ (ਭਾਵ ਧਨੁੱਖ ਵਿਚ ਹੁੰਦਾ ਹੈ) ਤਦ ਤਕ ਆਪਣੇ ਵੱਸ ਵਿਚ ਹੈ ਛੁੱਟ ਜਾਣ ਮਗਰੋਂ ਫਿਰ ਯਤਨ ਨਾਲ ਵੀ ਹੱਥ ਨਹੀਂ ਆਉਂਦਾ॥

***ਜੈਸੇ ਬਾਨ ਧਨੁਖ ਸਹਿਤ ਹੁਇ ਨਿਜ ਬਸੁ,***
***ਛੂਟਤਿ ਨ ਆਵੈ ਫੁਨਿ ਜਤਨ ਸੈ ਹਾਥ ਜੀ॥***

ਜਿਸ ਤਰ੍ਹਾਂ ਸ਼ੇਰ ਪਿੰਜਰੇ ਵਿਚ ਕਾਬੂ ਰਹਿੰਦਾ ਹੈ ਪਰ ਖੁਲ੍ਹ ਜਾਏ ਤਾਂ ਫਿਰ ਕਾਬੂ ਨਹੀਂ ਆਉਂਦਾ ਅਤੇ ਇਕ ਵੇਰੀ ਬੇਵਸਾ ਹੋਇਆ ਫੇਰ ਕਦੇ ਭੀ ਸਾਥ ਨਹੀਂ ਵਸਦਾ।

***ਜੈਸੇ ਬਾਘ ਬੰਦਸਾਲਾ ਬਿਖੈ ਬਾਂਧਿਓ ਰਹੈ ਪੁਨਿ,***
***ਖੁਲੈ ਤਉ ਨ ਆਵੈ ਬਸਿ ਬਸਹਿ ਨ ਸਾਥ ਜੀ॥***

ਜਿਸ ਤਰ੍ਹਾਂ ਘਰ ਦੇ ਵਿਚ ਦੀਵਾ ਜਗਦਾ ਹੋਇਆ ਜਾਣਿਆ ਨਹੀਂ ਜਾਂਦਾ ਪਰ ਜੇ ਦੀਵੇ ਤੋਂ ਅੱਗ ਲੱਗ ਜਾਵੇ ਤਾਂ ਦਾਵਾਨਲ ਹੋ ਜਾਂਦੀ ਹੈ, ਹੇ ਸੁਆਮੀ ਜੀ ਫਿਰ ਲੁਕਾਇਆਂ ਭੀ ਲੁਕਦੀ ਨਹੀਂ।

***ਜੈਸੇ ਦੀਪ ਦਿਪਤ ਨ ਜਾਨੀਐ ਭਵਨ ਬਿਖੈ,***
***ਦਾਵਾਨਲ ਭਏ ਨ ਦੁਰਾਏ ਦੁਰੈ ਨਾਥ ਜੀ॥***

ਇਸੇ ਤਰ੍ਹਾਂ ਹੀ ਮੂੰਹ ਵਿਚ ਵੱਸਦੀ ਹੋਈ ਬਾਣੀ ਨੂੰ ਕੋਈ ਨਹੀਂ ਜਾਣਦਾ ਜੇ ਬੋਲੀਏ ਤਾਂ ਫਿਰ ਉਹ ਵਾਪਸ ਨਹੀਂ ਆਉਂਦੀ ਇਸ ਲਈ ਵਿਚਾਰ ਕੇ ਬੋਲਣਾ ਚਾਹੀਦਾ ਹੈ ਅਤੇ ਗੁਰਮਤਿ ਦੇ ਗੁਣਾਂ ਦੀ ਗਾਥਾ ਵੀਚਾਰ ਰੂਪ ਕਥਾ ਕਰਨੀ ਚਾਹੀਦੀ ਹੈ ਭਾਵ ਸਮਝੇ ਸੋਚੇ ਤੋਂ ਬਿਨਾ ਕਈ ਗੱਲ ਮੂੰਹੋਂ ਨਾਂ ਕੱਢੋ ਕਿਉਂਕਿ ਮੂੰਹ ਵਿਚਲੀ ਗੱਲ ਤੁਹਾਡੀ ਹੈ। ਪੰਜਾਬੀ ਕਹਾਵਤ ਹੈ ਤੂੰ ਮੈਨੂੰ ਮੂੰਹੋ ਕੱਢ ਮੈਂ ਤੈਨੂੰ ਸ਼ਹਿਰੋਂ ਕੱਢਾਂਗੀ। ਇਸ ਲਈ ਮੂੰਹੋਂ ਕੱਢੀ ਗੱਲ ਆਪਣੀ ਨਹੀਂ ਹੈ ਸਗੋਂ ਆਪਣੀ ਦੁਸ਼ਮਣ ਹੋ ਜਾਂਦੀ ਹੈ।

*ਤੈਸੇ ਮੁਖ ਮਧ ਬਾਣੀ ਬਸਤ ਨ ਕੋਊ ਲਖੈ ਬੋਲੀਐ ਬੀਚਾਰ ਗੁਰਮਤਿ ਗੁਨ ਗਾਥ ਜੀ॥*

*(ਕਬਿੱਤ ਨੰ: ੬੩੦)*

*ਜੈਸੇ ਦਰਪਨ ਸੂਧੋ ਮੁਖ ਦੇਖੀਅਤ, ਉਲਟ ਕੇ ਦੇਖੈ ਮੁਖ ਦੇਖੀਐ ਭਇਆਨ ਸੋ॥*

ਜਿਸ ਤਰ੍ਹਾਂ ਸਿਧੇ ਸ਼ੀਸ਼ੇ ਵਿਚ ਮੂੰਹ ਵੇਖੀਏ ਤਾਂ ਸਾਫ ਦਿਸਦਾ ਹੈ ਪਰ ਜੇਕਰ ਉਲਟਾ ਕਰਕੇ ਦੇਖੀਏ ਤਾਂ ਮੂੰਹ ਡਰਾਉਣਾ ਜਿਹਾ ਦਿਸਦਾ ਹੈ।

*ਮਧੁਰ ਬਚਨ ਤਾਹੀ ਰਸਨਾ ਸੈ ਪਿਆਰੋ ਲਾਗੈ,*
*ਕੌਰਕ ਬਚਨ ਸੁਨਿ ਲਾਗੈ ਉਰਿ ਬਾਨ ਸੋ॥*

(ਕਬਿੱਤ ਨੰ: ੬੪੪)

ਜਿਵੇਂ ਜੀਭ ਤੋਂ ਮਿੱਠਾ ਬਚਨ ਨਿਕਲਿਆ ਪਿਆਰਾ ਲੱਗਦਾ ਹੈ, (ਪਰ) ਉਸੇ ਹੀ ਜੀਭ ਤੋਂ ਕੌੜਾ ਬਚਨ ਸੁਣ ਕੇ ਛਾਤੀ ਵਿਚ ਤੀਰ ਵੱਜਣ ਵਾਂਗੂੰ ਲੱਗਦਾ ਹੈ।

ਪ੍ਰੇਮ ਦਾ ਬੋਲਿਆ ਹੋਇਆ ਇਕ ਬੋਲ ਦੇ ਬਰਾਬਰ ਕੋਈ ਵੀ ਹੋਰ ਬੋਲ ਪੁੱਜ ਨਹੀਂ ਸਕਦਾ।

*ਪ੍ਰੇਮ ਰੰਗ ਸਮਸਰਿ ਪੁਜਸਿ ਨ ਕੋਊ ਰੰਗ,*
*ਪ੍ਰੇਮ ਰਸ ਪੁਜਸਿ ਨ ਅਨਰਸ ਸਮਾਨਿ ਕੈ॥*
*ਪ੍ਰੇਮ ਗੰਧ ਪੁਜਸਿ ਨ ਆਨ ਕੋਊਐ ਸੁਗੰਧ,*
*ਪ੍ਰੇਮ ਪ੍ਰਭੁਤਾ ਪੁਜਸਿ ਪ੍ਰਭੁਤਾ ਨ ਆਨਕੈ॥*
*ਪ੍ਰੇਮ ਤੋਲੁ ਤੁਲਿ ਨ ਪੁਜਸਿ ਤੋਲੁ ਤੁਲਾਧਾਰ,*
*ਮੋਲ ਪ੍ਰੇਮ ਪੁਜਸਿ ਨ ਸਰਬ ਨਿਧਾਨ ਕੈ॥*
*ਏਕ ਬੋਲ ਪ੍ਰੇਮ ਕੈ ਪੁਜਸਿ ਨਹੀਂ ਬੋਲ ਕੋਊ,*
*ਗਿਆਨ ਉਨਮਾਨ ਅਸ ਥਕਤ ਕੋਟਾਨਿ ਕੈ॥*

(ਕਬਿੱਤ ਨੰ: ੧੭੦)

ਭਾਵ : ਪ੍ਰੇਮ ਦੇ ਰੰਗ ਬਰਾਬਰ ਕੋਈ ਵੀ ਰੰਗ ਨਹੀਂ ਪੁੱਜਦਾ ਤੇ ਪ੍ਰੇਮ 'ਦੇ ਰਸ ਸਮਾਨ ਹੋਰ ਕੋਈ ਵੀ ਰਸ ਨਹੀਂ ਪੁੱਜ ਸਕਦਾ ਹੈ।

ਪ੍ਰੇਮ ਦੀ ਵਾਸਨਾ ਦੇ ਬਰਾਬਰ ਕੋਈ ਵੀ ਸੁਗੰਧ ਨਹੀਂ ਪੁੱਜਦੀ ਤੇ ਪ੍ਰੇਮ ਦੀ ਵਡਿਆਈ ਦੇ ਬਰਾਬਰ ਹੋਰ ਕੋਈ ਪ੍ਰਭਤਾ ਨਹੀਂ ਪੁੱਜਦੀ ਹੈ।

ਪ੍ਰੇਮ ਦੇ ਤੋਲ ਦੇ ਬਰਾਬਰ ਕੋਈ ਵੱਟਾ ਤੇ ਤੱਕੜੀ ਨਹੀਂ ਪੁੱਜ ਸਕਦੀ ਅਤੇ ਪ੍ਰੇਮ ਦੇ ਮੁੱਲ ਬਰਾਬਰ ਸਾਡੇ ਖਜ਼ਾਨੇ ਨਹੀਂ ਪੁੱਜਦੇ ਹਨ।

ਪ੍ਰੇਮ ਦੇ ਇਕ ਬੋਲ ਸਮਾਨ ਕੋਈ ਵੀ ਬੋਲ ਨਹੀਂ ਪੁੱਜਦਾ ਹੈ, ਕਰੋੜਾਂ ਹੀ ਗਿਆਨ ਤੇ ਕਰੋੜਾਂ ਹੀ ਵਿਚਾਰ ਥਕਤ ਹੋ ਗਏ ਹਨ।



# ਮਾਨਸ ਜਨਮੁ ਦੁਲੰਭੁ ਹੈ

## ਮਨੁੱਖਾ-ਜਨਮ

ਵਾਹਿਗੁਰੂ ਜੀ ਨੇ ਸ੍ਰਿਸ਼ਟੀ ਸਾਜਣ ਸਮੇਂ: -

***'ਲਖ ਚਉਰਾਸੀਹ ਜੋਨਿ ਸਬਾਈ' ॥ 'ਮਾਣਸ ਕਉ ਪ੍ਰਭਿ ਦੀਈ ਵਡਿਆਈ' ॥***

*(ਮਾਰੂ ਮ: ੫,ਪੰਨਾ ੧੦੭੫)*

ਮਨੁੱਖ ਨੂੰ ਸਾਰੀਆਂ ਜੂਨਾਂ ਵਿਚੋਂ ਵਡਿਆਈ ਬਖਸ਼ੀ ਤੇ ਇਸ ਨੂੰ ਸੰਬੋਧਨ ਕਰਕੇ ਆਖਿਆ ਕਿ ਹੇ ਮਨੁੱਖ।

***ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥***

*(ਆਸਾ ਮਹਲਾ ੫, ਪੰਨਾ ੩੭੪)*

ਹੋਰ ਸਾਰੀਆਂ ਜੋਨੀਆਂ ਤੇਰਾ ਪਾਣੀ ਭਰਨ ਵਾਲੀਆਂ ਗ਼ੁਲਾਮ ਤੇ ਨੌਕਰ ਹਨ ਇਸ ਸ੍ਰਿਸ਼ਟੀ ਅੰਦਰ ਸਾਰੀਆਂ ਜੂਨਾਂ ਉੱਪਰ ਤੇਰੀ ਸਰਦਾਰੀ ਕਾਇਮ ਕੀਤੀ ਹੈ। ਇਹ ਇਸ ਲਈ ਹੈ ਕਿ ਬਾਕੀ ਜੂਨਾਂ ਤਾਂ ਬਾਰ ਬਾਰ ਮਿਲ ਸਕਦੀਆਂ ਹਨ ਪਰ ਮਨੁੱਖਾ ਜਨਮ ਬੜਾ ਹੀ ਦੁਰਲੱਭ ਹੈ। ਬਾਰ ਬਾਰ ਨਹੀਂ ਮਿਲ ਸਕਦਾ।

ਕਬੀਰ ਜੀ ਦਾ ਫੁਰਮਾਣ ਹੈ:-

***ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥***
***ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥***

*(ਸਲੋਕ ਕਬੀਰ ਨੰ: ੩੦ ਪੰਨਾ ੧੩੬੬)*

ਇਸ ਮਨੁੱਖਾ ਜਨਮ ਵਿਚ ਆਉਣ ਤੋਂ ਪਹਿਲਾਂ ਕਈ ਜਨਮਾਂ ਵਿਚ ਦੀ ਲੰਘ ਕੇ ਚਿਰੰਕਾਲ ਬਾਅਦ ਇਸ ਜਨਮ ਦੀ ਪ੍ਰਾਪਤੀ ਹੁੰਦੀ ਹੈ ਜਿਵੇਂ ਕਿ ਪੰਚਮ ਪਾਤਸ਼ਾਹ ਜੀ ਦਾ ਫੁਰਮਾਣ ਹੈ।

***ਕਈ ਜਨਮ ਭਏ ਕੀਟ ਪਤੰਗਾ॥ ਕਈ ਜਨਮ ਗਜ ਮੀਨ ਕੁਰੰਗਾ॥***
***ਕਈ ਜਨਮ ਪੰਖੀ ਸਰਪ ਹੋਇਓ॥ ਕਈ ਜਨਮ ਹੈਵਰ ਬ੍ਰਿਖ ਜੋਇਓ॥***
***ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ॥***

*(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੭੬)*

ਕਈਆਂ ਜਨਮਾਂ ਵਿਚ ਕੀੜੇ, ਪਤੰਗੇ, ਪੰਛੀ, ਮੱਛੀ, ਹਰਨ, ਸਰਪ, ਘੋੜੇ ਤੇ ਬੈਲ ਬਣਨ ਤੋਂ ਬਾਅਦ ਹੀ ਇਹ ਦੇਹੀ ਪ੍ਰਾਪਤੀ ਹੁੰਦੀ ਹੈ।

ਇਹ ਵਾਹਿਗੁਰੂ ਦੇ ਮਿਲਣ ਦੀ ਵਾਰੀ ਮਿਲੀ ਹੋਈ ਹੈ:-

ਭਾਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥ (ਰਹਰਾਸਿ)

ਮੁੱਖ ਮਨੋਰਥ ਮਨੁੱਖਾ ਜਨਮ ਦਾ ਵਾਹਿਗੁਰੂ ਪ੍ਰਾਪਤੀ ਹੀ ਹੈ। ਇਸ ਜਨਮ ਨੂੰ ਅਮੋਲਕ ਇਸੇ ਲਈ ਕਿਹਾ ਹੈ ਕਿ ਇਸੇ ਜਨਮ ਵਿਚ ਵਾਹਿਗੁਰੂ ਪ੍ਰਾਪਤੀ ਹੋ ਸਕਦੀ ਹੈ ਹੋਰ ਕਿਸੇ ਜਨਮ ਵਿਚ ਨਹੀਂ, ਤਾਹੀਓਂ ਤਾਂ ਹਜ਼ੂਰ ਨੇ ਕਿਹਾ ਹੈ-

ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ॥
ਅਤੇ (ਪੰਨਾ੨੧੯)

ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇ ਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥
(ਗਉੜੀ ਮਹਲਾ ੧, ਪੰਨਾ ੧੫੬ )

ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ॥
ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ॥ ੩॥
(ਸਿਰੀਰਾਗੁ ਮਹਲਾ ੧, ਪੰਨਾ ੨੨)

ਇਹ ਮਨੁੱਖਾ ਜਨਮ ਵਾਹਿਗੁਰੂ ਰੂਪ ਮਹੱਲ ਤੇ ਚੜ੍ਹਨ ਲਈ ਪਉੜੀ ਹੈ। ਜੋ ਇਸ ਪਉੜੀ ਦੇ ਸਿੱਖਰ ਤੋਂ ਡਿੱਗ ਪੈਂਦਾ ਹੈ। ਉਹ ਮੁੜ ਮੁੜ ਜੂਨਾਂ ਦੇ ਵਿਚ ਆਉਂਦਾ ਜਾਂਦਾ ਤੇ ਦੁਖ ਪਾਉਂਦਾ ਰਹਿੰਦਾ ਹੈ।

ਇਸੁ ਪਉੜੀ ਤੇ ਜੋ ਨਰ ਚੂਕੈ ਸੋ ਆਇ ਜਾਇ ਦੁਖੁ ਪਾਇਦਾ॥ ੨॥
(ਮਾਰੂ ਸੋਲਹੇ ਮਹਲਾ ੫, ਪੰਨਾ ੧੦੭੫)

ਕਈ ਲੋਕ ਇਸ ਮਨੁੱਖਾ ਦੇਹ ਨੂੰ ਦੁੱਖੀ ਕਰਦੇ ਹਨ। ਭੁਖੇ ਨੰਗੇ ਰਹਿੰਦੇ ਹਨ, ਸਿਰ 'ਚ ਸੁਆਹ ਪਾਉਂਦੇ ਹਨ। ਮਲ ਮੂਤਰ ਖਾਂਦੇ ਪੀਂਦੇ ਮੜੀ ਮਸਾਣੀ ਵਸਦੇ ਹਨ। ਜਿਵੇਂ ਹਜ਼ੂਰ ਦਾ ਮਹਾਂਵਾਕ ਹੈ।

ਬਹੁ ਭੇਖ ਕੀਆ ਦੇਹੀ ਦੁਖੁ ਦੀਆ॥ ਸਹੁ ਵੇ ਜੀਆ ਅਪਣਾ ਕੀਆ॥
ਅੰਨੁ ਨ ਖਾਇਆ ਸਾਦੁ ਗਵਾਇਆ॥ ਬਹੁ ਦੁਖੁ ਪਾਇਆ ਦੂਜਾ ਭਾਇਆ॥
ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥ ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ ॥
ਪਗ ਉਪੇਤਾਣਾ॥ ਅਪਣਾ ਕੀਆ ਕਮਾਣਾ॥ ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥
ਰਹੈ ਬੇਬਾਣੀ ਮੜੀ ਮਸਾਣੀ ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥
(ਆਸਾ ਦੀ ਵਾਰ, ਪੰਨਾ ੪੬੭)

ਕਰਤਾਰ ਦੀ ਦਿੱਤੀ ਹੋਈ ਅਮੋਲਕ ਦੇਹ ਨੂੰ ਇਸ ਦੀ ਦੁਰਦਸ਼ਾ ਕਰਕੇ ਪਸ਼ੂ ਜਾਂ ਮੁਰਦਾ ਜੇਹੀ ਸ਼ਕਲ ਬਣਾ ਦੇਂਦੇ ਹਨ ਉਹ ਫੇਰ ਕਦੇ ਮਨੁੱਖਾਂ ਦੇਹ ਪਾਉਣ ਦੇ ਅਧਿਕਾਰੀ ਨਹੀਂ ਰਹਿੰਦੇ। ਇਸ ਦੇਹ ਦੀ ਪਾਲਣਾ ਕਰਕੇ ਜਿਸ ਤੋਂ ਦਿਲ ਦਿਮਾਗ ਆਦਿਕ ਅੰਗ ਯਥਾ ਯੋਗ ਆਪਣੇ ਵਿਹਾਰ ਕਰਦੇ ਰਹਿਣ ਪ੍ਰਭੂ ਦਾ ਸਿਮਰਨ ਕਰਨਾ ਹੀ ਉੱਤਮ ਕਰਮ ਹੈ:-

***ਘਟਿ ਵਸਹਿ ਚਰਣਾਰਬਿੰਦ ਰਸਨਾ ਜਪੈ ਗੁਪਾਲ॥***
***ਨਾਨਕ ਸੋ ਪ੍ਰਭੁ ਸਿਮਰੀਐ ਤਿਸੁ ਦੇਹੀ ਕਉ ਪਾਲਿ॥ ੨॥***

*(ਬਿਹਾਗੜੇ ਕੀ ਵਾਰ ਮ: ੫, ਪੰਨਾ ੫੫੪)*

ਬਹੁਤ ਜਨਮ ਭਰਮਦਿਆਂ ਤੂੰ ਹਾਰ ਗਿਆ ਹੈਂ ਟਿਕਾ ਵਾਲੀ ਮਤਿ ਨਹੀਂ ਪਾਈ। ਮਨੁੱਖਾ ਦੇਹ ਪਾ ਕੇ ਵਾਹਿਗੁਰੂ ਦਾ ਭਜਨ ਕਰ ਇਉਂ ਅੱਟਲ ਪਦ ਵੀ ਪਾ ਲਵੇਂਗਾ, ਜੂਨਾਂ ਤੋਂ ਛੁਟਕਾਰਾ ਹੋ ਜਾਇਗਾ ਸਦਾ ਅਟੱਲ ਸਰੂਪ 'ਚ ਸਮਾਂ ਜਾਵੇਂਗਾ ਤੈਨੂੰ ਅਸਾਂ ਇਹ ਠੀਕ ਗੱਲ ਦੱਸ ਦਿੱਤੀ ਹੈ ਅੱਗੇ ਅਮਲ ਕਰਨਾ ਤੇਰਾ ਕੰਮ ਹੈ।

***ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥***
***ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥***

*(ਸੋਰਠਿ ਮ:੯, ਪੰਨਾ ੬੩੨)*

ਜੀਵਨ ਦੀ ਸਫ਼ਲਤਾ ਲਈ ਆਪਣੇ ਸਰੀਰ ਨੂੰ ਸੰਬੋਧਨ ਕਰਕੇ ਇਉਂ ਕਹਿਣਾ ਚਾਹੀਦਾ ਹੈ:-

***ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ ਕਿਆ ਤੁਧੁ ਕਰਮ ਕਮਾਇਆ॥***
***ਕਿ ਕਰਮ ਕਮਾਇਆ ਤੁਧੁ ਸਰੀਰਾ, ਜਾ ਤੂ ਜਗ ਮਹਿ ਆਇਆ॥***
***ਜਿਨਿ ਹਰਿ ਤੇਰਾ ਰਚਨੁ ਰਚਿਆ, ਸੋ ਹਰਿ ਮਨਿ ਨ ਵਸਾਇਆ॥***

*(ਰਾਮਕਲੀ ਮਹਲਾ ੩ ਅਨੰਦੁ, ਪੰਨਾ ੯੨੨)*

ਜੋ ਪੁਰਸ਼ ਬਿਬੇਕ ਬੁਧੀ ਤੋਂ ਰਹਿਤ ਸ੍ਵੈ ਸਤਿਕਾਰ ਹੀਣ ਉਪਕਾਰ ਦੇ ਤਿਆਗੀ ਕਰਤਾਰ ਤੋਂ ਬੇਮੁਖ ਲੋਕ ਹਨ ਉਹਨਾਂ ਦੀ ਪਸ਼ੂ ਸੰਗਯ ਹੈ।

ਉਹ ਮਨੁੱਖ ਪਸ਼ੂਆਂ ਤੁਲ ਹਨ।

***ਨਿੰਦ੍ਰਾ ਭੋਜਨ ਭੋਗ ਭੈ, ਇਹ ਪਸ਼ੂ ਪੁਰਖ ਸਮਾਨ।***
***ਨਿਜ ਗਿਆਨ ਨਿਜ ਅਧਿਕਤਾ, ਗਿਆਨ ਬਿਨਾ ਪਸੁ ਜਾਨ।***

ਜਿਸ ਦਾ ਭਾਵ ਇਹ ਹੈ ਕਿ ਸੌਣਾ, ਖਾਣਾ, ਕਾਮ ਭੋਗ ਅਤੇ ਭੈ ਦੇਣਾ ਤੇ ਭੈ ਮੰਨਣਾ ਇਹ ਸੁਭਾਵ ਪਸ਼ੂਆਂ ਤੇ ਮਨੁੱਖਾਂ ਵਿਚ ਇਕੋ ਜਿਹੇ ਹਨ। ਮਨੁੱਖ ਵਿਚ ਵਾਧਾ ਸਿਰਫ ਇਹੋ ਹੀ ਹੈ ਕਿ ਇਸ ਨੂੰ ਆਪਣੇ ਆਪ ਦਾ ਗਿਆਨ ਹੋ ਸਕਦਾ ਹੈ ਜੋ ਇਸ ਦਾ

ਆਪਣਾ ਹੀ ਨਿਜ-ਸਰੂਪ ਵਾਹਿਗੁਰੂ ਹੈ। ਜੋ ਇਸ ਨੂੰ ਆਪਣਾ ਆਪ ਸਰੂਪ ਬ੍ਰਹਮ ਦਾ ਗਿਆਨ ਨਹੀਂ ਹੋਇਆ ਤਾਂ ਇਸ ਨੂੰ ਪਸ਼ੂ ਹੀ ਜਾਣ ਲਉ। ਹਜ਼ੂਰ ਦਾ ਵੀ ਇਹੋ ਹੀ ਫ਼ੁਰਮਾਣ ਹੈ:-

**ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥**

*(ਗਉੜੀ ਬਾਵਨ ਅਖਰੀ ਮਹਲਾ ੫, ਪੰਨਾ ੨੫੧)*

**ਬਿਨੁ ਸੰਗਤੀ ਸਭਿ ਐਸੇ ਰਹਹਿ ਜੈਸੇ ਪਸੁ ਢੋਰ॥**
**ਜਿਨ੍ਹਿ ਕੀਤੇ ਤਿਸੈ ਨ ਜਾਣਨ੍ਹੀ ਬਿਨੁ ਨਾਵੈ ਸਭਿ ਚੋਰ॥**

*(ਆਸਾ ਮਹਲਾ ੩, ਪੰਨਾ ੪੨੭)*

**ਜਿਨਾ ਸਤਿਗੁਰੁ ਪੁਰਖੁ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥**
**ਓਇ ਮਾਣਸ ਜੂਨਿ ਨ ਆਖੀਅਨਿ ਪਸੂ ਢੋਰ ਗਾਵਾਰ॥**

*(ਸਲੋਕ ਮਹਲਾ ੩,ਪੰਨਾ ੧੪੧੮ )*

ਜ਼ਾਤ ਤਾਂ ਇਸ ਦੀ ਮਨੁੱਖ ਹੈ, ਪਰ ਕਰਤੂਤ ਪਸ਼ੂਆਂ ਵਰਗੀ ਹੈ।

ਲੋਕ ਦਿਖਾਵਾ ਤੇ ਪਖੰਡ ਕਰਮ ਕਰਦਾ ਹੈ। ਅੰਦਰ ਕੁਝ ਹੋਰ ਹੈ ਤੇ ਬਾਹਰ ਕੁਝ ਹੋਰ ਹੈ। ਗੁਰੂ ਜੀ ਸੁਖਮਨੀ ਸਾਹਿਬ ਵਿਚ ਫੁਰਮਾਉਂਦੇ ਹਨ—

**ਕਰਤੂਤਿ ਪਸੂ ਕੀ ਮਾਨਸ ਜਾਤਿ॥ ਲੋਕ ਪਚਾਰਾ ਕਰੈ ਦਿਨੁ ਰਾਤਿ॥**
**ਬਾਹਰਿ ਭੇਖ ਅੰਤਰਿ ਮਲੁ ਮਾਇਆ॥ ਛਪਸਿ ਨਾਹਿ ਕਛੁ ਕਰੈ ਛਪਾਇਆ॥**
**ਬਾਹਰਿ ਗਿਆਨ ਧਿਆਨ ਇਸਨਾਨ॥ ਅੰਤਰਿ ਬਿਆਪੈ ਲੋਭੁ ਸੁਆਨੁ॥**
**ਅੰਤਰਿ ਅਗਨਿ ਬਾਹਰਿ ਤਨੁ ਸੁਆਹ॥ ਗਲਿ ਪਾਥਰ ਕੈਸੇ ਤਰੈ ਅਥਾਹ॥**

*(ਗਉੜੀ ਸੁਖਮਨੀ ਮਹਲਾ ੫, ਪੰਨਾ ੨੬੭)*

ਗੁਰੂ ਨਾਨਕ ਸਾਹਿਬ ਜੀ ਵੀ ਇਹੋ ਆਖਦੇ ਹਨ ਕਿ :-

**ਮੂਲੁ ਨ ਬੂਝਹਿ ਆਪਣਾ ਸੇ ਪਸੂਆ ਸੇ ਢੋਰ ਜੀਉ॥੩॥**

*(ਸੂਹੀ ਮਹਲਾ ੧, ਪੰਨਾ ੭੫੧)*

ਅਸਲ ਵਿਚ ਇਹ ਅੰਦਰਹੁ ਤਾਂ ਪਾਪਾਂ ਨਾਲ ਕਾਲੇ ਪਸ਼ੂ ਹੀ ਹਨ ਪਰ ਉਪਰੋਂ ਮਨੁੱਖ ਦੇ ਚੰਮ ਨਾਲ ਲਪੇਟੇ ਹੋਏ ਭਾਵ ਢਕੇ ਹੋਏ ਹਨ।

**ਮਨਮੁਖ ਵਿਣੁ ਨਾਵੈ ਕੂੜਿਆਰ ਫਿਰਹਿ ਬੇਤਾਲਿਆ॥**
**ਪਸੂ ਮਾਣਸ ਚੰਮਿ ਪਲੇਟੇ ਅੰਦਰਹੁ ਕਾਲਿਆ॥**

*(ਪੰਨਾ ੧੨੮੪)*

ਭਾਈ ਗੁਰਦਾਸ ਜੀ ਪਸ਼ੂ ਤੇ ਮਨੁੱਖ ਦਾ ਅੰਤਰ ਦਸਦੇ ਹਨ ਪਰ ਅੰਤਲੀ ਤੁਕ 'ਚ ਕਹਿੰਦੇ ਹਨ ਕਿ ਜੇ ਇਸ ਮਨੁੱਖ ਵਿਚ ਮਨੁੱਖਤਾ ਵਾਲੇ ਦਸੇ ਗੁਣ ਹਨ ਤਾਂ ਠੀਕ ਇਹ

ਮਨੁੱਖ ਹੈ ਜੇ ਉਹ ਮਨੁੱਖਤਾ ਵਾਲੇ ਗੁਣਾਂ ਤੋਂ ਹੀਣ ਹੈ ਤਾਂ ਇਹ ਵੀ ਪਸ਼ੂ ਜਾਂ ਪ੍ਰੇਤ ਦੋਹਾਂ ਚੋਂ ਇਕ ਤਾਂ ਜ਼ਰੂਰੀ ਹੀ ਹੈ:-

ਕਬਿਤ ਭਾਈ ਗੁਰਦਾਸ

*ਪਸੂਆ ਮਨੁੱਖ ਦੇਹ ਅੰਤਰਿ ਅੰਤਰੁ ਇਹੈ,*
*ਸਬਦ ਸੁਰਤਿ ਕੋ ਬਿਬੇਕ ਅਬਿਬੇਕ ਹੈ॥*
*ਪਸੁ ਹਰਿਆਉ ਕਹਿਓ ਸੁਨਯੋ ਅਨ ਸੁਨਯੋ ਕਰੈ,*
*ਮਾਨਸ ਜਨਮ ਉਪਦੇਸ਼ ਰਿਦੈ ਟੇਕ ਹੇ॥*
*ਪਸੂਆ ਸਬਦ ਬਿਹੀਨ ਜਿਹਬਾ ਨ ਬੋਲਿ ਸਕੈ,*
*ਮਾਨਸ ਜਨਮ ਬੋਲੈ ਬਚਨ ਅਨੇਕ ਹੈ॥*
*ਸਬਦ ਸੁਰਤਿ ਸੁਨਿ ਸਮਝਿ ਬੋਲੈ ਬਿਬੇਕੀ,*
*ਨਾਤਰੁ ਅਚੇਤ ਪਸੁ ਪ੍ਰੇਤ ਹੂੰ ਮੈਂ ਏਕ ਹੈ॥ ੨੦੦॥*

ਪਸੂ ਮਨੁੱਖ ਤੋਂ ਚੰਗੇ ਹਨ।

*ਪਸੂ ਮਿਲਹਿ ਚੰਗਿਆਈਆ ਖੜੁ ਖਾਵਹਿ ਅੰਮ੍ਰਿਤੁ ਦੇਹਿ॥*
*ਨਾਮ ਵਿਹੂਣੇ ਆਦਮੀ ਧ੍ਰਿਗੁ ਜੀਵਣ ਕਰਮ ਕਰੇਹਿ॥੩॥*

(ਗੂਜਰੀ ਮਹਲਾ ੧, ਪੰਨਾ ੪੮੯)

ਤੁਸੀਂ ਪਸ਼ੂਆਂ ਨੂੰ ਤਕੋ ਉਹਨਾਂ ਤੋਂ ਤੁਹਾਨੂੰ ਚੰਗਿਆਈਆਂ ਮਿਲਣਗੀਆਂ ਜਿਵੇਂ ਮੱਝਾਂ ਗਾਈਆਂ ਪਸ਼ੂ ਹਨ ਉਹ ਘਾਹ ਜਾਂ ਖਲ ਆਦਿ ਖਾ ਕੇ ਅੰਮ੍ਰਿਤ ਵਰਗਾ ਦੁੱਧ ਮੱਖਣ ਤੇ ਘਿਉ ਦੇਂਦੀਆਂ ਹਨ ਪਰ ਜੋ ਨਾਮ ਤੋਂ ਵਿਹੂਣੇ ਬੰਦੇ ਹਨ ਉਹ ਅਜਿਹੇ ਕਰਮ ਕਰਦੇ ਹਨ ਜਿਨ੍ਹਾਂ ਸਦਕਾ ਉਹਨਾਂ ਦਾ ਜੀਵਨ ਹੀ ਧ੍ਰਿਕਾਰ ਯੋਗ ਹੋ ਜਾਂਦਾ ਹੈ।

ਸਿਰਜਨਹਾਰ ਵਾਹਿਗੁਰੂ ਨੂੰ ਨਾ ਬੁਝਣ ਵਾਲੀ ਦੇਹ ਤਾਂ ਪਸ਼ੂਆਂ ਪ੍ਰੇਤਾਂ ਤੇ ਮੁਗਧਾਂ ਤੋਂ ਵੀ ਬੁਰੀ ਹੈਂ ਜਿਵੇਂ ਕਿ ਹੁਕਮ ਹੈ :-

*ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥*
*ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥ ੩॥*

(ਰਾਮਕਲੀ ਮਹਲਾ ੫, ਪੰਨਾ ੮੯੦)

ਜੋ ਮਨੁੱਖ ਹੋ ਕੇ ਵਾਹਿਗੁਰੂ ਦਾ ਜੱਸ ਨਹੀਂ ਸੁਣਦਾ ਉਹ ਪਸ਼ੂਆਂ ਪੰਛੀਆਂ ਤੇ ਤ੍ਰਿਗਦ ਜੂਨਾਂ ਤੋਂ ਵੀ ਮੰਦਾ ਹੈ।

*ਜੋ ਨ ਸੁਨਹਿ ਜਸੁ ਪਰਮਾਨੰਦਾ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ॥ ੩॥*

(ਗਉੜੀ ਮਹਲਾ ੫, ਪੰਨਾ ੧੮੮)

ਨਾਮ ਨ ਜਪਣ ਵਾਲੇ ਮਨੁੱਖ ਦੀ ਆਤਮਘਾਤੀ ਨਾਲ ਤੁਲਨਾ ਕੀਤੀ ਹੈ।

***ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥ ੧॥***

*(ਗਉੜੀ ਮਹਲਾ ੫, ਪੰਨਾ ੧੮੮)*

ਨਾਮਹੀਣ ਪੁਰਸ਼ ਦਾ ਖਾਣਾ ਪੀਣਾ ਖੇਲਣਾ ਤੇ ਹੱਸਣਾ ਮੁਰਦੇ ਨੂੰ ਸ਼ਿੰਗਾਰ ਪਹਿਨਾਉਣ ਦੇ ਤੁਲ ਹੈ :-

***ਖਾਤ ਪੀਤ ਖੇਲਤ ਹਸਤ ਬਿਸਥਾਰ॥ ਕਵਨ ਅਰਥ ਮਿਰਤਕ ਸੀਗਾਰ॥ ੨॥***

*(ਗਉੜੀ ਮਹਲਾ ੫, ਪੰਨਾ ੧੮੮)*



# ਇਕਿ ਦਾਤੇ ਇਕਿ ਭੇਖਾਰੀ ਜੀ

ਸੰਸਾਰ ਵਿਚ ਦੋ ਤਰ੍ਹਾਂ ਦੇ ਮਨੁੱਖ ਹਨ। ਕਈ ਦਾਤੇ ਬਣਕੇ ਦਾਨ ਦਿੰਦੇ ਹਨ। ਕਈ ਮੰਗਤੇ ਬਣਕੇ ਦਾਨ ਮੰਗਦੇ ਹਨ। ਸਾਡੇ ਸਮਾਜ ਵਿਚ ਦਾਤੇ ਦੀ ਬਹੁਤ ਸ਼ੋਭਾ ਵਡਿਆਈ ਕੀਤੀ ਜਾਂਦੀ ਹੈ ਅਤੇ ਬਹੁਤ ਸਤਿਕਾਰ ਕੀਤਾ ਜਾਂਦਾ ਹੈ। ਜਦੋਂ ਮੰਗਤਾ ਕਿਸੇ ਪਾਸੋਂ ਕੁਝ ਮੰਗਦਾ ਹੈ ਸਾਰਾ ਜਗਤ ਮੰਗਤੇ ਨੂੰ ਫਿਟਕਾਰਾਂ ਹੀ ਪਾਉਂਦਾ ਹੈ। ਮੰਗਤਾ ਸਮਾਜ ਵਿਚ ਮਾਣ ਸਤਿਕਾਰ ਹਾਸਲ ਨਹੀਂ ਕਰ ਸਕਦਾ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਮਰ ਵਾਕ ਹੈ:-

***ਲੋਕੁ ਧਿਕਾਰੁ ਕਹੈ ਮੰਗਤ ਜਨ, ਮਾਗਤੁ ਮਾਨੁ ਨ ਪਾਇਆ॥***

(ਰਾਮਕਲੀ ਮਹਲਾ ੧, ਪੰਨਾ ੮੭੮)

ਸੰਸਾਰ ਵਿਚ ਕਈ ਤਰ੍ਹਾਂ ਦੇ ਦਾਤੇ ਹਨ ਅਤੇ ਕਈ ਤਰ੍ਹਾਂ ਦੇ ਮੰਗਤੇ ਹਨ। ਪਾਵਨ ਗੁਰਬਾਣੀ ਵਿਚ ਚਾਰ ਤਰ੍ਹਾਂ ਦੇ ਦਾਤਿਆਂ ਦਾ ਸੰਕੇਤ ਕੀਤਾ ਹੈ। ਇਕ ਦਾਤੇ ਇਸ ਤਰ੍ਹਾਂ ਦੇ ਹਨ। ਲੋੜਵੰਦਾਂ ਨੂੰ ਜਾਂ ਹੋਰ ਧਰਮ ਅਸਥਾਨਾਂ ਤੇ ਦਾਨ ਦਿੰਦੇ ਹਨ। ਹੋਰ ਕੋਈ ਵਾਸ਼ਨਾਂ ਉਹਨਾਂ ਦੇ ਅੰਦਰ ਨਹੀਂ ਹੁੰਦੀ। ਪਰ ਦਾਨ ਕੀਤੇ ਦੇ ਇਵਜ਼ ਵਜੋਂ ਲੋਕਾਂ ਵੱਲੋਂ ਆਪਣੀ ਸ਼ੋਭਾ ਵਡਿਆਈ ਮਾਣ ਸਤਿਕਾਰ ਕਰਵਾਉਂਣਾ ਚਾਹੁੰਦੇ ਹਨ। ਜੇ ਕੋਈ ਲੋੜਵੰਦ ਮਨੁੱਖ ਉਹਨਾਂ ਪਾਸੋਂ ਕੁਝ ਮੰਗੇ ਉਹ ਕੁਝ ਨਹੀਂ ਦਿੰਦੇ ਪਰ ਜਿਥੇ ਉਹਨਾਂ ਨੂੰ ਪਤਾ ਹੋਵੇ ਕਿ ਇੱਥੇ ਸਾਡੀ ਚੰਗੀ ਵਾਹਵਾ ਹੋਵੇਗੀ ਉਥੇ ਦਾਨ ਕਰ ਦਿੰਦੇ ਹਨ।

੧. ਗੁਰਦੁਆਰੇ, ਹਸਪਤਾਲ, ਸਕੂਲ ਅਤੇ ਹੋਰ ਧਾਰਮਿਕ ਥਾਵਾਂ ਤੇ ਦਾਨ ਕਰ ਦਿੰਦੇ ਹਨ। **(ਸੋਭ ਕਰੇ ਸੰਸਾਰੁ)**—

੨. ਦੂਜੇ ਕਿਸਮ ਦੇ ਦਾਤੇ ਉਹ ਹਨ। ਦਾਨ ਦੇ ਕੇ ਹਜ਼ਾਰਾਂ ਗੁਣਾਂ ਵੱਧ ਕਾਮਨਾਂ ਕਰਦੇ ਹਨ। ਜਿਵੇਂ ਲੋਕ ਅਖਾਣ ਹੈ:-

ਥੇਲੀ ਦੇ ਕੇ ਹਵੇਲੀ ਮੰਗਦੇ ਹਨ।

*ਮਹਾਂਵਾਕ:-* ***ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ॥*** *(ਪੰਨਾ ੪੬੬)*

੩. ਤੀਜੀ ਕਿਸਮ ਦੇ ਦਾਤੇ ਉਹ ਹਨ ਜੋ ਦੇਣ ਦੀ ਵੀਚਾਰ ਵਿਚ ਲੱਗੇ ਰਹਿੰਦੇ ਹਨ ਪਰ ਕੋਲੋਂ ਇਕ ਪੈਸਾ ਵੀ ਨਹੀਂ ਦਾਨ ਕਰਦੇ। ਉਹ ਵੀਚਾਰ ਕਰਦੇ ਹਨ ਕਿ ਇਸ ਸਾਲ ਚੰਗੀ ਬੱਚਤ ਹੋ ਗਈ ਹੈ ਸ੍ਰੀ ਅਖੰਡਪਾਠ ਹੀ ਕਰਵਾ ਦੇਈਏ ਪਰ ਕੰਮਾਂ ਕਾਰਾਂ ਵਿਚ ਇਤਨੇ ਗਲਤਾਨ ਹੋ ਜਾਂਦੇ ਹਨ ਕਿ ਸਮਾਂ ਹੀ ਨਹੀਂ ਮਿਲਦਾ। ਫਿਰ ਸਲਾਹ ਕਰ

ਲੈਂਦੇ ਨੇ ਕਿ ਚਲੋ ਕੁਝ ਸਮਾਂ ਠਹਿਰ ਕੇ ਕਰਵਾ ਲਵਾਂਗੇ। ਫੇਰ ਅਖੰਡਪਾਠ ਦੀ ਵੀਚਾਰ ਬਦਲ ਜਾਂਦੀ ਹੈ ਕਿ ਚਲੋ ਕੋਈ ਗੁਰਦੁਆਰੇ ਪੱਖੇ ਜਾਂ ਹੋਰ ਆਦਿਕ ਦੀ ਸੇਵਾ ਕਰਵਾ ਦੇਈਏ। ਇਸ ਤਰ੍ਹਾਂ ਸਲਾਹ ਕਰਦਿਆਂ ਸਮਾਂ ਲੰਘ ਜਾਂਦਾ ਹੈ। ਫਿਰ ਵਿਚਾਰ ਕਰਦੇ ਹਨ ਕਿ ਚਲੋ ਸਕੂਲ ਜਾਂ ਹਸਪਤਾਲ ਕਿਸੇ ਕਮਰੇ ਦੀ ਸੇਵਾ ਹੀ ਕਰਵਾ ਦਿੰਦੇ ਹਾਂ। ਇਸ ਤਰ੍ਹਾਂ ਸਮਾਂ ਹੋਰ ਗੁਜ਼ਰ ਜਾਂਦਾ ਹੈ।

ਘਰ ਵਿਚ ਸਲਾਹ ਕਰਦਿਆਂ ਮਨ ਹੀ ਬਦਲ ਜਾਂਦਾ ਹੈ ਕਿ ਚਲੋ ਇਸ ਸਾਲ ਇਹ ਪੈਸਾ ਘਰ ਹੀ ਖਰਚ ਕਰ ਲੈਂਦੇ ਹਾਂ।

## ਦੇਣੇ ਕੇ ਵੀਚਾਰਿ॥

੪. ਚੌਥੀ ਕਿਸਮ ਦੇ ਦਾਤੇ ਉਹ ਹਨ ਜਿਨ੍ਹਾਂ ਅੰਦਰ ਸੰਸਾਰ ਦੇ ਪਦਾਰਥਾਂ ਦੀ ਕੋਈ ਕਾਮਨਾ ਨਹੀਂ ਹੁੰਦੀ ਪ੍ਰਭੂ ਵੱਲੋਂ ਮਿਲੀਆਂ ਹੋਈਆਂ ਦਾਤਾਂ ਨੂੰ ਲੋੜਵੰਦਾਂ ਨੂੰ ਦੇ ਕੇ ਪਰਮੇਸ਼ਰ ਦਾ ਸ਼ੁਕਰ ਕਰਦੇ ਹਨ। ਐਸੇ ਦਾਨੀਆਂ ਦੇ ਅੰਦਰ ਸੰਤੋਖ ਹੁੰਦਾ ਹੈ। ਉਹ ਗਰੀਬਾਂ ਤੇ ਲੋੜਵੰਦਾਂ ਨੂੰ ਦਾਨ ਦੇਂਦਿਆਂ ਵੀ ਆਪਣੇ ਆਪ ਨੂੰ ਦਾਤਾ ਨਹੀਂ ਸਮਝਦੇ ਕਿਉਂਕਿ ਉਨ੍ਹਾਂ ਦੇ ਅੰਦਰ ਗੁਰਬਾਣੀ ਦਾ ਇਹ ਵਾਕ ਉਕਰਿਆ ਹੋਇਆ ਹੈ ਕਿ—

***ਜੇ ਕੋ ਹੋਇ ਬਹੈ ਦਾਤਾਰੁ॥ ਤਿਸੁ ਦੇਨਹਾਰੁ ਜਾਨੈ ਗਾਵਾਰੁ॥***

*(ਸੁਖਮਨੀ ਸਾਹਿਬ)*

ਉਹ ਦਾਨ ਦੇਣ ਸਮੇਂ ਸਭ ਕੁਝ ਵਾਹਿਗੁਰੂ ਜੀ ਦਾ ਸਮਝ ਕੇ ਉਸ ਦੇ ਸਾਜੇ ਲੋੜਵੰਦਾਂ ਨੂੰ ਦੇਣਾ ਆਪਣੀ ਵਾਹਿਗੁਰੂ ਜੀ ਵੱਲੋਂ ਲੱਗੀ ਡਿਊਟੀ ਸਮਝਦੇ ਹਨ। ਜਿਵੇਂ ਕੋਈ ਖਜ਼ਾਨਚੀ ਸਰਕਾਰੀ ਖਜ਼ਾਨੇ ਚੋਂ ਮਾਇਆ ਦੇਣ ਸਮੇਂ ਆਪਣੇ ਆਪ ਨੂੰ ਦਾਤਾ ਨਹੀਂ ਸਗੋਂ ਸਰਕਾਰ ਦਾ ਨੌਕਰ ਸਮਝਦਾ ਹੋਇਆ ਆਪਣੀ ਡਿਊਟੀ ਦਾ ਖ਼ਿਆਲ ਕਰਦਾ ਹੈ। ਉਹ ਆਪਣੇ ਆਪ ਨੂੰ ਦਾਤਾ ਨਹੀਂ ਸਗੋਂ ਪ੍ਰਭੂ ਦੇ ਦਰ ਦਾ ਮੰਗਤਾ ਸਮਝਦੇ ਹਨ। 'ਸਤੀਆਂ ਮਨਿ ਸੰਤੋਖੁ ਉਪਜੈ' ਤੇ ਉਹ ਪ੍ਰਮਾਤਮਾ ਪਾਸੋਂ ਸੰਤੋਖੁ ਮੰਗਦੇ ਹਨ ਪ੍ਰਭੂ ਦੇ ਨਾਮ ਤੋਂ ਬਿਨਾਂ ਹੋਰ ਕੁਝ ਮੰਗਣਾਂ ਦੁੱਖਾਂ ਦਾ ਸਿਰਮੌਰ ਦੁੱਖ ਸਮਝਦੇ ਹਨ ਇਸ ਕਰਕੇ ਉਹ ਵਾਹਿਗੁਰੂ ਪਾਸੋਂ ਇਹੀ ਮੰਗ ਕਰਦੇ ਹਨ।

***ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥***
***ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥***

*(ਰਾਮਕਲੀ ਵਾਰ ਮ: ੫, ਪੰਨਾ ੯੫੮)*

ਉਹਨਾਂ ਅੰਦਰ ਇਹ ਦ੍ਰਿੜ੍ਹ ਵਿਸ਼ਵਾਸ਼ ਹੈ ਕਿ ਪ੍ਰਮੇਸ਼ਰ ਦੇ ਨਾਮ ਤੋਂ ਬਿਨਾਂ ਹੋਰ ਕੋਈ ਪਦਾਰਥ ਨਾਲ ਨਹੀਂ ਜਾਣਾ।

ਮਾਗਉ ਦਾਨੁ ਠਾਕੁਰ ਨਾਮ॥
ਅਵਰੁ ਕਛੂ ਮੇਰੈ ਸੰਗਿ ਨ ਚਾਲੈ
ਮਿਲੈ ਕ੍ਰਿਪਾ ਗੁਣ ਗਾਮ ॥ ੧ ॥

(ਟੋਡੀ ਮਹਲਾ ੫, ਪੰਨਾ ੭੧੩)

ਮਾਂਗਉ ਰਾਮ ਤੇ ਇਕੁ ਦਾਨੁ॥
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ॥

(ਧਨਾਸਰੀ ਮਹਲਾ ੫, ਪੰਨਾ ੬੮੨)

ਮਾਂਗਉ ਰਾਮ ਤੇ ਸਭਿ ਥੋਕ॥
ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੇ ਸਿਮਰਨਿ ਮੋਖ॥

(ਧਨਾਸਰੀ ਮਹਲਾ ੫, ਪੰਨਾ ੬੮੨)

ਗੁਣ ਨਿਧਾਨ ਦਇਆਲ ਪੁਰਖ ਪ੍ਰਭ ਸਰਬ ਸੂਖ ਦਇਆਲਾ॥
ਮਾਗੈ ਦਾਨੁ ਨਾਮੁ ਤੇਰੋ ਨਾਨਕੁ ਜਿਉ ਮਾਤਾ ਬਾਲ ਗੁਪਾਲਾ॥

(ਧਨਾਸਰੀ ਮਹਲਾ ੫, ਪੰਨਾ ੬੭੪)

ਇਸ ਤਰ੍ਹਾਂ ਦੇ ਦਾਤੇ ਪ੍ਰਭੂ ਦਾ ਹੀ ਸਭ ਕੁਝ ਸਮਝਦੇ ਹਨ ਆਪਣੇ ਵੱਲੋਂ ਦਿੱਤੇ ਦਾਨ ਦਾ ਹੰਕਾਰ ਨਹੀਂ ਕਰਦੇ। ਸਾਖੀ ਪਰਮਾਣ ਵਿਚ ਜ਼ਿਕਰ ਆਉਂਦਾ ਹੈ। ਇਕ ਦਾਤਾ ਇਕ ਕਮਰੇ ਵਿਚ ਬੈਠਕੇ ਜਿਸ ਦੇ ਚਾਰ ਦਰਵਾਜ਼ੇ ਸਨ। ਜਿਸ ਪਾਸੋਂ ਵੀ ਕੋਈ ਲੋੜਵੰਦ ਆ ਜਾਵੇ ਉਸਨੂੰ ਦਾਨ ਦੇ ਦੇਂਦਾ। ਪਰ ਦਾਨ ਦਿੰਦੇ ਸਮੇਂ ਅੱਖਾਂ ਨੀਵੀਆਂ ਕਰਕੇ ਦਾਨ ਦਿੰਦਾ ਸੀ। ਇਕ ਦੀਰਘ ਦ੍ਰਿਸ਼ਟੀ ਮਨੁੱਖ ਵੇਖਕੇ ਕਹਿਣ ਲੱਗਾ ਹੇ ਮਿੱਤਰਾ! ਤੂੰ ਚਾਰੇ ਪਾਸੇ ਹੀ ਦਾਨ ਕਰਦਾ ਹੈਂ ਅਤੇ ਰਾਤ ਦਿਨ ਭਾਵ ਹਮੇਸ਼ਾਂ ਹੀ ਦਾਨ ਦਿੰਦਾ ਹੈਂ। ਫਿਰ ਅੱਖਾਂ ਨੀਵੀਆਂ ਕਿਉਂ ਕਰਦਾ ਹੈਂ।

ਦੋਹਰਾ : ਚਾਰੋ ਦਵਾਰੇ ਦੇਤ ਹੋ ਦੇਵਤ ਹੋ ਦਿਨੁ ਰੈਣਿ।
ਏਤੇ ਦਾਨ ਕਰੰਦਿਆਂ ਫਿਰ ਕਿਉਂ ਨੀਚੇ ਨੈਨ।

ਅੱਗੋਂ ਉਹ ਦਾਤਾ ਕਹਿਣ ਲੱਗਾ ਕਿ ਹੇ ਭਾਈ ਸਾਰੇ ਜੀਵਾਂ ਨੂੰ ਦੇਣ ਵਾਲਾ ਦਾਤਾ ਤਾਂ ਕੇਵਲ ਇਕੋ ਨਿਰੰਕਾਰ ਹੈ ਜੋ ਦਿਨੇ ਰਾਤ ਦਿੰਦਾ ਹੈ ਲੋਕ ਮੈਨੂੰ ਦਾਤਾ ਕਹਿੰਦੇ ਹਨ ਇਸ ਸ਼ਰਮ ਨਾਲ ਮੈਂ ਆਪਣੀਆਂ ਅੱਖੀਆਂ ਨੀਵੀਆਂ ਕਰਕੇ ਬੈਠਦਾ ਹਾਂ।

ਦੋਹਰਾ :- ਸਭ ਕੋ ਦਾਤਾ ਰਾਮੁ ਹੈ ਦੇਵਤ ਹੈ ਦਿਨੁ ਰੈਣਿ।
ਲੋਕ ਨਾਮ ਮੇਰੋ ਕਹੈਂ ਯਾਤੇ ਨੀਚੇ ਨੈਨ।

'ਸੂਮ' :- ਇਕ ਬੰਦੇ ਸਾਡੇ ਸਮਾਜ ਵਿਚ ਮੰਗਤਿਆਂ ਅਤੇ ਦਾਤਿਆਂ ਤੋਂ ਵੱਖਰੇ ਹੀ ਹਨ। ਉਹਨਾਂ ਨੂੰ ਲੋਕ ਸੂਮ ਜਾਂ ਕ੍ਰਿਪਣ ਆਖਦੇ ਹਨ। ਨਾ ਉਹ ਦਾਤੇ ਹਨ ਅਤੇ ਨਾ

ਉਹ ਮੰਗਦੇ ਹਨ। ਆਪਣੀ ਕਿਸਮ ਦੇ ਉਹ ਆਪ ਹੀ ਹਨ ਇਕ ਦੰਮੜੀ ਦਾ ਦਾਨ ਨਹੀਂ ਕਰਦੇ ਅਤੇ ਦੂਜਿਆਂ ਨੂੰ ਦੇਖ ਕੇ ਬਹੁਤ ਔਖੇ ਹੋ ਜਾਂਦੇ ਹਨ।

ਦੋਹਰਾ:- ***ਕ੍ਰਿਪਣ ਪੂਛੇ ਕ੍ਰਿਪਣਾ, ਤੂੰ ਕਿਤ ਬਿਧਿ ਭਇਆ ਹੈਰਾਨ।***
***ਜਾਂ ਕਿਛੁ ਤੇਰਾ ਧਨ ਗਇਆ ਜਾਂ ਕਿਛੁ ਕੀਨਾ ਦਾਨ।***

ਸੂਮ ਅਗੋਂ ਉੱਤਰ ਦੇਂਦਾ ਹੈ ਕਿ

***ਨਾ ਕਿਛੁ ਮੇਰਾ ਧਨ ਗਇਆ ਨ ਕਿਛੁ ਕੀਨਾ ਦਾਨ।***
***ਦਾਨ ਕਰੇਂਦੇ ਦੇਖਕੇ ਇਹ ਬਿਧਿ ਭਇਆ ਹੈਰਾਨ।***

ਧਨ ਇਕੱਠਾ ਕਰਨ ਤੋਂ ਦਾਨ ਕਰਨ ਨਾਲ ਧਨ ਸੌ ਗੁਣਾਂ ਵੱਧਦਾ ਹੈ ਬਿਨਾਂ ਦਾਨ ਤੋਂ ਜੋ ਧਨ ਹੈ ਉਹ ਜੰਗਲ ਦੇ ਫੁੱਲਾਂ ਵਾਂਗ ਹੈ ਜੋ ਖਿੜਦੇ ਤੇ ਹਨ ਪਰ ਉਹਨਾਂ ਦੀ ਖੁਸ਼ਬੂ ਕੋਈ ਮਨੁੱਖ ਨਹੀਂ ਮਾਣਦਾ।

ਦੋਹਰਾ:- ***ਧਨ ਸੰਗ੍ਰਹਿ ਤੇ ਦਾਨ ਧਨ ਸੌ ਗੁਣ ਅਧਿਕ ਪਛਾਨ***
***ਬਿਨਾਂ ਦਾਨ ਜੋ ਦਰਬ ਹੈ ਸੁ ਬਨ ਸੁਮਨ ਸਮਾਨ***



# ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ.....

ਕਲਜੁਗ ਉਧਾਰਿਆ ਗੁਰਦੇਵ ਦੇ ਮਹਾਂਵਾਕ ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਗਤ ਉਧਾਰ ਅਰਥ ਚਾਰ ਉਦਾਸੀਆਂ ਭਾਵ ਚਾਰ ਪ੍ਰਚਾਰ ਦੌਰੇ ਕੀਤੇ। ਗੁਰੂ ਜੀ ਦਾ ਪ੍ਰਚਾਰ ਢੰਗ ਨਿਰਾਲਾ ਅਣੋਖਾ ਤੇ ਆਮ ਲੋਕਾਂ ਲਈ ਦਿਲਚਸਪ ਵੀ ਹੁੰਦਾ ਸੀ। ਲੋਕਾਂ ਦੇ ਜੁੜੇ ਇਕੱਠ ਦਾ ਧਿਆਨ ਆਪਣੇ ਵੱਲ ਖਿੱਚਣ ਲਈ ਆਪ ਪ੍ਰਚੱਲਤ ਰਹੁ ਰੀਤਾਂ ਦੇ ਉਲਟ ਕੌਤਕ ਕਰਦੇ ਜਿਵੇਂ ਕਿ ਹਰਦਵਾਰ ਕੁੰਭ ਦੇ ਮੇਲੇ ਸਮੇਂ ਸੂਰਜ ਵੱਲ ਪਾਣੀ ਉਛਾਲਣ ਦੀ ਬਜਾਇ ਪੱਛਮ ਵੱਲ ਪਾਣੀ ਦਾ ਉਛਾਲਣਾ ਤੇ ਮੱਕੇ ਵਿਖੇ ਕਾਬੇ ਵੱਲ ਚਰਨ ਕਰਕੇ ਲੇਟਨਾਂ ਆਦਿ ਉਦਾਹਰਣਾਂ ਇਤਿਹਾਸ ਵਿਚ ਆਮ ਪ੍ਰਸਿੱਧ ਹਨ। ਇਵੇਂ ਹੀ ਜਗਤ ਉਧਾਰ ਸਮੇਂ ਇਕ ਵਾਰ ਜਦ ਆਪ ਜਗਨ ਨਾਥ ਪੁਰੀ ਗਏ ਤਾਂ ਸੰਧਿਆ ਦੇ ਸਮੇਂ ਜਦ ਆਰਤੀ ਦੀ ਸਮੱਗਰੀ ਇਕੱਠੀ ਕਰਕੇ ਮੰਦਰ ਦੇ ਪੰਡੇ ਜਗਨ ਨਾਥ ਦੀ ਮੂਰਤੀ ਤੇ ਸਾਹਮਣੇ ਖੜ੍ਹੇ ਹੋ ਕੇ ਆਰਤੀ ਕਰਨ ਲੱਗੇ ਤਾਂ ਸਤਿਗੁਰੂ ਜੀ ਬੈਠੇ ਰਹੇ। ਉਨ੍ਹਾਂ ਦੇ ਨਾਲ ਖੜੇ ਨ ਹੋਏ। ਆਰਤੀ ਦੀ ਸਮਾਪਤੀ ਤੋਂ ਬਾਅਦ ਸਾਰੇ ਪੰਡੇ ਇਕੱਠੇ ਹੋ ਕੇ ਗੁਰੂ ਜੀ ਪਾਸ ਆਏ ਤੇ ਕਹਿਣ ਲੱਗੇ ਕਿ ਤੁਸੀਂ ਆਰਤੀ ਸਮੇਂ ਖੜੇ ਹੋ ਕੇ ਵਿਚ ਸ਼ਾਮਲ ਕਿਉਂ ਨਹੀਂ ਹੋਏ ਤਾਂ ਆਪ ਨੇ ਜਵਾਬ ਦਿੱਤਾ ਕਿ ਅਸੀਂ ਕੁਦਰਤ ਵੱਲੋਂ ਹੋ ਰਹੀ ਅਕਾਲ ਪੁਰਖ ਕਰਤਾਰ ਦੀ ਆਰਤੀ ਵੇਖ ਰਹੇ ਸਾਂ ਤੇ ਵਿਸਮਾਦ ਦਾ ਅਨੰਦ ਮਾਣ ਰਹੇ ਸਾਂ। ਪੰਡਿਆਂ ਨੇ ਕਿਹਾ ਕਿ ਆਰਤੀ ਪੰਜ ਪ੍ਰਕਾਰ ਦੀ ਹੈ ਪਰ ਮੁੱਖ ਆਰਤੀ ਇਹੋ ਹੈ ਕਿ ਜੋ ਅਸਾਂ ਕੀਤੀ ਹੈ। ਮੋਤੀਆਂ ਜੜੇ ਥਾਲ ਵਿਚ ਘਿਉ ਦੇ ਦੀਵੇ ਜਗਾ ਕੇ, ਧੂਪ ਧੁਖਾ ਕੇ, ਮੂਰਤੀ ਤੇ ਚੌਰ ਕਰਕੇ, ਫੁੱਲਾਂ ਦੀ ਵਰਖਾ ਕਰਕੇ ਤੇ ਭੇਰੀ ਵਜਾ ਕੇ ਕੀਤੀ ਗਈ ਹੈ। ਦੇਵਤੇ ਦੀ ਮੂਰਤੀ ਜਾਂ ਕਿਸੇ ਪੂਜਜ ਵਿਅਕਤੀ ਅੱਗੇ ਦੀਵੇ ਘੁਮਾ ਕੇ ਪੂਜਾ ਕਰਨ ਨੂੰ ਆਰਤੀ ਕਹੀਦਾ ਹੈ। ਸਾਡੇ ਮੱਤ ਅਨੁਸਾਰ ਚਾਰ ਵਾਰੀ ਚਰਨਾਂ ਅੱਗੇ, ਦੋ ਵਾਰੀ ਨਾਭੀ ਉਤੇ, ਇਕ ਵਾਰੀ ਮੂੰਹ ਉਤੇ ਅਤੇ ਸੱਤ ਵਾਰੀ ਸਾਰੇ ਸਰੀਰ ਉਤੇ ਦੀਵੇ ਘੁਮਾਉਣੇ ਚਾਹੀਦੇ ਹਨ। ਇਕ ਤੋਂ ਸੌ ਤੱਕ ਦੀਵੇ ਜਗਾਉਣੇ ਵਿਧਾਨ ਹਨ। ਆਰਤੀ ਦਿਨ ਨੂੰ ਵੀ ਕੀਤੀ ਜਾਂਦੀ ਹੈ ਇਸ ਕਰਕੇ ਇਸ ਦਾ ਨਾਮ ਅਰਾਤ੍ਰਿਕਾ ਵੀ ਹੈ।

ਤੁਸੀਂ ਦੱਸੋ ਕਿ :- ਕੁਦਰਤ ਵੱਲੋਂ ਕੀਤੀ ਜਾ ਰਹੀ ਅਕਾਲ ਪੁਰਖ ਦੀ ਆਰਤੀ ਵਿਚ ਥਾਲ, ਮੋਤੀ ਤੇ ਦੀਵੇ ਕਿਹੜੇ ਹਨ। ਧੂਪ ਕਿਹੜੀ ਹੈ। ਚੌਰ ਤੇ ਚੌਰ ਕਰਨ ਵਾਲਾ ਕੌਣ ਹੈ ਫੁੱਲ ਕਿਹੜੇ ਹਨ ਤੇ ਭੇਰੀ ਕਿਹੜੀ ਵੱਜ ਰਹੀ ਹੈ ਤਾਂ ਗੁਰੂ ਜੀ ਨੇ ਕਰਤਾਰ ਦੀ

ਹੋ ਰਹੀ ਕੁਦਰਤੀ ਆਰਤੀ ਦਾ ਵਰਣਨ ਰੂਪ ਧਨਾਸਰੀ ਰਾਗ ਵਿਚ ਹੇਠ ਲਿਖਿਆ ਸ਼ਬਦ ਉਚਾਰਨ ਕੀਤਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੬੬੩ ਉੱਪਰ ਇਹ ਸ਼ਬਦ ਦਰਜ ਹੈ ਤੇ ਇਸ ਦਾ ਸਿਰਲੇਖ ਹੈ "ਧਨਾਸਰੀ ਮਹਲਾ ੧ ਆਰਤੀ" ਪਰ ਸੋਹਲੇ ਬਾਣੀ ਵਿਚ ਦਰਜ ਇਸ ਸ਼ਬਦ ਨਾਲ ਆਰਤੀ ਸਿਰਲੇਖ ਨਹੀਂ ਲਿਖਿਆ ਇਸ ਸ਼ਬਦ ਦਾ ਮੂਲ ਪਾਠ ਤੇ ਅਰਥ ਵਿਆਖਿਆ ਇਸ ਪ੍ਰਕਾਰ ਹੈ:-

***ਰਾਗੁ ਧਨਾਸਰੀ ਮਹਲਾ ੧***

***ਗਗਨ ਮੈ ਥਾਲੁ, ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥***
***ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ ੧॥***

ਅਰਥ ਤੇ ਵਿਆਖਿਆ:- ਅਕਾਸ਼ ਰੂਪ ਥਾਲ ਹੈ ਸੂਰਜ ਤੇ ਚੰਦ ਦੀਵੇ ਬਣੇ ਹੋਏ ਹਨ। ਤਾਰਿਆਂ ਦਾ ਮੰਡਲ ਭਾਵ ਸਮੂੰਹ ਤਾਰੇ ਮਾਨੋ ਮੋਤੀ ਜੜੇ ਹੋਏ ਹਨ। ਜਨਕ ਪਦ ਦੇ ਵਿਦਵਾਨਾਂ ਨੇ ਦੋ ਅਰਥ ਕੀਤੇ ਹਨ ਮਾਨੋ ਅਤੇ ਜੜੇ ਹੋਏ। ਮਲਿਆਗਰ ਅਰਥਾਤ ਚੰਦਨ ਦੇ ਬੂਟਿਆਂ ਨੂੰ ਛੋਹ ਕੇ ਆ ਰਹੀ ਸੁਗੰਧਤ।

ਹਵਾ (ਮਾਨੋ) ਧੂਪ ਧੁੱਖ ਰਹੀ ਹੈ। ਅਥਵਾ (ਮਲ) ਮਲਿਆਗਰ ਅਰਥਾਤ ਚੰਦਨ ਦੇ ਬਨਾਂ ਨੂੰ ਲੱਗੀ ਹੋਈ (ਆਨਲੋ) ਅੱਗ ਨਾਲ ਜੋ ਧੂਆਂ ਉੱਠ ਰਿਹਾ ਹੈ ਇਹ (ਮਾਨੋ) ਧੂਪ ਧੁੱਖ ਰਹੀ ਹੈ। ਹਵਾ (ਦਰੱਖਤਾਂ ਤੇ ਬੂਟਿਆਂ ਦੀਆਂ ਟਾਹਣੀਆਂ ਤੇ ਪੱਤਿਆਂ ਨੂੰ ਹਿਲਾ ਕੇ ਮਾਨੋ) ਚੌਰ ਕਰ ਰਹੀ ਹੈ। ਹੇ ਜੋਤੀ ਰੂਪ ਅਕਾਲ ਪੁਰਖ ਸਾਰੀ ਬਨਾਸਪਤੀ (ਆਪ ਦੇ ਉੱਪਰ) ਫੁੱਲਾਂ ਦੀ ਵਰਖਾ ਕਰ ਰਹੀ ਹੈ। ਜਿਵੇਂ ਕਿ ਗੁਰੂ ਨਾਨਕ ਸਾਹਿਬ ਜੀ ਦਾ ਪਵਿੱਤ੍ਰ ਮਹਾਂ ਵਾਕ ਹੈ:-

***ਭਾਰ ਅਠਾਰਹ ਮਾਲਣਿ ਤੇਰੀ॥ ਚਉਰੁ ਢੁਲੈ ਪਵਣੈ ਲੈ ਫੇਰੀ॥***
***ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ॥ ੬॥***

*(ਮਾਰੂ ਮਹਲਾ ੧, ਪੰਨਾ ੧੦੩੩)*

***ਕੈਸੀ ਆਰਤੀ ਹੋਇ॥ ਭਵਖੰਡਨਾ ਤੇਰੀ ਆਰਤੀ॥***
***ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ॥***

ਹੇ ਜਨਮ ਮਰਨ ਦੇ ਨਾ ਕਰਤਾ ਅਕਾਲ ਪੁਰਖ ਉਪਰੋਕਤ ਆਰਤੀ ਤੋਂ ਬਿਨਾਂ ਹੋਰ ਆਪ ਜੀ ਦੀ ਕਿਹੋ ਜੇਹੀ ਆਰਤੀ ਹੋਵੇ ਭਾਵ ਇਸ ਹੋ ਰਹੀ ਕੁਦਰਤ ਦੀ ਆਰਤੀ ਦੇ ਮੁਕਾਬਲੇ ਇਸ ਤੋਂ ਚੰਗੇਰੀ ਹੋਰ ਕੋਈ ਆਰਤੀ ਨਹੀਂ ਕਰ ਸਕਦੇ।

ਪੰਡਿਆਂ ਨੇ ਕਿਹਾ ਕਿ ਸਾਡੀ ਆਰਤੀ ਵਿਚ ਤਾਂ ਭੇਰੀ ਵੱਜਦੀ ਹੈ। ਇਸ ਆਰਤੀ ਵਿਚ ਭੇਰੀ ਕਿਹੜੀ ਵੱਜ ਰਹੀ ਹੈ ਤਾਂ ਹਜ਼ੂਰ ਨੇ ਕਿਹਾ 'ਅਨਹਤਾ ਸਬਦ ਵਾਜੰਤ ਭੇਰੀ' ਅਰਥਾਤ ਸੰਸਾਰ ਵਿਚ ਜੀਵਾਂ ਵੱਲੋਂ ਜੋ ਵੱਡਾ ਛੋਟਾ ਜਾਂ ਉੱਚਾ ਨੀਵਾਂ ਸ਼ਬਦ ਹੋ ਰਿਹਾ

ਹੈ, ਇਹ ਇਸ ਆਰਤੀ ਵਿਚ ਭੇਰੀ ਵੱਜ ਰਹੀ ਹੈ।

ਪੰਡਿਆਂ ਨੇ ਪ੍ਰਸ਼ਨ ਕੀਤਾ ਕਿ ਆਰਤੀ ਕਰਨ ਸਮੇਂ ਅਸੀਂ ਆਪਣੇ ਇਸ਼ਟ ਦੇਵ ਦਾ ਅਸਤੋਤ੍ਰ ਪੜ੍ਹਦੇ ਹਾਂ ਤੁਸੀਂ ਕੀ ਅਸਤੋਤ੍ਰ ਪੜ੍ਹਦੇ ਹੋ ਤਾਂ ਸਤਿਗੁਰਾਂ ਫੁਰਮਾਇਆ: -

***ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ***
***ਸਹਸ ਮੂਰਤਿ ਨਨਾ ਏਕ ਤੁੋਹੀ ॥***
***ਸਹਸ ਪਦ ਬਿਮਲ ਨਨ ਏਕ ਪਦ,***
***ਗੰਧ ਬਿਨੁ ਸਹਸ ਤਵ ਗੰਧ, ਇਵ ਚਲਤ ਮੋਹੀ॥ ੨ ॥*** *(ਪੰਨਾ ੧੩)*

ਅਰਥਾਤ :- ਹੇ ਵਾਹਿਗੁਰੂ ਸਰਗੁਣ ਸਰੂਪ ਵਿਚ ਤੇਰੇ ਹਜ਼ਾਰਾਂ ਨੇਤ੍ਰ ਹਨ ਪਰ ਨਿਰਗੁਣ ਸਰੂਪ ਵਿਚ ਤੇਰਾ ਇਕ ਵੀ ਨੇਤ੍ਰ ਨਹੀਂ ਹੈ।

ਸਰਗੁਣ ਸਰੂਪ ਸਮੇਂ ਤੇਰੀਆਂ ਹਜ਼ਾਰਾਂ ਮੂਰਤੀਆਂ ਹਨ ਪਰ ਨਿਰਗੁਣ ਸਰੂਪ ਸਮੇਂ ਤੇਰੀ ਇਕ ਵੀ ਮੂਰਤੀ ਨਹੀਂ ਹੈ।

ਸਰਗੁਣ ਸਰੂਪ ਵਿਚ ਆਪ ਜੀ ਦੇ ਹਜ਼ਾਰਾਂ ਉੱਜਲ ਚਰਨ ਹਨ। ਪਰ ਨਿਰਗੁਣ ਸਰੂਪ ਸਮੇਂ ਆਪ ਦਾ ਇਕ ਵੀ ਚਰਨ ਨਹੀਂ ਹੈ।

ਇਵੇਂ ਨਿਰਗੁਣ ਸਰੂਪ ਵਿਚ ਤੇਰੀ ਇਕ ਵੀ ਨਾਸਿਕਾ ਨਹੀਂ ਹੈ। ਪਰ ਸਰਗੁਣ ਸਰੂਪ ਸਮੇਂ ਤੇਰੀਆਂ ਹਜ਼ਾਰਾਂ ਨਾਸਿਕਾਂ ਹਨ। ਇਸ ਤਰ੍ਹਾਂ ਦੇ ਆਪ ਜੀ ਦੇ ਕੌਤਕ ਵੇਖ ਕੇ ਮੇਰੀ ਬੁੱਧੀ ਮੋਹਿਤ ਹੋ ਗਈ ਹੈ।

ਪੰਡਿਆਂ ਨੇ ਕਿਹਾ ਆਰਤੀ ਕਰਦੇ ਸਮੇਂ ਸਾਡੇ ਮੰਦਰਾਂ ਵਿਚ ਇਕ ਅੱਠ-ਪਹਿਰੀ ਜੋਤ ਜਗਦੀ ਹੁੰਦੀ ਹੈ ਜਿਸ ਤੋਂ ਹੋਰ ਜੋਤਾਂ ਜਗਾ ਲਈਦੀਆਂ ਹਨ। ਤੁਹਾਡੀ ਵਰਣਨ ਕੀਤੀ ਇਸ ਆਰਤੀ ਵਿਚ ਕਿਹੜੀ ਅੱਠ-ਪਹਿਰੀ ਜੋਤ ਜਗਦੀ ਹੈ ਤਾਂ ਸਤਿਗੁਰਾਂ ਨੇ ਫੁਰਮਾਇਆ :-

***ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥***
*(ਪੰਨਾ ੧੩)*

ਅਰਥਾਤ :- ਸਾਰੇ ਜੀਵਾਂ ਵਿਚ ਜੋ ਅਕਾਲ ਪੁਰਖ ਦੀ ਜੋਤਿ ਪ੍ਰਕਾਸ਼ ਕਰ ਰਹੀ ਹੈ। ਇਹੋ ਹੀ ਉਪਰੋਕਤ ਕੁਦਰਤ ਵੱਲੋਂ ਹੋ ਰਹੀ ਆਰਤੀ ਦੀ ਅੱਠ-ਪਹਿਰੀ ਹੀ ਨਹੀਂ ਸਗੋਂ ਸਦਾ ਸਦਾ ਲਈ ਤੇ ਹਰ ਵਕਤ੍ਰ ਜਗ ਰਹੀ ਜੋਤਿ ਹੈ। ਤਿਸ ਵਾਹਿਗੁਰੂ ਦੀ ਜੋਤਿ ਦੇ ਚਾਨਣ ਕਰਕੇ ਹੀ ਸਾਰੇ ਜੀਵਾਂ ਦੇ ਅੰਦਰ ਤੇ ਬਾਹਰ ਚਾਨਣ ਹੋ ਰਿਹਾ ਹੈ।

ਪੰਡਿਆਂ ਨੇ ਕਿਹਾ ਕਿ ਸਾਡੀ ਅੱਠ-ਪਹਿਰੀ ਜੋਤਿ ਨੂੰ ਹਰ ਇਕ ਨਹੀਂ ਜਗਾ ਸਕਦਾ ਕੋਈ ਮੁੱਖੀ ਪੰਡਾ ਹੀ ਪ੍ਰਗਟ ਕਰ ਸਕਦਾ ਹੈ। ਤੁਹਾਡੀ ਇਹ ਅੱਠ-ਪਹਿਰੀ ਜੋਤਿ ਨੂੰ ਕੌਣ ਪ੍ਰਗਟ ਕਰਦਾ ਹੈ ਜਾਂ ਕਿਵੇਂ ਪ੍ਰਗਟ ਹੁੰਦੀ ਹੈ ਤਾਂ ਸਤਿਗੁਰਾਂ ਨੇ ਉੱਤਰ

ਬਖਸ਼ਿਆ:-

***ਗੁਰ ਸਾਖੀ ਜੋਤਿ ਪਰਗਟੁ ਹੋਇ॥*** *(ਪੰਨਾ ੧੩)*

ਅਰਥਾਤ :- ਇਸ ਜੋਤਿ ਨੂੰ ਗੁਰੂ ਪ੍ਰਗਟ ਕਰਦਾ ਹੈ ਜਾਂ ਗੁਰੂ ਦੀ ਸਿੱਖਿਆ ਦੇ ਧਾਰਨੀ ਬਣਨ ਨਾਲ ਹੀ ਇਹ ਜੋਤਿ ਉਸ ਗੁਰਮੁਖ ਦੇ ਹਿਰਦੇ ਵਿਚ ਪ੍ਰਗਟ ਹੁੰਦੀ ਹੈ।

ਪ੍ਰਸ਼ਨ :- ਕਿਹੜੀ ਆਰਤੀ ਸਫਲ ਹੁੰਦੀ ਹੈ।

ਉੱਤਰ :-

***ਜੋ ਤਿਸੁ ਭਾਵੈ ਸੁ ਆਰਤੀ ਹੋਇ॥*** *(ਪੰਨਾ ੧੩)*

ਜੋ ਆਰਤੀ ਉਸ ਪ੍ਰਮੇਸ਼ਰ ਨੂੰ ਭਾ ਜਾਵੇ ਭਾਵ ਚੰਗੀ ਲੱਗੇ ਉਹੋ ਹੀ ਆਰਤੀ ਸਫਲ ਹੁੰਦੀ ਹੈ।

ਪ੍ਰਸ਼ਨ : - ਅਸੀਂ ਆਰਤੀ ਦੇ ਅੰਤ ਵਿਚ ਆਪਣੇ ਦੇਵਤਾ ਪਾਸੋਂ ਕੁਝ ਮੰਗਦੇ ਹਾਂ ਤੁਸੀਂ ਕੀ ਮੰਗਦੇ ਹੋ।

ਉੱਤਰ :-

***ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋ ਮੋਹਿ ਆਹੀ ਪਿਆਸਾ॥***
***ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ॥***
*(ਪੰਨਾ ੧੩)*

ਅਰਥਾਤ :- ਹੇ ਅਕਾਲ ਪੁਰਖ, ਮੇਰਾ ਮਨ ਰੂਪ ਭੌਰਾ ਆਪ ਦੇ ਚਰਨਾਂ ਰੂਪ ਕਵਲਾਂ ਦੇ ਪ੍ਰੇਮ ਰੂਪ ਮਿੱਠੇ ਰਸ ਵਿਚ ਲੁਭਾਇਮਾਨ ਹੋ ਰਿਹਾ ਹੈ। ਜਿਸ ਕਰਕੇ ਮੈਨੂੰ ਰਾਤ ਦਿਨ ਆਪ ਦੇ ਦਰਸ਼ਨਾਂ ਦੀ ਪਿਆਸਾ ਲੱਗ ਰਹੀ ਹੈ। ਗੁਰੂ ਨਾਨਕ ਜੀ ਫ਼ੁਰਮਾਉਂਦੇ ਹਨ ਕਿ ਹੇ ਅਕਾਲ ਪੁਰਖ ਮੈਨੂੰ ਪਪੀਹੇ ਵਰਗੇ ਪ੍ਰੇਮੀ ਨੂੰ ਆਪਣੀ ਕਿਰਪਾ ਰੂਪ ਜਲ ਬਖ਼ਸ਼ੋ। ਜਿਸ ਕਿਰਪਾ ਦਾ ਸਦਕਾ ਤੇਰੇ ਨਾਮ ਵਿਚ ਨਿਵਾਸ ਹੋ ਜਾਵੇ ਤੇ ਨਾਮ ਦੇ ਹਿਰਦੇ ਵਿਚ ਵੱਸ ਜਾਣ ਨਾਲ ਆਪ ਪ੍ਰਕਾਸ਼ ਸਰੂਪ ਜੋਤੀ ਦੇ ਦਰਸ਼ਨ ਪ੍ਰਾਪਤ ਹੋ ਜਾਣ ਤੇ ਮੈਂ ਸਦਾ ਉਨ੍ਹਾਂ ਦਰਸ਼ਨਾਂ ਵਿਚ ਇਕਮਿਕ ਹੋ ਕੇ ਅਮਰਪਦ ਨੂੰ ਪ੍ਰਾਪਤ ਹੋ ਜਾਵਾਂ।



# ਸਭ ਮੁਕਦੀ ਚਲੀ ਰੈਣਿ

## ਜ਼ਿੰਦਗੀ ਤੇ ਮੌਤ

ਕਰਤਾ ਪੁਰਖ ਨੇ ਜਿਵੇਂ ਚਾਨਣ ਦੇ ਮੁਕਾਬਲੇ ਅਨ੍ਹੇਰਾ, ਸੁੱਖ ਦੇ ਮੁਕਾਬਲੇ ਦੁੱਖ, ਧੁੱਪ ਦੇ ਵਿਰੁਧ ਛਾਂ, ਦਿਨ ਦੇ ਬਾਅਦ ਰਾਤ ਨੂੰ ਪੈਦਾ ਕੀਤਾ ਹੈ ਤਿਵੇਂ ਹੀ ਜ਼ਿੰਦਗੀ ਦੇ ਬਾਅਦ ਮੌਤ ਨੂੰ ਖੜਾ ਕਰ ਦਿੱਤਾ ਹੈ। ਜਿੰਨੀ ਜ਼ਰੂਰੀ ਜ਼ਿੰਦਗੀ ਹੈ ਉਨੀ ਹੀ ਲਾਜ਼ਮੀ ਮੌਤ ਹੈ। ਮੌਤ ਏਨੀ ਡਰਾਉਣੀ ਨਹੀਂ ਜਿੰਨਾ ਕਿ ਇਸ ਨੂੰ ਸਮਝਿਆ ਗਿਆ ਹੈ। ਇਸ ਤੋਂ ਉਹ ਬੰਦੇ ਡਰਦੇ ਹਨ ਜੋ ਪਾਪੀ ਹਨ ਧਰਮੀਆਂ ਨੂੰ ਤਾਂ ਖੇੜਾ ਚੜ੍ਹ ਜਾਂਦਾ ਹੈ। "ਸੋ ਡਰੇ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥" "ਨਾਨਕ ਭਗਤਾ ਸਦਾ ਵਿਗਾਸੁ" "ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ" ਆਦਿ ਮਹਾਂ ਵਾਕਾਂ ਤੋਂ ਉਪਰੋਕਤ ਭਾਵ ਫੁੱਟ ਫੁੱਟ ਪੈਂਦਾ ਹੈ। ਹੁਣ ਵਿਚਾਰ ਇਹ ਕਰਨੀ ਹੈ ਕਿ ਅਸੀਂ ਜ਼ਿੰਦਗੀ ਤੇ ਮੌਤ ਕਿਸ ਨੂੰ ਸਮਝਦੇ ਹਾਂ ਤੇ ਗੁਰਮਤਿ ਅਨੁਸਾਰ ਅਸਲ ਜ਼ਿੰਦਗੀ ਕੀ ਹੈ ਤੇ ਮੌਤ ਕੀ ਹੈ। ਇਹਨਾਂ ਦੋਹਾਂ ਦਾ ਆਪਸ ਵਿਚ ਕਿੰਨਾ ਕੁ ਸਬੰਧ ਹੈ।

## ਸਾਹਾਂ ਦੀ ਅਮੋਲਕਤਾ

ਸਰੀਰ ਵਿਚ ਸਾਹਾਂ ਦੀ ਹਰਕਤ ਚੱਲ ਰਹੀ ਹੈ। ਨਾੜਾਂ ਵਿਚ ਖ਼ੂਨ ਦਾ ਦੌਰਾ ਠੀਕ ਹੋ ਰਿਹਾ ਹੈ ਦਿਲ ਧੜਕ ਰਿਹਾ ਹੈ ਨਬਜ਼ ਚੱਲ ਰਹੀ ਹੈ ਇਸ ਨੂੰ ਜ਼ਿੰਦਗੀ ਆਖਦੇ ਹਨ ਪਰ ਸਾਹ ਹੀ ਹਰਕਤ ਬੰਦ ਹੋ ਜਾਏ ਦਿਲ ਦੀ ਧੜਕਣ ਰੁਕ ਜਾਏ, ਨਬਜ਼ ਚੁੱਪ ਹੋ ਜਾਏ ਜਾਂ ਖ਼ੂਨ ਦਾ ਦੌਰਾ ਖੜਾ ਹੋ ਜਾਵੇ ਤਾਂ ਇਸ ਨੂੰ ਮੌਤ ਦਾ ਨਾਮ ਦਿੱਤਾ ਜਾਂਦਾ ਹੈ। ਜ਼ਿੰਦਗੀ ਸਾਹਾਂ ਦੇ ਆਸਰੇ ਖੜੀ ਹੈ। ਇਹ ਸਾਹ ਤੇ ਦਿਨ ਕਰਤਾ ਪੁਰਖ ਵੱਲੋਂ ਗਿਣ ਮਿਣ ਕੇ ਘੱਲੇ ਹੋਏ ਹਨ ਇਹਨਾਂ ਵਿਚ ਤਿਲ ਜਿੰਨੀ ਵੀ ਵਾਧ ਘਾਟ ਨਹੀਂ ਹੋ ਸਕਦੀ। ***"ਗਣਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥"*** ਇਸ ਦੇ ਬਾਵਜੂਦ ਵੀ ਗਵਾਰ ਮਨੁੱਖ ਭਰਮ ਤੇ ਮੋਹ ਵਿਚ ਫਸ ਕੇ ਹੋਰ ਜਿਊਣਾ ਲੋੜਦਾ ਹੈ। ***"ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ"*** ਇਹ ਸਾਹ ਕਿੰਨੇ ਕੀਮਤੀ ਹਨ ਇਸ ਗੱਲ ਤੋਂ ਹੀ ਪਤਾ ਚੱਲ ਜਾਂਦਾ ਹੈ ਕਿ ਅਸੀਂ ਇਕ ਸਾਹ ਕਰੋੜਾਂ ਰੁਪਏ ਜਾਂ ਸਾਰੀ ਦੁਨੀਆਂ ਦਾ ਸਾਰਾ ਧਨ ਪਦਾਰਥ ਦੇ ਕੇ ਵੀ ਮੁੱਲ ਨਹੀਂ ਖ਼ਰੀਦ ਸਕਦੇ। ਨਾ ਹੀ ਕਿਸੇ ਤੋਂ ਮੰਗਵੇਂ ਉਧਾਰੇ ਸਾਹ ਲਏ ਜਾ ਸਕਦੇ ਹਨ ਤੇ ਕਿਸੇ ਵਸਤੂ ਦੇ ਵੱਟੇ ਸੱਟੇ ਹੋਰ

ਪਦਾਰਥਾਂ ਵਾਂਗ ਵੀ ਪ੍ਰਾਪਤ ਨਹੀਂ ਹੋ ਸਕਦੇ ਇਸੇ ਲਈ ਜਿਨ੍ਹਾਂ ਨੂੰ ਅਮੋਲਕ ਕਿਹਾ ਹੈ ਪਰ ਇਹ ਇੰਨੇ ਅਮੋਲਕ ਸਾਹਾਂ ਨੂੰ ਮਨੁੱਖ ਐਵੇਂ ਅਜਾਈਂ ਗਵਾ ਰਿਹਾ ਹੈ।

# ਸਾਹ ਕੀਮਤੀ ਲਾਲ ਹਨ

ਨਦੀ ਕਿਨਾਰੇ ਖੇਤ ਵਿਚ ਕਿਸੇ ਜ਼ਿਮੀਦਾਰ ਨੂੰ ਜੋ ਕੋਧਰੇ ਦੇ ਖੇਤ ਦੀ ਰਾਖੀ ਹਿਤ ਜਾਨਵਰ ਉਡਾਨ ਲਈ ਆਪਣੇ ਗੋਪੀਏ ਵਿਚ ਮਿੱਟੀ ਦੇ ਗੁਲੇਲੇ ਚਲਾ ਰਿਹਾ ਸੀ ਧਰਤੀ ਵਿਚੋਂ ਲਾਲਾਂ ਦੀ ਭਰੀ ਗਾਗਰ ਲੱਭ ਪਈ ਲਾਲਾਂ ਦੀ ਅਸਲ ਕੀਮਤ ਨਾ ਪਛਾਣਦਿਆਂ ਹੋਇਆ ਉਸ ਨੇ ਗੁਲੇਲੇ ਸਮਝ ਕੇ ਆਪਣੇ ਗੋਪੀਏ ਵਿਚ ਪਾ ਜਾਨਵਰਾਂ ਨੂੰ ਉਡਾਂਦਾ ਰਿਹਾ। ਘਰ ਵਾਲੀ ਰੋਟੀ ਦੇਣ ਆਈ ਤਾਂ ਲਾਲਾਂ ਨੂੰ ਚਮਕੀਲੇ ਸੁੰਦਰ ਬਰਾਂਟੇ ਸਮਝ ਕੇ ਇਕ ਲਾਲ ਬੱਚੇ ਦੇ ਖੇਲਣ ਲਈ ਘਰ ਲੈ ਗਈ ਪਰ ਕਿਸੇ ਜੌਹਰੀ ਨੇ ਵੇਖ ਕੇ ਜਦ ਉਸ ਦੀ ਕੀਮਤ ਲੱਖ ਰੁਪਿਆ ਦਿੱਤਾ ਤਾਂ ਉਹ ਜ਼ਿਮੀਦਾਰ ਬਹੁਤ ਪਛਤਾਇਆ ਕਿ ਮੈਂ ਤਾਂ ਸੈਂਕੜੇ ਹੀ ਇਹ ਗੁਲੇਲੇ ਜਾਣ ਕੇ ਚਲਾ ਦਿੱਤੇ ਤੇ ਬਹੁਤ ਭਾਰੀ ਡੂੰਘੀ ਵਗਦੀ ਨਦੀ ਵਿਚ ਜਾ ਡਿੱਗਦੇ ਰਹੇ। ਪਰ ਹੁਣ ਪਛਤਾਇਆਂ ਕੀ ਹੋ ਸਕਦਾ ਸੀ ਜਿਵੇਂ ਕਹਾਵਤ ਹੈ, "ਅਬ ਪਛਤਾਵੇ ਕਿਆ ਹੋਤ ਜਬ ਚਿੜੀਆਂ ਚੁਗ ਗਈ ਖੇਤ" ਇਹ ਜੀਵ ਜ਼ਿਮੀਦਾਰ ਕਾਲ ਦੀ ਨਦੀ ਕਿਨਾਰੇ ਵਿਸ਼ੇ ਵਿਕਾਰਾਂ ਦੇ ਕੋਧਰੇ ਦੇ ਖੇਤ ਦੀ ਰਾਖੀ ਹਿਤ ਸਾਹਾਂ ਦੇ ਲਾਲਾਂ ਨੂੰ ਆਪਣੀ ਜ਼ਿੰਦਗੀ ਦੇ ਗੋਪੀਏ ਰਾਹੀਂ ਕਾਲ ਰੂਪ ਨਦੀ ਵਿਚ ਸੁੱਟ ਕੇ ਵਿਅਰਥ ਗਵਾ ਰਿਹਾ ਹੈ। ਅੰਤ ਪਛਤਾਏਗਾ। ਇਵੇਂ ਪਿਆਸ ਨਾਲ ਮਰਦੇ ਰਾਜੇ ਨੂੰ ਅਤਿ ਗਰਮੀ ਦੀ ਰੁੱਤ ਵਿਚ ਠੰਡਾ ਜਲ ਪਿਲਾਣ ਦੇ ਇਵਜ਼ ਵਿਚ ਰਾਜੇ ਨੇ ਕੋਇਲੇ ਕਰਕੇ ਵੇਚਣ ਵਾਲੇ ਲੁਹਾਰ ਨੂੰ ਚੰਦਨ ਦਾ ਬਾਗ ਇਨਾਮ ਵਿਚ ਦੇ ਦਿੱਤਾ ਉਸ ਨੇ ਚੰਦਨ ਦੀਆਂ ਲਕੜਾਂ ਦੇ ਕੋਲੇ ਕਰ ਕਰ ਕੇ ਵੇਚ ਦਿੱਤੇ। ਹੱਥ ਦੇ ਕੁਹਾੜੇ ਨੂੰ ਪਾਇਆ ਹੋਇਆ ਦਸਤਾ ਕੋਲ ਰਹਿ ਗਿਆ ਜਦ ਕਿਸੇ ਜਾਣਕਾਰ ਦੇ ਕਹਿਣ ਤੇ ਉਸਦੀ ਕੀਮਤ ਪਵਾਈ ਤਾਂ ਉਹ ਵੀ ਬਹੁਤ ਪਛਤਾਇਆ।

ਉਪਰੋਕਤ ਦੋਹਾਂ ਉਦਾਹਰਣਾਂ ਵਾਂਗ ਮਨੁੱਖ ਆਪਣੇ ਅਮੋਲਕ ਤੇ ਕੀਮਤੀ ਸਾਹਾਂ ਨੂੰ ਵਿਸ਼ੇ ਵਿਕਾਰਾਂ ਈਰਖਾ, ਚੁਗਲੀ, ਨਿੰਦਾ, ਗੰਦੇ ਗਾਣੇ ਸੁਣਨ ਤੇ ਗੰਦੀਆਂ ਪੁਸਤਕਾਂ ਪੜ੍ਹਨ, ਵਾਦ ਵਿਵਾਦ, ਚੋਰੀ, ਡਾਕੇ, ਠੱਗੀ, ਕਤਲ, ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਨਿਕੰਮੇ ਕੰਮ ਫਜ਼ੂਲ ਦੇ ਮਨੋਰੰਜਨ, ਤਾਸ਼ਾਂ ਸਤਰੰਜ, ਜੂਏ, ਸ਼ਰਾਬਾਂ ਲੜਾਈਆਂ ਝਗੜਿਆਂ ਤੇ ਸੌਣ ਵਿਚ ਵਿਅਰਥ ਗਵਾ ਰਹੇ ਹਨ ਪਰ ਵਾਹਿਗੁਰੂ ਦੇ ਭਗਤ ਆਪਣੇ ਸਾਹਾਂ ਦੀ ਕੀਮਤ ਨੂੰ ਚੰਗੀ ਤਰ੍ਹਾਂ ਸਮਝਦੇ ਹਨ ਇਸ ਲਈ ਉਹ ਇਹਨਾਂ ਸਾਹਾਂ ਵਿਚੋਂ ਇਕ ਸਾਹ ਵੀ ਵਿਅਰਥ ਨਹੀਂ ਗਵਾਉਂਦੇ।

ਕਬੀਰ ਜੀ ਦੇ ਗਵਾਂਢ ਇਕ ਘਰ ਵਿਚ ਮਾਈਆਂ ਇਕੱਠੀਆਂ ਹੋਈਆਂ ਆਪੋ ਆਪਣੇ ਪੁੱਤਰਾਂ ਬਾਰੇ ਗੱਲਾਂ ਕਰ ਰਹੀਆਂ ਸਨ। ਕਿਸੇ ਕਿਹਾ ਮੇਰਾ ਪੁੱਤਰ ਸ਼ਰਾਬੀ ਹੈ ਉਸ ਸ਼ਰਾਬ ਵਿਚ ਸਾਰੀ ਜਾਇਦਾਦ ਤਬਾਹ ਕਰ ਦਿੱਤੀ। ਕਿਸੇ ਕਿਹਾ ਮੇਰੇ ਪੁੱਤਰ ਨੇ ਚੋਰੀ ਕੀਤੀ, ਪਕੜਿਆ ਗਿਆ ਘਰ ਬਾਰ ਸਮਾਨ ਪੁਲੀਸ ਚੁੱਕ ਕੇ ਲੈ ਗਈ ਘਰਦਿਆਂ ਨੂੰ ਕਈ ਦਿਨ ਜੇਲ੍ਹ ਰੱਖਿਆ ਸਾਰਾ ਟੱਬਰ ਤੇ ਸਾਕ ਸਬੰਧੀ ਬੜੇ ਦੁੱਖੀ ਹੋਏ। ਤੀਜੀ ਨੇ ਕਿਹਾ ਮੇਰੇ ਪੁੱਤਰ ਤੋਂ ਕਤਲ ਹੋ ਗਿਆ ਪਹਿਲਾਂ ਭੱਜਾ ਫਿਰਦਾ ਰਿਹਾ। ਪੁਲੀਸ ਨੇ ਸਾਰੇ ਪਰਵਾਰ ਤੇ ਰਿਸ਼ਤੇਦਾਰਾਂ ਨੂੰ ਪਕੜਕੇ ਤੰਗ ਕੀਤਾ ਤਾਂ ਜਾ ਕੇ ਹਾਜ਼ਰ ਹੋਇਆ। ਪੰਜਾਹ ਹਜ਼ਾਰ ਰੁਪਿਆ ਮੁਕੱਦਮੇ ਤੇ ਲੱਗਾ ਫਿਰ ਵੀ ਫਾਂਸੀ ਦਾ ਹੁਕਮ ਹੋ ਗਿਆ। ਇਹਨਾਂ ਪੁੱਤਰਾਂ ਨੇ ਬੜਾ ਹੀ ਤੰਗ ਕੀਤਾ ਹੈ ਇਹ ਤਾਂ ਨਾ ਹੀ ਹੁੰਦੇ ਤਾਂ ਚੰਗਾ ਸੀ। ਏਨੇ ਨੂੰ ਕਬੀਰ ਜੀ ਦੀ ਮਾਤਾ ਆ ਗਈ ਤਾਂ ਸਾਰੀਆਂ ਮਾਈਆਂ ਦਾ ਧਿਆਨ ਉਸ ਵੱਲ ਹੋ ਗਿਆ ਤੇ ਸਭ ਨੇ ਇਕ ਜ਼ਬਾਨ ਹੋ ਕੇ ਕਿਹਾ ਕਿ ਕਬੀਰ ਦੀ ਮਾਤਾ ਭਾਗਾਂ ਵਾਲੀ ਹੈ ਤੇ ਕਬੀਰ ਦੇ ਗੁਣ ਗਾਉਣ ਲੱਗ ਪਈਆਂ ਪਰ ਇਹ ਸੁਣ ਕੇ ਕਬੀਰ ਜੀ ਦੀ ਮਾਤਾ ਤਾਂ ਜ਼ੋਰੋ ਜ਼ੋਰ ਝਸਕਾਰੇ ਲੈ ਲੈ ਕੇ ਰੋਣ ਲੱਗ ਪਈ ਤਾਂ ਮਾਈਆਂ ਨੇ ਕਿਹਾ ਮਾਤਾ ਤੂੰ ਕਿਉਂ ਰੋਂਦੀ ਹੈ। ਮਾਂ ਉਹ ਰੋਵੇ ਜਿਸਦਾ ਪੁੱਤਰ, ਚੋਰ, ਸ਼ਰਾਬੀ, ਡਾਕੂ ਜਾਂ ਕਾਤਲ ਹੋਵੇ ਦੁਰਾਚਾਰੀ ਹੋਵੇ ਤੂੰ ਭਗਤ ਦੀ ਮਾਂ ਹੋ ਕੇ ਕਿਉਂ ਰੋਂਦੀ ਹੈ ਤੈਨੂੰ ਖੁਸ਼ ਹੋਣਾ ਚਾਹੀਦਾ ਹੈ ਤੇਰੇ ਪੁੱਤਰ ਦੀ ਹਰ ਥਾਂ ਸ਼ੋਭਾ ਹੋ ਰਹੀ ਹੈ ਲੋਕ ਦਰਸ਼ਨ ਨੂੰ ਆਉਂਦੇ ਹਨ। ਉਪਦੇਸ਼ ਲੈ ਕੇ ਜਾਂਦੇ ਹਨ। ਸਿਫਤਾਂ ਕਰਦੇ ਜਾਂਦੇ ਹਨ ਤਾਂ ਮਾਤਾ ਨੇ ਕਿਹਾ ਕਿ ਮੇਰੇ ਰੋਣ ਦਾ ਵੀ ਇਕ ਕਾਰਨ ਹੈ ਉਹ ਇਹ ਕਿ ਕਬੀਰ ਦੇ ਬੱਚੇ ਕਿਵੇਂ ਜਿਊਂਦੇ ਰਹਿਣਗੇ। ਗੂਜਰੀ ਰਾਗੁ ਦੇ ਇਕ ਸ਼ਬਦ ਵਿਚ ਇਉਂ ਲਿਖਿਆ ਹੈ, ***"ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ॥"*** ਗਵਾਂਢਣਾ ਨੇ ਪੁੱਛਿਆ ਕਬੀਰ ਤਾਣੀਆਂ ਤਣਦਾ ਤੇ ਬੁਣਦਾ ਹੈ ਘਰ ਦੇ ਖਰਚ ਤੋਂ ਕਿਤੇ ਵੱਧ ਹਰ ਰੋਜ਼ ਮਾਇਆ ਕਮਾ ਲੈਂਦਾ ਹੈ ਉਹ ਆਮਦਨ ਕਿਧਰ ਜਾਂਦੀ ਹੈ ਤਾਂ ਪਹਿਲਾਂ ਮਾਤਾ ਘਰ ਦੇ ਖਰਚ ਤੇ ਘਰ ਦੇ ਜੀਆਂ ਦੀ ਤਰਸਯੋਗ ਹਾਲਤ ਦਾ ਜ਼ਿਕਰ ਕਰਦੀ ਹੋਈ ਇਉਂ ਕਹਿੰਦੀ ਹੈ ***"ਮੂਡ ਪਲੋਸਿ ਕਮਰ ਬਧਿ ਪੋਥੀ॥ " ਹਮ ਕਉ ਚਾਬਨੁ ਉਨ ਕਉ ਰੋਟੀ॥*** ਸਾਧੂ ਸਿਰ ਪਲੋਸਦੇ ਤੇ ਲੱਕਾਂ ਨਾਲ ਪੋਥੀਆਂ ਬੰਨ੍ਹੀ ਜਾਂਦੇ ਹਨ। ਆਟਾ ਕੋਟਾ ਦਾਲ ਸਬਜ਼ੀ ਮਸਾਂ ਘਰਦਿਆਂ ਹੀ ਜੀਆਂ ਜੋਗੀ ਹੁੰਦੀ ਹੈ ਭਗਤ ਜੀ ਕਹਿੰਦੇ ਹਨ ਸੰਤਾਂ ਨੂੰ ਚੰਗਾ ਖੁਲਾਉ ਤਾਂ ਉਹਨਾਂ ਨੂੰ ਘਰ ਦੇ ਰਾਸ਼ਨ ਨਾਲ ਰੋਟੀ ਖਵਾ ਦਿੰਦੇ ਹਾਂ ਜਦ ਘਰਦਿਆਂ ਜੀਆਂ ਦੇ ਖਾਣਾ ਖਾਣ ਬਾਰੇ ਪੁੱਛਦੇ ਹਾਂ ਤਾਂ ਕਹਿੰਦੇ ਹਨ ਤੁਸੀਂ ਛੋਲੇ ਭੁਨਾ ਕੇ ਚੱਬ ਲਵੋ ਇਉਂ ਉਹਨਾਂ ਨੂੰ ਰੋਟੀ ਖੁਲਾਉਂਦੇ ਹਾਂ ਤੇ ਆਪ ਛੋਲੇ ਚੱਬ ਕੇ ਗੁਜ਼ਾਰਾ ਕਰਦੇ ਹਾਂ। ਦੂਜਾ ਮਸਲਾ ਰਾਤ ਨੂੰ

ਅਰਾਮ ਨਾਲ ਸੌਣ ਦਾ ਹੈ।

***ਇਕ ਦੁਇ ਮੰਦਰਿ ਇਕ ਦੁਇ ਬਾਟ॥ ਹਮ ਕਉ ਸਾਥਰੁ ਉਨ ਕਉ ਖਾਟ॥***

(ਪੰਨਾ ੮੭੧ )

ਇਕ ਦੋ ਸਾਧੂ (ਮੰਦਰ) ਘਰ ਵਿਚ ਬੈਠੇ ਜਲ ਪਾਣੀ ਜਾਂ ਰੋਟੀ ਛੱਕਦੇ ਹਨ ਉਹ ਛੱਕ ਕੇ ਬਾਹਰ ਨਿਕਲਦੇ ਹਨ ਇਕ ਦੋ ਦੂਸਰੇ ਜੋ ਅਜੇ ਰਸਤੇ ਵਿਚ ਤੁਰੇ ਆਉਂਦੇ ਸਨ ਘਰ ਪਹੁੰਚ ਜਾਂਦੇ ਹਨ ਇਉਂ ਸਾਰਾ ਦਿਨ ਤਾਂਤਾ ਬੱਝਾ ਹੀ ਰਹਿੰਦਾ ਹੈ। ਇਹਨਾਂ ਆਉਣ ਜਾਣ ਵਾਲੇ ਸਾਧੂਆਂ ਨੇ ਤਾਂ ਸਾਡਾ ਨੱਕ ਦਮ ਹੀ ਕਰ ਛੱਡਿਆ ਹੈ।

***ਇਹੁ ਮੁੰਡੀਆ ਸਗਲੋ ਦ੍ਰਬੁ ਖੋਈ॥ ਆਵਤ ਜਾਤ ਨਾਕ ਸਰ ਹੋਈ॥***

(ਪੰਨਾ ੮੭੧)

ਜਦ ਰਾਤ ਪੈਂਦੀ ਹੈ ਤਾਂ ਜਿਹੜੇ ਸਾਧੂ ਅਨ੍ਹੇਰੇ ਹੋਏ ਆਉਂਦੇ ਹਨ ਉਹ ਰਾਤ ਨੂੰ ਰਹਿ ਪੈਂਦੇ ਹਨ ਜਦ ਮੰਜਿਆਂ ਬਿਸਤਰਿਆਂ ਬਾਰੇ ਗੱਲ ਕਰਦੇ ਹਾਂ ਤਾਂ ਭਗਤ ਜੀ ਕਹਿੰਦੇ ਹਨ ਕਿ ਸੰਤਾਂ ਨੂੰ ਚੰਗੇ ਬਿਸਤਰੇ ਤੇ ਮੰਜੇ ਦੇ ਦਿਉ ਮੰਜੇ ਬਿਸਤਰੇ ਮਸਾਂ ਘਰ ਦਿਆਂ ਜੀਆਂ ਜੋਗੇ ਹੀ ਹੁੰਦੇ ਹਨ। ਉਹ ਦੇ ਦੇਂਦੇ ਹਾਂ ਸਾਧੂਆਂ ਨੂੰ ਤੇ ਜਦ ਪੁੱਛਦੇ ਹਾਂ ਕਿ ਅਸੀਂ ਕੀ ਕਰੀਏ ਤਾਂ ਕਹਿੰਦੇ ਹਨ ਕਿ ਤੁਸੀਂ, ਤੁਸੀਂ ਸੱਥਰ ਵਿਛਾ ਕੇ ਭੁੰਜੇ ਹੀ ਪੈ ਜਾਉ। ਇਉਂ ਉਹਨਾਂ ਸਾਧੂਆਂ ਨੂੰ ਮੰਜੀਆਂ ਮਿਲ ਜਾਂਦੀਆਂ ਹਨ ਤੇ ਸਾਨੂੰ ਰੋਜ਼ ਸੱਥਰ ਤੇ ਹੀ ਪੈਣਾ ਪੈਂਦਾ ਹੈ। ਇਹ ਇਕ ਦਿਨ ਦੀ ਗੱਲ ਨਹੀਂ ਹਰ ਰੋਜ਼ ਹੀ ਐਸਾ ਹੁੰਦਾ ਹੈ। "ਕਾਬਲ ਦੇ ਜੰਮਿਆਂ ਨੂੰ ਨਿਤ ਮੁਹਿੰਮਾ" ਦੇ ਅਖਾਣ ਵਾਂਗ ਸਾਨੂੰ ਹਰ ਰੋਜ਼ ਭੁੰਜੇ ਸੌਣਾ ਪੈਂਦਾ ਹੈ ਤੇ ਭੁੱਜੇ ਹੋਏ ਛੋਲੇ ਚੱਬ ਕੇ ਪੇਟ ਦੀ ਅੱਗ ਬੁਝਾਉਣੀ ਪੈਂਦੀ ਹੈ। ਇਹਨਾਂ ਸਾਧੂਆਂ ਨੇ ਤਾਂ ਮੇਰਾ ਸਾਰਾ ਧਨ ਬਰਬਾਦ ਕਰ ਦਿੱਤਾ ਹੈ। ਮਾਤਾ ਤਾਂ ਸਾਧੂਆਂ ਤੋਂ ਔਖੀ ਹੋ ਕੇ ਆਖਦੀ ਹੈ—

***'ਇਨ੍ ਮੁੰਡੀਅਨ ਮੇਰਾ ਘਰੁ ਧੁੰਧਰਾਵਾ॥'***
***ਬਿਟਵਹਿ ਰਾਮ ਰਮਊਆ ਲਾਵਾ॥***

(ਆਸਾ ਕਬੀਰ ਜੀ, ਪੰਨਾ ੪੮੪)

ਅਰਥ ਇਹ ਕਿ ਸਾਧੂਆਂ ਨੇ ਮੇਰੇ ਘਰ ਵਿਚ ਅਨ੍ਹੇਰ ਪਾ ਛੱਡਿਆ ਹੈ। ਮੇਰੇ ਪੁੱਤਰ ਨੂੰ ਰਾਮ ਰਾਮ ਕਰਨ ਲਾ ਛੱਡਿਆ ਹੈ।

***ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ॥***

.................................................................................

***ਹਮਾਰੇ ਕੁਲ ਕਉਨੇ ਰਾਮੁ ਕਹਿਓ॥***
***ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥੧॥***

(ਬਿਲਾਵਲੁ ਕਬੀਰ ਜੀਉ, ਪੰਨਾ ੮੫੬)

ਗਵਾਂਢਣਾਂ ਨੇ ਕਿਹਾ, ਚਲੋ ਕਬੀਰ ਕਮਾਂਦਾ ਹੈ ਤੇ ਉਹੋ ਹੀ ਸਾਧੂਆਂ ਨੂੰ ਖਵਾ ਛੱਡਦਾ ਹੈ ਕੋਈ ਮਾੜਾ ਕੰਮ ਤਾਂ ਨਹੀਂ ਕਰਦਾ ਹੋਰ ਕਮਾ ਲਵੇਗਾ ਤੂੰ ਫ਼ਿਕਰ ਚਿੰਤਾ ਨਾ ਕਰਿਆ ਕਰ ਤੇ ਮਾਤਾ ਨੇ ਕਿਹਾ: -

***"ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ"*** ਮੈਂ ਤਾਂ ਹੁਣ, ਤਾਂ ਰੋਣ ਲੱਗੀ ਹਾਂ ਕਿ ਕਬੀਰ ਨੇ ਤਾਣੀ ਨੂੰ ਤਣਨਾ ਤੇ ਕੱਪੜਾ ਬੁਣਨਾ ਹੀ ਛੱਡ ਦਿੱਤਾ ਹੈ ਕਮਾਈ ਕਿਥੋਂ ਆਵੇਗੀ ਤੇ ਬੱਚੇ ਕਿਥੋਂ ਖਾਣਗੇ। ਮਾਈਆਂ ਨੇ ਕਿਹਾ ਅੱਛਾ ਅਸਾਂ ਤੇ ਉਸ ਨੂੰ ਕਦੇ ਸੱਥ ਵਿਚ ਬੈਠਾ ਨਹੀਂ ਵੇਖਿਆ। ਨਾ ਉਹ ਤਾਸ਼ ਖੇਲਦਾ ਹੈ ਨਾ ਸ਼ਤਰੰਜ ਨਾ ਕਿਸੇ ਨਾਲ ਝਗੜਦ ਾ ਨਾ ਅਵਾਰਾ ਫਿਰਦਾ ਹੈ ਫਿਰ ਅੰਦਰ ਬੈਠਾ ਕਰਦਾ ਕੀ ਰਹਿੰਦਾ ਹੈ ਤਾਂ ਮਾਤਾ ਨੇ ਕਿਹਾ: - ***"ਹਰਿ ਕਾ ਨਾਮੁ ਲਿਖਿ ਲੀਓ ਸਰੀਰ"*** ਉਸ ਨੇ ਤਾਂ ਸਰੀਰ ਤੇ ਰਾਮ ਦਾ ਨਾਮ ਹੀ ਲਿਖ ਲਿਆ ਹੈ। ਅੱਠੇ ਪਹਿਰ ਰਾਮ ਰਾਮ ਹੀ ਕਰਦਾ ਰਹਿੰਦਾ ਹੈ ਜਾਂ ਸਮਾਧੀ ਵਿਚ ਜੁੜ ਜਾਂਦਾ ਹੈ ਘਰ ਦੇ ਕੰਮਾਂ ਕਾਰਾਂ ਤੇ ਖਰਚਾਂ ਦਾ ਤਾਂ ਉਸ ਨੂੰ ਫਿਕਰ ਹੀ ਕੋਈ ਨਹੀਂ ਰੋਵਾਂ ਨਾ ਤਾਂ ਕੀ ਕਰਾਂ। ਏਨੇ ਨੂੰ ਕਬੀਰ ਜੀ ਵੀ ਉਥੇ ਹੀ ਆ ਗਏ ਤਾਂ ਸਾਰੀਆਂ ਮਾਈਆਂ ਕਬੀਰ ਜੀ ਦੇ ਤਾਂ ਗੱਲ ਹੀ ਪੈ ਗਈਆਂ ਤੇ ਬੜੇ ਜ਼ੋਰ ਨਾਲ ਕਹਿਣ ਲੱਗੀਆਂ ਭਗਤ ਜੀ ਅਸੀਂ ਤਾਂ ਤੇਰੀਆਂ ਸਿਫਤਾਂ ਕਰਦੀਆਂ ਥੱਕਦੀਆਂ ਸੀ ਪਰ ਤੇਰੀ ਮਾਤਾ ਨੂੰ ਰੋਂਦਿਆਂ ਅਸੀਂ ਸਹਾਰ ਨਹੀਂ ਸਕੀਆਂ ਤੇ ਇਹ ਕੀ ਕੰਮ ਫੜਿਆ ਹੈ ਕਿ ਤਣਨਾ ਬੁਣਨਾ ਬਿਲਕੁਲ ਹੀ ਛੱਡ ਬੈਠਾ ਹੈਂ ਇਉਂ ਕਿਵੇਂ ਗੁਜ਼ਾਰਾ ਹੋਵੇਗਾ ਤਾਂ ਭਗਤ ਜੀ ਕਹਿੰਦੇ ਹਨ ਕਿ ਮੈਨੂੰ ਇਸ ਕੰਮ ਵਿਚ ਬੜਾ ਹੀ ਟਾ ਪੈਂਦਾ ਸੀ, ਤਾਂ ਕੰਮ ਛੱਡਿਆ ਹੈ ਤੁਸੀਂ ਜਾਣਦੀਆਂ ਹੀ ਹੋ ਕਿ ਕੋਈ ਦੁਕਾਨਦਾਰ ਉਹ ਸੌਦਾ ਨਹੀਂ ਖਰੀਦਦਾ ਜਿਸ ਵਿਚ ਉਸਨੂੰ ਘਾਟਾ ਪੈਂਦਾ ਹੋਵੇ। ਜ਼ਿੰਮੀਦਾਰ ਉਹ ਫਸਲ ਨਹੀਂ ਬੀਜਦਾ ਜਿਸ ਵਿਚ ਉਸਨੂੰ ਲਾਭ ਨਾ ਹੋਵੇ ਤਾਂ ਮੈਂ ਉਹ ਕੰਮ ਹੀ ਕਿਉਂ ਕਰਾਂ ਜਿਸ ਵਿਚ ਮੈਨੂੰ ਲੱਖਾਂ ਦਾ ਨੁਕਸਾਨ ਹੁੰਦਾ ਹੋਵੇ। ਉਹਨਾਂ ਕਿਹਾ ਸਾਨੂੰ ਸਮਝ ਨਹੀਂ ਆਈ ਕਿ ਇਸ ਕੰਮ ਵਿਚ ਘਾਟਾ ਕਿਹੜਾ ਪੈਂਦਾ ਹੈ ਤੇ ਭਗਤ ਜੀ ਨੇ ਕਿਹਾ ਕਿ ਮਨੁੱਖ ਦੀ ਜ਼ਿੰਦਗੀ ਦਾ ਅਸਲ ਸਰਮਾਇਆ ਈਸ਼ਵਰ ਵੱਲੋਂ ਬਖਸ਼ੇ ਹੋਏ ਕੀਮਤੀ ਸ਼ਵਾਸ ਹਨ। ਇਕ ਸਾਹ ਲੱਖਾਂ ਕਰੋੜਾਂ, ਰੁਪਏ ਜਾਂ ਸੋਨੇ ਚਾਂਦੀ ਜਾਂ ਹੀਰੇ ਜਵਾਹਰਾਤਾਂ ਜਾਂ ਲਾਲਾਂ ਦੇ ਬਦਲੇ ਵਿਚ ਮਿਲ ਨਹੀਂ ਸਕਦਾ। ਇਹਨਾਂ ਕੀਮਤੀ ਤੇ ਅਮੋਲਕ ਸਾਹਾਂ ਨੂੰ ਸਿਮਰਨ ਰਾਹੀਂ ਸਫਲੇ ਕਰਦਾ ਹਾਂ ਪਰ ਤਾਣੀ ਬੁਣਨ ਸਮੇਂ ਮੇਰੇ ਕਈ ਸਾਹ ਬਿਨਾਂ ਸਿਮਰਨ ਤੋਂ ਖਾਲੀ ਬਿਅਰਥ ਲੰਘ ਜਾਂਦੇ ਹਨ। ਇਸ ਘਾਟੇ ਨੂੰ ਮੈਂ ਅਨੁਭਵ ਕਰ ਸਕਦਾ ਹਾਂ ਦੂਜਾ ਹੋਰ ਕੋਈ ਨਹੀਂ। ਉਹਨਾਂ ਕਿਹਾ ਸਾਹ ਕਿਵੇਂ ਖਾਲੀ ਬਿਅਰਥ ਜਾਂਦੇ ਹਨ ਤਾਂ ਭਗਤ ਜੀ ਨੇ ਫ਼ੁਰਮਾਇਆ :- ***ਜਬ ਲਗੁ ਤਾਗਾ ਬਾਹਉ ਬੇਹੀ॥*** "ਜਿੰਨਾ ਸਮਾਂ ਮੈਂ ਟੁੱਟੇ ਧਾਗੇ ਨੂੰ

ਨਲੀ ਵਿਚੋਂ ਚੁਟਕੀ ਪਕੜ ਕੇ ਵੱਡੀ ਨੱਲ ਦੇ ਨੁਕਰ ਦੇ ਸੁਰਾਖ ਵਿਚ ਦੀ ਉਪਰੋਂ ਸਾਹ ਦਾ ਸੁੜ੍ਹਾਕਾ ਮਾਰ ਕੇ ਖਿਚਦਾ ਹਾਂ ਭਾਵ ਜਦੋਂ ਤੱਕ ਮੈਂ ਸੁਰਾਖ ਵਿਚ ਧਾਗਾ ਵਗਾਉਂਦਾ ਹਾਂ: - ***"ਤਬ ਲਗੁ ਬਿਸਰੈ ਰਾਮੁ ਸਨੇਹੀ॥"*** ਉਤਨਾ ਸਮਾਂ ਮੈਨੂੰ ਮੇਰਾ ਪਿਆਰਾ ਰਾਮ ਵਿਸਰ ਜਾਂਦਾ ਹੈ। ਹਿਸਾਬ ਲਾਉ ਕਿ ਦਿਨ ਵਿਚ ਕਿੰਨੇ ਧਾਗੇ ਟੁੱਟਦੇ ਹੋਣਗੇ ਤੇ ਮੈਂ ਉਹਨਾਂ ਨੂੰ ਜੋੜਦਾ ਹੋਇਆ ਕਿੰਨੇ ਅਮੋਲਕ ਸਾਹ ਵਿਅਰਥ ਗਵਾ ਲੈਂਦਾ ਹੋਵਾਂਗਾ। ਮਤਾਵਾਂ ਨੇ ਕਿਹਾ ਫਿਰ ਤੂੰ ਆਪਣੀ ਮਾਤਾ ਦੀ ਤਸੱਲੀ ਕਰਵਾ ਤ੍ਾਂ ਭਗਤ ਜੀ ਨੇ ਮਾਤਾ ਜੀ ਨੂੰ ਸੰਬੋਧਨ ਕਰਕੇ ਕਿਹਾ :-

***ਕਹਤ ਕਬੀਰ ਸੁਨਹੁ ਮੇਰੀ ਮਾਈ॥ ਹਮਰਾ ਇਨ ਕਾ ਦਾਤਾ ਏਕੁ ਰਘੁਰਾਈ॥***

*(ਪੰਨਾ ੫੨੪ )*

ਅਰਥਾਤ :- ਕਬੀਰ ਜੀ ਨੇ ਕਿਹਾ ਕਿ ਹੇ ਮੇਰੀ ਮਾਤਾ ਜੀ ਸੁਣਹੁ ਸਾਡਾ ਤੇ ਇਹਨਾਂ ਬੱਚਿਆਂ ਦਾ ਇਕੋ ਹੀ ਵਾਹਿਗੁਰੂ ਦਾਤਾ ਹੈ। ਉਹੀ ਦੇਣਹਾਰਾ ਹੈ ਉਸੇ ਨੂੰ ਹੀ ਸਾਰਿਆਂ ਦਾ ਫ਼ਿਕਰ ਹੈ ਤੂੰ ਚਿੰਤਾ ਨਾ ਕਰਿਆ ਕਰ। ਘਰ ਦੀ ਇਸੇ ਹੀ ਅਤਿ ਗ਼ਰੀਬੀ ਦੀ ਦਸ਼ਾ ਤੋਂ ਪ੍ਰਭਾਵਤ ਹੋ ਕੇ ਹੀ ਸ਼ਾਇਦ ਭਗਤ ਜੀ ਨੇ ਵਾਹਿਗੁਰੂ ਦੇ ਸਨਮੁਖ ਇਹ ਸ਼ਬਦ ਉਚਾਰਨ ਕੀਤਾ ਹੋਵੇ: -

***ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥***
***ਹਉ ਮਾਂਗਉ ਸੰਤਨ ਰੇਨਾ॥ ਮੈ ਨਾਹੀ ਕਿਸੀ ਕਾ ਦੇਨਾ॥ ੧॥***
***ਮਾਧੋ ਕੈਸੀ ਬਨੈ ਤੁਮ ਸੰਗੇ॥ ਆਪਿ ਨ ਦੇਹੁ ਤ ਲੇਵਉ ਮੰਗੇ॥ ਰਹਾਉ॥***
***ਦੁਇ ਸੇਰ ਮਾਂਗਉ ਚੂਨਾ॥ ਪਾਉ ਘੀਉ ਸੰਗਿ ਲੂਨਾ॥***
***ਅਧ ਸੇਰੁ ਮਾਂਗਉ ਦਾਲੇ॥ ਮੋ ਕਉ ਦੋਨਉ ਵਖਤ ਜਿਵਾਲੇ॥ ੨॥***
***ਖਾਟ ਮਾਗਉ ਚਉਪਾਈ॥ ਸਿਰਹਾਨਾ ਅਵਰ ਤੁਲਾਈ॥***
***ਊਪਰ ਕਉ ਮਾਂਗਉ ਖੀਂਧਾ॥ ਤੇਰੀ ਭਗਤਿ ਕਰੈ ਜਨੁ ਥੀਧਾ॥ ੩॥***
***ਮੈ ਨਾਹੀ ਕੀਤਾ ਲਬੋ॥ ਇਕੁ ਨਾਉ ਤੇਰਾ ਮੈ ਫਬੋ॥***
***ਕਹਿ ਕਬੀਰ ਮਨੁ ਮਾਨਿਆ॥ ਮਨੁ ਮਾਨਿਆ ਤਉ ਹਰਿ ਜਾਨਿਆ॥੪॥***

*(ਪੰਨਾ ੬੫੬)*

# ਉਮਰ ਦੀ ਹੱਦ ਨਹੀਂ ਭਾਵ ਮੌਤ ਦਾ ਸਮਾਂ ਨੀਅਤ ਨਹੀਂ

***ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥***
***ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥***

*(ਪੰਨਾ ੨੫੪)*

ਇਵੇਂ- ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ॥
ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ॥
ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ॥੨॥
(ਪੰਨਾ ੪੩੭)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਵੀ ਕੰਢੇ ਕਰਤਾਰਪੁਰ ਨਗਰ ਵਸਾਇਆ ਖੇਤੀ ਲੰਗਰ ਤੇ ਕਥਾ ਕੀਰਤਨ ਦੀ ਪ੍ਰਥਾ ਤੋਰੀ। ਅੰਮ੍ਰਿਤ ਵੇਲੇ ੩ ਤੋਂ ੬ ਵਜੇ ਤੱਕ ਆਸਾ ਜੀ ਦੀ ਵਾਰ ਦਾ ਕੀਰਤਨ ਹੁੰਦਾ ਸੰਗਤਾਂ ਰਸ ਨਿਮਰਾਨ ਹੋ ਸੁਣ ਕੇ ਆਨੰਦ ਮਾਣਦੀਆਂ। ਦਸ ਸਾਲ ਦੀ ਉਮਰ ਦਾ ਇਕ ਤਾਰੂ ਪੋਪਟ ਲੜਕਾ ਕੁਝ ਦਿਨਾਂ ਤੋਂ ਹਰ ਰੋਜ਼ ਆਸਾ ਜੀ ਦੀ ਵਾਰ ਦਾ ਸਾਰਾ ਕੀਰਤਨ ਸੁਣਦਾ ਪਹਿਲਾਂ ਬੈਠ ਕੇ ਫਿਰ ਵਿਚੋਂ ਹੀ ਕਦੀ ਉੱਠ ਕੇ ਖੜਾ ਹੋ ਕੇ ਸੁਣਦਾ ਰਹਿੰਦਾ। ਸੰਗਤਾਂ ਨੇ ਸਤਿਗੁਰਾਂ ਤੋਂ ਉਸ ਬੱਚੇ ਬਾਰੇ ਪੁੱਛਿਆ ਤਾਂ ਇਕ ਦਿਨ ਦੀਵਾਨ ਦੀ ਸਮਾਪਤੀ ਤੋਂ ਬਾਅਦ ਸਤਿਗੁਰਾਂ ਉਸ ਬੱਚੇ ਨੂੰ ਸੰਗਤ ਦੇ ਸਾਹਮਣੇ ਪੁੱਛਿਆ ਕਿ ਤੈਨੂੰ ਕੀਰਤਨ ਸੁਣਨ ਦਾ ਪ੍ਰੇਮ ਪ੍ਰਹਿਲਾਦ ਭਗਤ ਵਾਂਗ ਕਿਵੇਂ ਤੇ ਕਿਥੋਂ ਜਾਗ ਪਿਆ ਤਾਂ ਉਸ ਨੇ ਆਪਣੀ ਹੱਡ-ਬੀਤੀ ਇਸ ਤਰ੍ਹਾਂ ਸੁਣਾਉਣੀ ਸ਼ੁਰੂ ਕੀਤੀ :-

ਹਜ਼ੂਰ ਇਕ ਦਿਨ ਮੇਰੀ ਮਾਤਾ ਜੀ ਬੀਮਾਰ ਸੀ। ਉਸ ਨੇ ਸੁਬ੍ਹਾ ਮੈਨੂੰ ਅੱਗ ਬਾਲਣ ਲਈ ਕਿਹਾ ਤਾਂ ਮੈਂ ਹੇਠ ਮੋਟੀਆਂ ਲੱਕੜਾਂ ਉਹਨਾਂ ਤੋਂ ਉੱਪਰ ਪਤਲੀਆਂ ਹੋਰ ਉੱਪਰ ਬਰੀਕ ਸਭ ਤੋਂ ਉਪਰ ਬਰੀਕ ਫੂਸ ਪਾ ਅੱਗ ਬਾਲਣ ਲੱਗਾ ਤਾਂ ਉਹ ਅੱਗ ਨਾ ਬਲੇ ਕਾਫ਼ੀ ਸਮਾਂ ਲੰਘ ਜਾਣ ਤੇ ਮਾਤਾ ਨੇ ਅਵਾਜ਼ ਦਿੱਤੀ ਕਿ ਕੀ ਗੱਲ ਹੈ ਅੱਗ ਕਿਉਂ ਨਹੀਂ ਬਾਲੀ ਤਾਂ ਮੈਂ ਕਿਹਾ ਅੱਗ ਬਲਦੀ ਨਹੀਂ। ਉਸ ਉੱਠ ਕੇ ਦੇਖਿਆ ਤਾਂ ਕਿਹਾ ਅੱਗ ਇਸ ਤਰ੍ਹਾਂ ਨਹੀਂ ਬਲਦੀ। ਪਹਿਲਾਂ ਬਰੀਕ ਫੂਸ ਹੇਠ ਰੱਖ ਫਿਰ ਉੱਪਰ ਬਰੀਕ ਲੱਕੜਾਂ ਫਿਰ ਕੁਝ ਮੋਟੀਆਂ ਤੇ ਫਿਰ ਸਭ ਤੋਂ ਉੱਪਰ ਸਭ ਤੋਂ ਮੋਟੀਆਂ ਲੱਕੜਾਂ ਰੱਖ। ਮੈਂ ਉਵੇਂ ਹੀ ਕੀਤਾ ਤਾਂ ਅੱਗ ਬਲ ਗਈ ਤਾਂ ਮੈਂ ਹੈਰਾਨ ਹੋ ਕੇ ਮਾਂ ਨੂੰ ਕਿਹਾ ਮੈਂ ਤਾਂ ਕਿਸੇ ਬਜ਼ੁਰਗ ਤੋਂ ਇਹ ਸੁਣਿਆ ਸੀ ਕਿ ਅੱਗ ਤੇ ਮੌਤ ਇਕੋ ਜੇਹੀਆਂ ਹੀ ਹਨ। ਅੱਗ ਲੱਕੜਾਂ ਨੂੰ ਸਾੜਦੀ ਹੈ ਤੇ ਮੌਤ ਮਨੁੱਖ ਨੂੰ ਸਾੜ ਦੇਂਦੀ ਹੈ। ਮੈਂ ਤਾਂ ਇਹ ਸਮਝਿਆ ਸੀ ਕਿ ਜਿਵੇਂ ਮੌਤ ਬੁੱਢਿਆਂ ਨੂੰ ਪਹਿਲਾਂ ਮਾਰਦੀ ਹੈ ਤਿਵੇਂ ਹੀ ਅੱਗ ਵੀ ਮੋਟੀਆਂ ਲੱਕੜਾਂ ਨੂੰ ਪਹਿਲਾਂ ਸਾੜਦੀ ਹੋਵੇਗੀ। ਤੇ ਹੁਣ ਪਤਾ ਲੱਗਾ ਹੈ ਕਿ ਅੱਗ ਤਾਂ ਪਹਿਲਾਂ ਬਰੀਕ ਭਾਵ ਛੋਟਿਆਂ ਨੂੰ ਸਾੜਦੀ ਹੈ ਤਾਂ ਤੇ ਮੌਤ ਵੀ ਪਹਿਲਾਂ ਬਾਲਕਾਂ ਨੂੰ ਹੀ ਮਾਰਦੀ ਹੋਵੇਗੀ। ਮਾਂ ਨੇ ਕਿਹਾ ਮੌਤ ਬਾਲਕ ਜਵਾਨ ਤੇ ਬ੍ਰਿਧ ਵਿਚ ਤਮੀਜ਼ ਨਹੀਂ ਕਰਦੀ ਹੈ। ਜਦੋਂ ਚਾਹੇ ਹਰ ਇਕ ਨੂੰ ਮਾਰ ਦੇਂਦੀ ਹੈ ਤਾਂ ਮੈਂ ਕਿਹਾ ਮੈਨੂੰ ਤਾਂ ਮੌਤ ਤੋਂ ਡਰ ਲੱਗਦਾ ਹੈ ਮਾਤਾ ਜੀ ਦਸੋ ਮੇਰਾ

ਮੌਤ ਦਾ ਡਰ ਕਿਵੇਂ ਦੂਰ ਹੋਵੇ ਮੈਂ ਮੌਤ ਤੋਂ ਕਿਵੇਂ ਬੱਚ ਸਕਦਾ ਹਾਂ ਤੇ ਮਾਤਾ ਨੇ ਕਿਹਾ ਸਾਡੇ ਬਹੁਤੇ ਉੱਚੇ ਭਾਗ ਹਨ ਕਿ ਇਹ ਤਾਂ ਸ਼ਹਿਰ ਹੀ ਗੁਰੂ ਨਾਨਕ ਦੇਵ ਜੀ ਨੇ ਵਸਾਇਆ ਹੈ। ਸੇਵਾ ਸਿਮਰਨ ਤੇ ਕੀਰਤਨ ਦੇ ਪ੍ਰਵਾਹ ਚਲਦੇ ਹਨ ਤੂੰ ਅੰਮ੍ਰਿਤ ਵੇਲੇ ਕੀਰਤਨ ਸੁਣਨ ਜਾਇਆ ਕਰ ਤੇਰਾ ਮੌਤ ਦਾ ਡਰ ਖ਼ਤਮ ਹੋ ਜਾਏਗਾ ਤਦ ਤੋਂ ਮੈਂ ਹਰ ਰੋਜ਼ ਆਪ ਦੀ ਹਾਜ਼ਰੀ ਵਿਚ ਆ ਕੇ ਕੀਰਤਨ ਸੁਣਦਾ ਹਾਂ ਬੱਚਾ ਹਾਂ ਜਦ ਨੀਂਦ ਆਉਣ ਲੱਗਦੀ ਹੈ ਤਾਂ ਖੜਾ ਹੋ ਜਾਂਦਾ ਹਾਂ ਇਉਂ ਨੀਂਦ ਹਟ ਜਾਂਦੀ ਹੈ ਤੇ ਕੀਰਤਨ ਦੇ ਰਸ ਨੂੰ ਮਾਣਦਿਆਂ ਤੁਹਾਡੇ ਪਵਿੱਤਰ ਬਚਨ ਸੁਣਕੇ ਮੌਤ ਦਾ ਮੇਰਾ ਸਾਰਾ ਡਰ ਖ਼ਤਮ ਹੋ ਗਿਆ ਹੈ।

ਇਸੇ ਲਈ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ:-

***ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥*** (ਪੰਨਾ ੬੬੦ )

ਅਰਥਾਤ :- ਅਸੀਂ ਆਦਮੀ ਇਕ ਦਮ ਦੇ ਮਾਲਕ ਹਾਂ ਇਸ ਤੋਂ ਵੱਧ ਅੱਧੀ ਘੜੀ ਦੀ (ਮੁਹਲਤ) ਮੁਦਤ ਭਾਵ ਸਮੇਂ ਦੀ ਹੱਦ ਨੂੰ ਨਹੀਂ ਜਾਣਦੇ। ਭਾਵ ਜੇ (ਦਮ) ਸਾਹ ਆਇਆ ਤਾਂ ਆਦਮੀ ਹਾਂ ਨਹੀਂ ਤਾਂ ਮੁਰਦਾ। ਗੁਰੂ ਰਾਮਦਾਸ ਜੀ ਮਹਾਰਾਜ ਦਾ ਵੀ ਅਗੇ ਵਾਕ ਹੈ—

***"ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ***
***ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥"*** (ਪੰਨਾ ੫੪੦)

ਅਰਥਾਤ ਮੇਰੀ ਜਿੰਦ ਵਾਹਿਗੁਰੂ ਜਪਦਿਆਂ ਖਿਨ ਜਿੰਨਾਂ ਸਮਾਂ ਵੀ ਢਿੱਲ ਨਹੀਂ ਕਰਨੀ ਚਾਹੀਦੀ ਕਿਉਂਕਿ ਇਹ ਗੱਲ ਨਹੀਂ ਜਾਣੀ ਜਾ ਸਕਦੀ ਕਿ ਸਰੀਰ ਦੇ ਅੰਦਰੋਂ ਸਾਹ ਬਾਹਰ ਨੂੰ ਗਿਆ ਹੋਇਆ ਮੁੜ ਕੇ ਵਾਪਸ ਸਰੀਰ ਦੇ ਅੰਦਰ ਆਉਂਦਾ ਵੀ ਹੈ ਕਿ ਨਹੀਂ। ਆਵੇ ਆਵੇ ਜੇ ਨ ਆਵੇ ਤਾਂ ਨਾ ਹੀ ਆਵੇ; ਵਾਪਸ ਆਉਣ ਦਾ ਕੋਈ ਪੱਕਾ ਭਰੋਸਾ ਨਹੀਂ। ਇਸੇ ਭਾਵ ਨੂੰ ਇਕ ਸ਼ਾਇਰ ਨੇ ਇਉਂ ਪ੍ਰਗਟ ਕੀਤਾ ਹੈ। "ਅਗਾਹ ਆਪਣੀ ਮੌਤ ਸੇ ਕੋਈ ਬਸ਼ਰ ਨਹੀਂ" ਸਮਾਨ ਸੌ ਬਰਸ ਕੇ ਕਲ ਕੀ ਖਬਰ ਨਹੀਂ।" ਕੋਈ ਮਨੁੱਖ ਆਪਣੀ ਮੌਤ ਦੇ ਸਮੇਂ ਤੋਂ ਵਾਕਫ ਨਹੀਂ ਜਦ ਕਿ ਮਨੁੱਖ ਨੂੰ ਆਪਣੇ ਜੀਵਨ ਸੰਬੰਧੀ ਭਲਕ ਭਾਵ ਅਗਲੇ ਦਿਨ ਦੀ ਕੋਈ ਖਬਰ ਨਹੀਂ ਪਰ ਫਿਰ ਵੀ ਸੌ ਸਾਲਾਂ ਲਈ ਸਮਾਨ ਇਕੱਠਾ ਕਰ ਰਿਹਾ ਹੈ।



# ਕਾਚੀ ਦੇਹਾ ਵਿਣਸਣੀ

## "ਦੇਹ ਦੇ ਰੂਪਕ"

***ਦੇਖੈ ਸੁਣੇ ਨ ਜਾਣਈ ਮਾਇਆ ਮੋਹਿਆ ਅੰਧੁ ਜੀਉ॥***
***ਕਾਚੀ ਦੇਹਾ ਵਿਣਸਣੀ ਕੂੜੁ ਕਮਾਵੈ ਧੰਧੁ ਜੀਉ॥*** *(ਪੰਨਾ ੭੬੦)*

ਹਰ ਮਨੁੱਖ ਦਾ ਸਰੀਰ ਪੰਜਾਂ ਤੱਤਾਂ ਦੀ ਉਪਜ ਹੈ।

੧. ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਮਰ ਵਾਕ ਹੈ

***ਪੰਚ ਤਤੁ ਮਿਲਿ ਇਹੁ ਤਨੁ ਕੀਆ॥*** *(ਪੰਨਾ ੧੦੩੯)*

੨. ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਨੇ ਵੀ ਇਸ ਤਰ੍ਹਾਂ ਦਾ ਵੀਚਾਰ ਦਿੱਤਾ ਹੈ—

***"ਪੰਚ ਤਤੁ ਮਿਲਿ ਦੇਹੀ ਕਾ ਆਕਾਰਾ॥ ਘਟਿ ਵਧਿ ਕੋ ਕਰੈ ਬੀਚਾਰਾ॥"***
*(ਮਹਲਾ ੩, ਪੰਨਾ ੧੧੨੮)*

੩. ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਵੀ ਉਪਰੋਕਤ ਅਮਰ ਵਾਕਾਂ ਦੀ ਪੁਸ਼ਟੀ ਕੀਤੀ ਹੈ।

***ਮਨੁ ਹਰਿ ਕੀਆ ਤਨੁ ਸਭੁ ਸਾਜਿਆ॥ ਪੰਚ ਤਤ ਰਚਿ ਜੋਤਿ ਨਿਵਾਜਿਆ॥***
*(ਮਹਲਾ ੫, ਪੰਨਾ ੧੩੩੭)*

੪. ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਵੀ ਵੀਚਾਰ ਦਿੰਦੇ ਹੋਏ ਕਿਹਾ ਹੈ–

***ਪਾਂਚ ਤਤ ਕੋ ਤਨੁ ਰਚਿਓ ਜਾਨਹੁ ਚਤੁਰ ਸੁਜਾਨ॥***
*(ਮਹਲਾ ੯, ਪੰਨਾ ੧੪੨੬)*

ਪੰਜਾਂ ਤੱਤਾਂ ਦੀ ਰਚਨਾ ਸ਼ੁਰੂ ਹੋਣ ਕਰਕੇ ਮਨੁੱਖੀ ਸਰੀਰ ਦੀ ਬੁਨਿਆਦ ਬਹੁਤ ਕੱਚੀ ਹੈ। ਸਾਹਿਬ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਮਨੁੱਖਾ ਸਰੀਰ ਨੂੰ ਇਕ ਕਾਗਦ ਨਾਲ ਤਸ਼ਬੀਹ ਦਿੱਤੀ ਹੈ। ਜਿਵੇਂ ਪਾਣੀ ਦੀ ਬੂੰਦ ਪੈਣ ਨਾਲ ਕਾਗਦ ਨਾਸ਼ ਹੋ ਜਾਂਦਾ ਹੈ। ਨਾਸ਼ ਹੋਣ ਲੱਗਿਆਂ ਦੇਰ ਨਹੀਂ ਲੱਗਦੀ। ***(ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ)*** (ਪੰਨਾ ੧੭੧) ਤਿਵੇਂ ਇਹ ਮਨੁੱਖਾ ਦੇਹੀ ਕਾਗਜ਼ ਦੀ ਤਰ੍ਹਾਂ ਕੱਚੀ ਹੈ। ਰੋਗ ਰੂਪ ਪਾਣੀ ਪੈਣ ਨਾਲ ਨਸ਼ਟ ਹੋ ਜਾਂਦੀ ਹੈ। ਸਤਿਗੁਰੂ ਜੀ ਦਾ ਅਮਰ ਵਾਕ ਹੈ:-

੧. ***ਦੇਹੀ ਕਾਚੀ ਕਾਗਦ ਮਿਕਦਾਰਾ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ॥***

(ਪੰਨਾ ੧੦੪੮)

੨. ਭਗਤ ਕਬੀਰ ਜੀ ਨੇ ਦੇਹ ਨੂੰ ਕਾਚੀ ਗਾਗਰ ਨਾਲ ਤੁਲਨਾ ਦਿੱਤੀ ਹੈ।

ਜਿਵੇਂ ਕੱਚੀ ਗਾਗਰ ਪਾਣੀ ਪੈਣ ਸਾਰ ਗੱਲ੍ਹ ਜਾਂਦੀ ਹੈ ਇਸ ਸਰੀਰ ਦੀ ਵਡਿਆਈ ਇਤਨੀ ਕੁ ਹੀ ਹੈ।

***ਕਚੀ ਗਾਗਰਿ ਨੀਰੁ ਪਰਤੁ ਹੈ ਇਆ ਤਨ ਕੀ ਇਹੈ ਬਿਡਾਈ॥*** (ਪੰਨਾ ੬੫੪)

***ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ॥***

***ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ॥*** (ਪੰਨਾ ੧੩੭੬)

***ਕਾਚੈ ਕਰਵੈ ਰਹੈ ਨ ਪਾਨੀ॥ ਹੰਸੁ ਚਲਿਆ ਕਾਇਆ ਕੁਮਲਾਨੀ॥***

(ਪੰਨਾ ੭੯੨ )

ਇਸ ਸਰੀਰ ਦਾ ਕੋਈ ਭਰੋਸਾ ਨਹੀਂ ਜਿਵੇਂ ਜਲ ਦੀ ਭਰੀ ਗਾਗਰ ਅੱਜ ਜਾਂ ਕੱਲ੍ਹ ਫੁੱਟ ਜਾਏਗੀ।

***ਕਬੀਰ ਗਾਗਰਿ ਜਲ ਭਰੀ ਆਜੁ ਕਾਲ੍ਹਿ ਜੈਹੈ ਫੂਟਿ॥*** (ਪੰਨਾ ੧੩੬੮)

੩. ਜਿਵੇਂ ਲੋਕ ਅਖਾਣ ਹੈ ਕਿ ਕਾਠ ਦੀ ਹਾਂਡੀ ਦੂਜੀ ਵਾਰ ਚੂਲ੍ਹੇ ਤੇ ਨਹੀਂ ਚੜ੍ਹਦੀ।

ਭਗਤ ਕਬੀਰ ਜੀ ਨੇ ਇਸ ਕਾਇਆਂ ਨੂੰ ਕਾਠ ਦੀ ਹਾਂਡੀ ਨਾਲ ਉਪਮਾ ਦਿੱਤੀ ਹੈ—

***ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ॥***

(ਪੰਨਾ ੧੩੬੮)

੪. ਭਗਤ ਕਬੀਰ ਜੀ ਨੇ ਪ੍ਰਭਾਤ ਦੇ ਤਾਰਿਆਂ ਨਾਲ ਤੁਲਨਾ ਦਿੱਤੀ ਹੈ ਕਿ ਇਸ ਦੇਹੀ ਦੀ ਪਾਇਆਂ ਇਤਨੀ ਕੁ ਹੈ ਜਿਵੇਂ ਅੰਮ੍ਰਿਤ ਵੇਲੇ ਸੂਰਜ ਚੜ੍ਹਨ ਨਾਲ ਅਕਾਸ਼ ਵਿਚ ਤਾਰੇ ਅਲੋਪ ਹੋ ਜਾਂਦੇ ਹਨ।

***ਕਬੀਰ ਪਰਭਾਤੇ ਤਾਰੇ ਖਿਸਹਿ ਤਿਉ ਇਹੁ ਖਿਸੈ ਸਰੀਰੁ॥***

(ਪੰਨਾ ੧੩੭੩)

੫. ਇਸ ਦੇਹੀ ਨੂੰ ਇਕ ਮਿੱਟੀ ਦੀ ਪੁੜੀ ਨਾਲ ਤੁਲਨਾ ਦਿੰਦੇ ਹੋਏ ਭਗਤ ਕਬੀਰ ਜੀ ਕਥਨ ਕਰਦੇ ਹਨ ਕਿ ਪ੍ਰਮਾਤਮਾ ਨੇ ਪੰਜਾਂ ਤੱਤਾਂ ਦੀ ਮਿੱਟੀ ਇਕੱਠੀ ਕਰਕੇ ਦੇਹ ਇਕ ਪੁੜੀ ਵਾਂਗ ਬੰਨੀ ਹੋਈ ਹੈ। ਇਸ ਦੇਹੀ ਦਾ ਚਮਤਕਾਰਾ ਚਾਰ ਦਿਨਾਂ ਦਾ ਹੈ ਅੰਤ ਨੂੰ ਇਸ ਨੇ ਮਿੱਟੀ ਵਿਚ ਮਿੱਟੀ ਵਾਂਗ ਖਤਮ ਹੋ ਜਾਣਾ ਹੈ।